## ਪ੍ਰਵਚਨਾਂ ਵਿਚੋਂ

* ਤੁਸਾਂ ਜਦੋਂ ਇਕ ਘੰਟਾ ਨਾਮ ਸਿਮਰਨ ਕਰਨੈ, ਆਪਣੇ ਮਨ ਵਿਚੋਂ ਹਰ ਕਿਸੇ ਬਾਰੇ ਦੁਸ਼ਮਨੀ ਸਾਰੀ ਬਾਹਰ ਕੱਢ ਕੇ ਕਰੋ।
* ਜੇ ਸਾਡਾ ਮਨ ਤਕੜਾ ਹੋਵੇਗਾ ਤਾਂ ਹੀ ਅਸੀਂ ਦੇਸ਼ ਦੀ ਰਖਵਾਲੀ ਕਰ ਸਕਾਂਗੇ।
* ਮਨ ਤਕੜਾ ਹੋਵੇ ਤਾਂ ਹੀ ਸਾਡਾ ਭ੍ਰਿਸ਼ਟਾਚਾਰ ਤੋਂ ਬਚਾਅ ਹੋ ਸਕੇਗਾ।
* ਸਾਹਿਤ ਕੌਮਾਂ ਦੀ ਜਿੰਦ ਜਾਨ ਹੁੰਦਾ ਹੈ, ਕੌਮ ਦੀ ਕਾਇਆ ਪਲਟ ਦੇਣ ਦੀ ਸਮਰੱਥਾ ਰੱਖਦਾ ਹੈ।
* ਸਾਹਿਤ ਵਿਚ ਉਹ ਵਿਸ਼ਾਲ ਸ਼ਕਤੀ ਹੈ ਜੋ ਮਾਸੂਮ ਤੇ ਮਜ਼ਲੂਮ ਚਿੜੀਆਂ ਵਿਚ ਬਾਜਾਂ ਦੇ ਹੌਂਸਲੇ ਭਰਦੀ ਹੈ।
* ਇਤਿਹਾਸ ਵਿਚ ਕੂਕੇ ਸਿੱਖ ਨੀਂਹ ਦੀ ਇੱਟ ਹਨ।
* ਅੰਗਰੇਜ਼ ਨੇ ਕੂਕੇ ਸਿੱਖਾਂ ਦੀ ਸਾਰੀ ਕੌਮ ਨੂੰ ਬਾਗੀ ਕਰਾਰ ਦਿੱਤਾ, ਹੋਰ ਕਿਸੇ ਵਾਸਤੇ ਉਸਨੇ ਇਸ ਤਰ੍ਹਾਂ ਨਹੀਂ ਲਿਖਿਆ।



**ਨਾਮਧਾਰੀ ਦਰਬਾਰ**

ਸ੍ਰੀ ਭੈਣੀ ਸਾਹਿਬ

ਪੰਜਾਬ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਪ੍ਰਵਚਨ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਪ੍ਰਵਚਨ – ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਸੰਗ੍ਰਹਿ ਕਰਤਾ : ਹਰਵਿੰਦਰ ਸਿੰਘ ਹੰਸਪਾਲ



੨੦੦੧ (ਬਿਕਰਮੀ-੨੦੫੮)

ਪ੍ਰਕਾਸ਼ਕ : ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ-੧੪੧੧੨੬
ਪੰਜਾਬ

ਟਾਈਪ ਸੈਟਿੰਗ : ਕੈਡਕੌਨ, ਨਵੀਂ ਦਿੱਲੀ-੫੮

ਛਾਪਕ : ਭਾਰਤੀ ਪ੍ਰਿੰਟਰਜ਼, ਨਵੀਨ ਸ਼ਾਹਦਰਾ, ਦਿੱਲੀ

**Pravachan - His Holiness Sri Satguru Jagjit Singh Ji**
**Compiler** : Harvendra Singh Hanspal

# ਇਸ ਸੈਂਚੀ ਬਾਰੇ

ਸਤਿਗੁਰੂ ਸਾਹਿਬਾਨ ਸਿੱਖੀ ਜੀਵਨ ਜਾਚ ਦੇ ਪ੍ਰੇਰਨਾਸ੍ਰੋਤ ਹਨ ਅਤੇ ਇਸ ਜੀਵਨ ਜਾਚ ਦੀ ਜੁਗਤ ਆਪ ਨੇ ਗੁਰਬਾਣੀ ਰਾਂਹੀਂ ਸਿੱਖਾਂ ਨੂੰ ਦੱਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਧਿਆਤਮਿਕ ਪ੍ਰੰਪਰਾ ਦੇ ਵਰਤਮਾਨ ਸਤਿਗੁਰੂ ਹਨ ਅਤੇ ਆਪ ਉਸੇ ਪ੍ਰੰਪਰਾ ਵਿਚੋਂ ਵਿਕਸਿਤ ਸਿੱਖੀ ਜੀਵਨ ਜਾਚ ਜਿਉਣ ਦੀ ਪ੍ਰੇਰਨਾ ਦੇਣ ਦੀ ਕ੍ਰਿਪਾ ਕਰਦੇ ਹਨ। ਸ੍ਰੀ ਸਤਿਗੁਰੂ ਜੀ ਆਪ ਗੁਰਬਾਣੀ ਅਨੁਸਾਰ ਵਿਚਰਦੇ ਹਨ, ਗੁਰਬਾਣੀ ਅਨੁਸਾਰ ਸਤਿਗੁਰੂ ਪ੍ਰਤੀ ਸਮਰਪਿਤ ਹੋਣਾ, ਅਕਾਲ ਪੁਰਖ ਦਾ ਸਿਮਰਨ ਕਰਨਾ ਅਤੇ ਸੰਸਾਰ ਵਿਚ ਚੰਗੇ ਕਰਮ ਕਰਕੇ ਲੋਕ ਪ੍ਰਲੋਕ ਸੁਆਰਨਾ ਦ੍ਰਿੜ੍ਹਾਉਂਦੇ ਹਨ। ਸਰਬਤ ਦਾ ਭਲਾ ਮੰਗਣਾ, ਸਭ ਪ੍ਰਾਣੀ ਮਾਤਰ ਵਿੱਚ ਪ੍ਰਭੂ ਦਾ ਰੂਪ ਵੇਖ ਕੇ ਸੁਖ ਸ਼ਾਂਤੀ ਦਾ ਜੀਵਨ ਬਤੀਤ ਕਰਨਾ, ਆਪ ਜੀ ਦਾ ਨਿਰੰਤਰ ਉਪਦੇਸ਼ ਹੈ।

ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਅਧਿਆਤਮਿਕ ਪੱਖੋਂ ਮਹੱਤਵਪੂਰਨ ਹਨ। ਆਪ ਜੀ ਦੇ ਪ੍ਰਵਚਨ ਚੰਗਾ ਮਨੁੱਖ ਬਨਾਉਣ ਲਈ ਜੀਵਨ ਵਿੱਚ ਹੰਢਾਇਆ ਸੱਚ ਪੇਸ਼ ਕਰਦੇ ਹਨ। ਪ੍ਰਵਚਨਾਂ ਵਿੱਚੋਂ ਜੀਵਨ ਦੇ ਹਰ ਪੱਖ ਵਾਸਤੇ ਦਿਸ਼ਾ ਪ੍ਰਾਪਤ ਹੁੰਦੀ ਹੈ। ਪ੍ਰਵਚਨ ਅਤਿ ਅਨੰਦਮਈ ਹਨ। ਕਿਤੋਂ ਵੀ ਇਹਨਾਂ ਨੂੰ ਪੜ੍ਹਨਾ ਸ਼ੁਰੂ ਕਰੋ, ਸਿੱਖੀ ਮਾਰਗ ਦੀ ਸਹੀ ਸੇਧ ਸਹਿਜੇ ਹੀ ਉਪਲਬਧ ਹੁੰਦੀ ਹੈ।

ਆਪ ਜੀ ਦੇ ਮੁਖਾਰਬਿੰਦ ਵਿੱਚੋਂ ਨਿਕਲੇ ਬਚਨ ਕੇਵਲ ਗੁਰਬਾਣੀ ਤੇ ਆਧਾਰਿਤ ਹੋਣ ਕਾਰਨ ਸਹਿਜ, ਸਰਲ, ਗੰਭੀਰ ਤੇ ਉੱਚਾ ਸੁੱਚਾ ਮਨੁੱਖ ਬਣਾਉਣ ਦੀ ਜੀਵਨ ਜਾਚ ਦੱਸਣ ਲਈ ਸਦਾ ਪ੍ਰੇਰਨਾ ਦੇਂਦੇ ਹਨ।

ਇਹਨਾਂ ਪ੍ਰਵਚਨਾਂ ਨੂੰ ਸੰਗ੍ਰਹਿ ਕਰਨ ਦੀ ਤੀਬਰ ਇੱਛਾ ਨੂੰ ਅਮਲੀ ਰੂਪ ਦੇਣ ਦਾ ਇਹ ਇਕ ਨਿੱਕਾ ਜਿਹਾ ਯਤਨ ਹੈ। ਸ੍ਰੀ ਸਤਿਗੁਰੂ ਜੀ ਦੇ ਸਾਰੇ ਪ੍ਰਵਚਨਾਂ ਨੂੰ ਪੁਸਤਕ ਰੂਪ ਦੇਣ ਲਈ ਤਾਂ ਕਈ ਸੈਂਚੀਆਂ ਬਣਨਗੀਆਂ। ਇਹ ਸੈਂਚੀ ਉਹਨਾਂ ਦਾ ਆਰੰਭ ਹੈ।

—ਹਰਵਿੰਦਰ ਸਿੰਘ ਹੰਸਪਾਲ

# ਤਤਕਰਾ

# ਸ੍ਰੀ ਸਤਿਗੁਰੂ ਜੀ ਦਾ ਪ੍ਰਥਮ ਲੋਕ ਭਾਸ਼ਣ

*ਕੇਂਦਰੀ ਪੰਜਾਬੀ ਲੇਖਕ ਸਭਾ ਦੀ ਤੀਜੀ ਸਰਬ ਹਿੰਦ ਪੰਜਾਬੀ ਲੇਖਕ ਕਾਨਫਰੰਸ ਲੁਧਿਆਣਾ ਵਿਖੇ ੩ ਤੇ ੪ ਅਕਤੂਬਰ ੧੯੫੯ ਨੂੰ ਹੋਈ। ਸ੍ਰੀ ਸਤਿਗੁਰੂ ਜੀ ਨੇ ੧੭ ਅੱਸੂ ੨੦੧੬ ਮੁਤਾਬਕ ੩ ਅਕਤੂਬਰ ਵਾਲੇ ਦਿਨ ਮੁਕੱਰਰ ਵਕਤ ਤੇ ਪਹੁੰਚ ਕੇ ਦਸਤਾਰ ਬੰਦੀ ਤੋਂ ਬਾਦ ਪਹਿਲੀ ਲੋਕ ਤਕਰੀਰ ਪੰਜਾਬੀ ਪਿਆਰਿਆਂ ਦੇ ਸੈਸ਼ਨ ਵਿੱਚ ਕੀਤੀ। ਕਾਨਫਰੰਸ ਵਿਚ ਪੰਜਾਬੀ ਦੇ ਮਹਾਨ ਵਿਦਵਾਨ, ਲਿਖਾਰੀ, ਹਿਤੂ ਤੇ ਪਾਠਕ ਸੁਸ਼ੋਭਤ ਸਨ।*

ਪੰਜਾਬੀ ਤੇ ਹੋਰ ਬੋਲੀਆਂ ਦੇ ਮਹਾਨ ਸਾਹਿਤਕਾਰ ਸੱਜਣੋਂ ਤੇ ਸਾਹਿਤ ਪਰੇਮੀਓ !

ਮੈਨੂੰ ਅੱਜ ਆਪ ਜੀ ਦੇ ਇਸ ਸਮਾਗਮ ਉਤੇ ਪੁੱਜ ਕੇ ਅਤਿਅੰਤ ਖੁਸ਼ੀ ਹੋ ਰਹੀ ਹੈ। ਵਿਦਵਾਨਾਂ ਤੇ ਸਾਹਿਤਕਾਰਾਂ ਦੀ ਦੁਨੀਆਂ ਨਿਆਰੀ ਹੀ ਹੁੰਦੀ ਹੈ। ਉਨ੍ਹਾਂ ਨੂੰ ਮਿਲਕੇ ਗਿਆਨ ਦੀ ਪਰਾਪਤੀ ਹੁੰਦੀ ਹੈ, ਚਾਨਣ ਮਿਲਦਾ ਹੈ ਅਤੇ ਮਨ ਨੂੰ ਸ਼ਾਂਤੀ ਪਰਾਪਤ ਹੁੰਦੀ ਹੈ। ਅੱਜ ਦੇ ਸੰਸਾਰ ਵਿਚ ਸਾਹਿਤਕਾਰਾਂ ਤੇ ਵਿਦਵਾਨਾਂ ਦੀ ਕਦਰ ਕਰਨ ਦੀ ਡਾਢੀ ਲੋੜ ਹੈ। ਇਨਾਂ ਦੇ ਯਤਨਾਂ ਰਾਹੀਂ ਹੀ ਦੁਨੀਆਂ ਵਿਚ ਅਮਨ ਸਥਾਪਤ ਹੋ ਸਕਦਾ ਹੈ, ਖੁਸ਼ਹਾਲੀ ਆ ਸਕਦੀ ਹੈ, ਅਤੇ ਮਨੁੱਖਤਾ ਦਾ ਵਿਕਾਸ ਹੋ ਸਕਦਾ ਹੈ।

ਅੱਜ ਤੋਂ ਸਦੀਆਂ ਪਹਿਲਾਂ ਜਦੋਂ ਦੇਸ਼ ਉਤੇ ਗੁਲਾਮੀ ਦੇ ਝੱਖੜ ਝੁੱਲ ਰਹੇ ਸਨ ਅਤੇ ਲੋਕੀ ਆਪਣੀ ਸਭਿਅਤਾ, ਸੰਸਕ੍ਰਿਤੀ ਤੇ ਕੌਮੀ ਅਣਖ ਨੂੰ ਭੁੱਲ ਚੁਕੇ ਸਨ, ਤਾਂ ਸਾਹਿਬ ਸਤਿਗੁਰੂ ਨਾਨਕ ਦੇਵ ਜੀ ਨੇ ਵੰਗਾਰ ਕੇ ਕਿਹਾ ਸੀ:-

*ਖਤ੍ਰੀਆਂ ਤ ਧਰਮ ਛੋਡਿਆ ਮਲੇਛ ਭਾਖਿਆ ਗਹੀ।*

ਅਤੇ

*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ।*

ਇੰਞ ਆਪਣੀ ਮਾਤ ਬੋਲੀ ਭੁਲ ਕੇ, ਅਵਰ ਬੋਲੀ 'ਹਮਕੀ ਤੁਮਕੀ' ਨਾਲ ਪਿਆਰ ਕਰ ਰਹੇ ਪੰਜਾਬੀਆਂ ਨੂੰ ਆਪਣੀ ਮਾਤ ਭਾਸ਼ਾ ਨਾਲ ਪਿਆਰ ਤੇ ਸਨੇਹ ਪੈਦਾ ਕਰਨ ਦੀ ਪਰੇਰਨਾ ਦਿਤੀ ਸੀ।

ਸਾਹਿਤ ਕੌਮਾਂ ਦੀ ਜਿੰਦ ਜਾਨ ਹੁੰਦਾ ਹੈ, ਕੌਮ ਦੀ ਕਾਇਆ ਪਲਟ ਦੇਣ ਦੀ ਸਮਰੱਥਾ ਰੱਖਦਾ ਹੈ। ਇਸ ਵਿਚ ਉਹ ਵਿਸ਼ਾਲ ਸ਼ਕਤੀ ਹੈ ਜੋ ਮਾਸੂਮ ਤੇ ਮਜ਼ਲੂਮ ਚਿੜੀਆਂ ਵਿਚ ਬਾਜਾਂ ਦੇ ਹੌਂਸਲੇ ਭਰਦੀ ਹੋਈ ਗਿੱਦੜਾਂ ਨੂੰ ਸ਼ੇਰਾਂ ਦੇ ਟਾਕਰੇ ਉਤੇ ਖੜ੍ਹਾ ਕਰ ਦਿੰਦੀ ਹੈ ਅਤੇ ਸੰਤ

ਨੂੰ ਸਿਪਾਹੀ ਤੇ ਸਿਪਾਹੀ ਨੂੰ ਸੰਤ ਬਣਾ ਦਿੰਦੀ ਹੈ।

ਉਸ ਸਮੇਂ ਗੁਰੂ ਘਰ ਨੇ ਜਿਹੜੀ ਸਾਹਿਤ ਸੰਸਾਰ ਵਿਚ ਪਰੰਪਰਾ ਚਲਾਈ ਸੀ ਅਤੇ ਜਿਹੜਾ ਗੁਰਬਾਣੀ ਰੂਪ ਮਹਾਨ ਸਾਹਿਤ ਪਰਵਾਹ ਇਸ ਦੇਸ਼ ਵਿਚ ਚਲਾਇਆ ਸੀ ਉਸ ਨੇ ਮਰ ਚੁੱਕੇ ਪੰਜਾਬੀ ਜੀਵਨ ਵਿਚ ਖੇੜਾ ਲਿਆਕੇ ਬਲਵਾਨਗੀ ਭਰ ਦਿਤੀ ਸੀ। ਜੋਸ਼ ਤੇ ਉਤਸ਼ਾਹ ਪੈਦਾ ਕਰ ਦਿਤਾ ਸੀ। ਉਨਾਂ ਵਿਚ ਹਰ ਤਰਾਂ ਦੀ ਗੁਲਾਮੀ ਵਿਰੁੱਧ ਕੁਰਬਾਨੀ ਕਰਨ ਦੀ ਦਲੇਰੀ ਪੈਦਾ ਕਰ ਦਿਤੀ ਸੀ। ਇਹ ਉਸ ਮਹਾਨ ਸਾਹਿਤ ਦਾ ਹੀ ਸਦਕਾ ਸੀ ਕਿ ਅੰਗਰੇਜ਼ ਵਿਰੁਧ ਅੰਦੋਲਨ ਚਲਾਕੇ ਉਨ੍ਹਾਂ ਨੂੰ ਭਾਰਤ ਛੱਡ ਦੇਣ ਲਈ ਮਜਬੂਰ ਕਰ ਦਿਤਾ ਗਿਆ ਸੀ। ਇਨ੍ਹਾਂ ਸਾਰੇ ਅੰਦੋਲਨਾਂ ਵਿਚ ਪੰਜਾਬ ਸਭ ਦੀ ਅਗਵਾਈ ਕਰ ਰਿਹਾ ਸੀ।

ਸ਼ਾਂਤਮਈ ਸੰਗਰਾਮਾਂ ਨੂੰ ਚਲਾਉਣ, ਤੇ ਨਾ-ਮਿਲਵਰਤਨ ਜਿਹੇ ਮਹਾਨ ਕਾਰਯਕ੍ਰਮ ਦੇ ਆਵਿਸ਼ਕਾਰ ਕਰਨ ਦਾ ਮਾਣ ਵੀ ਪੰਜਾਬੀ ਭੂਮੀ ਖਾਸ ਕਰ ਲੁਧਿਆਣਾ ਨੂੰ ਹੀ ਪ੍ਰਾਪਤ ਹੈ।

ਨਾਮਧਾਰੀ ਸ਼ੰਪਰਦਾਇ ਦੇ ਸੰਚਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਇਸ ਗਲ ਨੂੰ ਚੰਗੀ ਤਰਾਂ ਸਮਝਦੇ ਸਨ ਕਿ ਕੌਮਾਂ ਵਿਚ ਰੂਹ ਭਰਨ ਲਈ ਨਿਜ-ਭਾਸ਼ਾ ਤੇ ਸਾਹਿਤ ਦੀ ਉੱਨਤੀ ਬੜੀ ਹੀ ਜ਼ਰੂਰੀ ਹੈ। ਉਨ੍ਹਾਂ ਕੋਲ ਸ੍ਰੀ ਮਾਨ ਸੰਤ ਬਿਸ਼ਨ ਸਿੰਘ ਜੀ ਆਦਿ ਬਹੁਤ ਸਾਰੇ ਅਜਿਹੇ ਵਿਦਵਾਨ ਮੌਜੂਦ ਸਨ ਜੋ ਫ਼ਾਰਸੀ, ਪਸ਼ਤੋ ਆਦਿ ਕਈ-ਇਕ ਲਿੱਪੀਆਂ ਤੇ ਭਾਸ਼ਾਵਾਂ ਦੇ ਮਾਹਿਰ ਸਨ ਪਰ ਉਨ੍ਹਾਂ ਰੂਸ ਸਰਕਾਰ ਦੇ ਪ੍ਰਤੀਨਿਧਾਂ ਨੂੰ ਦਰਜਨ ਦੇ ਕਰੀਬ ਜੋ ਵੀ ਪੱਤਰ ਲਿਖੇ ਉਹ ਸਾਰੇ ਦੇ ਸਾਰੇ ਪੰਜਾਬੀ ਭਾਵ ਗੁਰਮੁਖੀ ਲਿਪੀ ਵਿਚ ਤੇ ਪੰਜਾਬੀ ਭਾਸ਼ਾ ਵਿਚ ਹੀ ਲਿਖ ਕੇ ਘੱਲੇ ਸਨ, ਜੋ ਰਸ਼ੀਆ ਦੇ ਪੁਰਾਤਨ ਸੰਗ੍ਰਹਾਲੇ ਵਿਚ ਅੱਜ ਤੀਕ ਵੀ ਜਿਉਂ ਦੇ ਤਿਉਂ ਹੀ ਸੁਰਖਸ਼ਤ ਰੱਖੇ ਪਏ ਹਨ। ਇਨ੍ਹਾਂ ਗੱਲਾਂ ਤੋਂ ਪਤਾ ਲਗਦਾ ਹੈ ਕਿ ਸਾਡੇ ਬਜ਼ੁਰਗ ਆਗੂ ਆਪਣੀ ਮਾਤ ਬੋਲੀ ਨਾਲ ਕਿਹੋ ਜਿਹੀ ਸਦ ਭਾਵਨਾ ਰੱਖਦੇ ਤੇ ਦਰਸਾਂਦੇ ਸਨ।

ਉਨ੍ਹਾਂ ਦੇ ਯਤਨ, ਮਿਹਨਤ ਖਰਚ ਤੇ ਖੇਚਲ ਨਾਲ ਹੀ ਸੰਨ ੧੮੬੫-੬੬ ਵਿਚ ਸਭ ਤੋਂ ਪਹਿਲਾਂ ਸ੍ਰੀ ਆਦਿ ਗਰੰਥ ਸਾਹਿਬ ਜੀ ਦਾ ਦੀਵਾਨ ਬੂਟਾ ਸਿੰਘ ਦੇ ਪਰੈਸ ਲਾਹੌਰ ਵਿਚ ਪਥਰ ਦੇ ਛਾਪੇ ਵਿਚ, ਪਰਕਾਸ਼ਨ ਹੋ ਕੇ ਪੰਜਾਬੀ ਲਿਪੀ ਦਾ ਪਰਚਾਰ ਤੇ ਪ੍ਰਸਾਰ ਹੋਇਆ ਸੀ। ਸਾਹਿਤਕਾਰਾਂ ਨਾਲ ਆਪ ਜੀ ਦੀ ਹਮਦਰਦੀ ਤੇ ਸਤਿਕਾਰ ਦਾ ਪਤਾ ਇਨ੍ਹਾਂ ਗੱਲਾਂ ਤੋਂ ਚੰਗੀ ਤਰ੍ਹਾਂ ਲਗਦਾ ਹੈ ਕਿ ਪੰਜਾਬ ਦੇ ਮਹਾਨ ਤੇ ਪ੍ਰਸਿਧ ਸਾਹਿਤਕਾਰ ਗਿਆਨੀ ਗਿਆਨ ਸਿੰਘ ਜੀ ਨੂੰ ਆਪ ਜੀ ਦੀ ਨਿਘੀ ਸੰਗਤ ਵਿਚ ੨੪ ਦਿਨ ਰਹਿਣ ਦਾ ਅਵਸਰ ਮਿਲਿਆ। ਆਪ ਜੀ ਦੇ ਹੁਕਮਨਾਮਿਆਂ ਵਿਚ ਕਈ ਵਾਰ ਇਹ ਸ਼ਬਦ ਆਏ ਹਨ, ਜਿਨ੍ਹਾਂ ਦੇ ਵਾਚਣ ਤੋਂ ਆਪ ਜੀ ਦਾ ਵਿਦਿਅਕ ਪਿਆਰ ਚੰਗੀ ਤਰ੍ਹਾਂ ਮਨ ਤੇ ਅੰਕਿਤ ਹੋ ਜਾਂਦਾ ਹੈ, ਜਿਵੇਂ:-

"ਲੜਕੇ ਲੜਕੀਆਂ ਨੂੰ ਅਖਰ ਪੜ੍ਹਾਉਣੇ ਫੇਰ ਬਾਣੀ ਕੰਠ ਕਰਨੀ"

"ਅਰ ਲੜਕੇ ਲੜਕੀਆਂ ਕੋ ਅਖਰ ਪੜ੍ਹਾਉ, ਅਖਰ ਪੜ੍ਹਾਉਣ ਵਾਲਿਆਂ ਤੇ ਜੇ ਆਪ ਨਾ ਪੜਿਆ ਹੋਵੇ ਤਾਂ ਆਪ ਦੇ ਬਾਲਿਆਂ ਤੇ ਬਾਣੀ ਕੰਠ ਕਰ ਲੈਣੀ ਪਟੀ ਉਤੇ ਲਿਖਾ ਲੈਣੀ ਤੇ ਕੰਠ ਕਰਨੀ।"

"ਜੋ ਬਣ ਆਵੇ ਸੇਵਾ ਟਹਿਲ ਕਰਨੀ ਅਰ ਲੜਕੇ ਲੜਕੀਆਂ ਨੂੰ ਅਖਰ ਪੜ੍ਹਾ ਦਿਉ"

"ਲੜਕਿਆਂ ਅਰ ਬੀਬੀਆਂ ਨੇ ਅਖਰ ਪੜਨੇ ਘਰ ਬੈਠ ਕੇ"

ਆਪ ਜੀ ਦੇ ਪੱਤਰਾਂ ਵਿਚ, ਵਿਦਿਆ ਪੜ੍ਹਨ ਖਾਸ ਕਰਕੇ ਗੁਰਮੁਖੀ ਜਾਂ ਪੰਜਾਬੀ ਵਿਦਿਆ ਪੜ੍ਹਨ ਦਾ ਉਪਦੇਸ਼ ਬਾਰ-ਬਾਰ ਦੁਹਰਾਇਆ ਗਿਆ ਹੈ।

ਉਹਨਾਂ ਤੋਂ ਪਹਿਲਾਂ ਵਿਦਿਆ ਦਾ ਪਰਚਾਰ ਕਾਫ਼ੀ ਘਟ ਗਿਆ ਸੀ ਤੇ ਸਿਖਾਂ ਵਿਚ ਬਾਣੀ ਪੜ੍ਹਨ ਤੇ ਵਿਚਾਰਨ ਦਾ ਰਿਵਾਜ ਖਤਮ ਹੀ ਹੋ ਗਿਆ ਸੀ। ਜਿਸ ਦਾ ਵਰਨਣ ਕਰਦਿਆਂ ਗਿਆਨੀ ਗਿਆਨ ਸਿੰਘ ਜੀ ਨੇ ਇੰਞ ਦੱਸਿਆ ਹੈ:-

ਜਾਗ ਜਿਨਕੇ ਵਡੇਰੇ ਬਾਣੀ ਪੜ੍ਹਤੇ ਸਵੇਰੇ,

*ਗੁਰੂ ਗਰੰਥ ਬਿਨ ਹੇਰੇ ਅੰਨ ਜਲ ਪਾਨ ਨਾ ਕਰੇ*
*ਤਿਨਹੀ ਕੇ ਨਾਤੀ ਧੂਪ ਦੀਪ ਕੀ ਕਹਾਂ ਬਿਖਿਆਤੀ।*
*ਪਾਇ ਹੈ ਨ ਝਾਤੀ ਮੂਸ ਖਾਤ ਗ੍ਰੰਥ ਕੋ ਪਰੈ।*
*ਜਪਜੀ ਨਾ ਰਹਿਰਾਸ ਸੁਨੇ ਪੜ੍ਹੈ ਕਬੀ ਖਾਸ*
*ਔਰ ਜੇ ਪੜ੍ਹਤ ਪਾਸ ਹਾਸ ਤਿਨ ਯੌਂ ਰਰੈ।*
*ਕਹਾਂ ਰਬ ਬਹਿਰਾ ਹੈ ਗਹਿਰਾ ਪੁਕਾਰੈਂ ਜੋ ਤੂੰ*
*ਸਹਿਰਾ ਮੈਂ ਜਾਇ*
*ਲੁਕਮੇ ਰਿਝਾਇ ਲੈ ਤਰੈ। (ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ)*

ਇਸ ਲਈ ਉਸ ਸਮੇਂ ਦੇਸ ਵਿਚ ਜਾਗਰਿਤ ਲਿਆਉਣ ਦੀ ਲੋੜ ਸੀ। ਆਪਣੀ ਭਾਸ਼ਾ ਨਾਲ ਪਿਆਰ ਪਾਉਣ ਦੀ ਲੋੜ ਸੀ ਅਤੇ ਕਾਰ ਵਿਹਾਰ ਲਈ ਆਪਣੀ ਬੋਲੀ ਦੀ ਵਰਤੋਂ ਦਾ ਰਿਵਾਜ ਪਾਉਣ ਦੀ ਲੋੜ ਸੀ। ਆਪਣੇ ਸਾਹਿਤ ਨੂੰ ਪੜ੍ਹਨ ਪੜਾਉਣ ਦੀ ਜ਼ਰੂਰਤ ਸੀ। ਇਸ ਉਦੇਸ਼ ਦੀ ਪੂਰਤੀ ਹਿਤ ਜਿਥੇ ਹੋਰ ਸਜਨਾਂ ਵਲੋਂ ਯਤਨ ਹੋਏ ਉਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਵੀ ਇਸ ਸਬੰਧ ਵਿਚ ਠੋਂਗਰ ਉਪ੍ਰਾਲੇ ਕੀਤੇ ਸਨ। ਉਹਨਾਂ ਦੀ ਸਰਪ੍ਰਸਤੀ ਵਿਚ ਚਾਰ ਕਾਨਫਰੰਸਾਂ ਪੰਜਾਬੀ ਦੇ ਵਾਧੇ ਲਈ ਕੀਤੀਆਂ ਗਈਆਂ ਸਨ। ਏਹਨਾਂ ਕਾਨਫ੍ਰੰਸਾਂ ਵਿਚ ਹਿੰਦੂ, ਸਿੱਖ ਮੁਸਲਮਾਨ, ਸਭ ਭੇਦਭਾਵ, ਤੇ ਵਿਖੇਵੇਂ ਨੂੰ ਤਿਆਗ ਕੇ ਸ੍ਰੀ ਭੈਣੀ ਸਾਹਿਬ ਵਿਚ ਇਕੱਤ੍ਰ ਹੁੰਦੇ ਰਹੇ ਹਨ। ਸੰਤ ਨਿਧਾਨ ਸਿੰਘ ਜੀ ਆਲਿਮ ਤੇ ਸੰਤ ਇੰਦਰ ਸਿੰਘ 'ਚੱਕ੍ਰਵਰਤੀ' ਜਿਹੇ ਵਿਦਵਾਨ, ਮਹਾਂ ਕਵੀ ਤੇ ਲੇਖਕ ਵੀ ਆਪ ਦੀ ਸੰਗਤ ਦਾ ਨਿੱਘ ਤੇ ਸਹਿਯੋਗ ਮਾਣਦੇ ਰਹੇ ਹਨ ਤੇ ਆਪ ਦੀ ਛਤਰ ਛਾਇਆ ਹੇਠ ਪਰਮੁਖ ਲੇਖਕ ਤੇ ਕਵੀ ਬਣ ਗਏ ਹਨ। ਇਸ 'ਕੇਂਦਰੀ ਪੰਜਾਬੀ ਲੇਖਕ ਸਭਾ' ਨਾਲ ਵੀ ਆਪ ਜੀ ਦਾ ਖਾਸ ਸਨੇਹ ਰਿਹਾ ਹੈ। ਉਨ੍ਹਾਂ ਇਸ ਦੇ ਕੰਮ ਕਾਰ ਲਈ ਆਪਣੀ ਜ਼ਮੀਨ ਦਾ ਇਕ ਖਾਸ ਤੇ ਚੋਖਾ ਖਿੱਤਾ, ਜਿਸ ਦੀ ਕੀਮਤ ਕਈ ਹਜ਼ਾਰ ਰੁਪੈ ਸੀ, ਕੇਂਦਰੀ ਸਭਾ ਨੂੰ ਦੇ ਕੇ ਸਨਮਾਨਿਆ। ਸਾਨੂੰ ਇਹ ਵੇਖਕੇ ਬਹੁਤ ਪ੍ਰਸੰਨਤਾ ਹੋ ਰਹੀ ਹੈ ਕਿ ਕੇਂਦਰੀ ਪੰਜਾਬੀ ਲੇਖਕ ਸਭਾ ਦਿਨੋ ਦਿਨ ਪਰਫੁੱਲਤ ਹੁੰਦੀ ਜਾ ਰਹੀ ਹੈ, ਜਿਸ ਨਾਲ ਕਈ ਇਕ ਲੇਖਕ ਸਭਾਵਾਂ ਨੇ ਇਸ ਨਾਲ ਸ਼ਾਮਿਲ ਹੋ ਕੇ, ਆਪਣੇ ਪਿਆਰ ਦੀ ਗੰਢ ਪੱਕੀ ਤੇ ਪੀਡੀ ਪਾ ਲਈ ਹੈ। ਕੇਂਦਰੀ ਸਭਾ ਦੇ ਇਨ੍ਹਾਂ ਯਤਨਾਂ

ਨਾਲ ਨਰੋਆ, ਸਿਹਤਮੰਦ, ਚੰਗੇਰਾ ਤੇ ਉਚੇਰਾ ਸਾਹਿਤ ਹੋਰ ਵਧੇ ਫੂਲੇਗਾ ਤੇ ਉਹ ਲੋਕ-ਜੀਵਨ ਨੂੰ ਉੱਚਿਆਂ ਤੇ ਚੰਗਿਆਂ ਕਰਨ ਵਿਚ, ਆਪਣਾ ਖਾਸ ਹਿੱਸਾ ਪਾਏਗਾ।

ਕੁਝ ਗੱਲਾਂ ਮੈਂ ਇਥੇ ਇਕੱਠੇ ਹੋਏ ਲੇਖਕਾਂ ਤੇ ਹੋਰ ਆਏ ਸਜਨਾਂ ਦੀ ਸੇਵਾ ਵਿਚ ਵੀ ਕਹਿਣਾ ਚਾਹੁੰਦਾ ਹਾਂ। ਅਜ ਦਾ ਸਾਹਿਤ ਪੜ੍ਹਕੇ ਕਈ ਵਾਰੀ ਬੜੀ ਨਿਰਾਸਤਾ ਹੁੰਦੀ ਹੈ ਕਿ ਲੇਖਕ ਜਿੰਦਗੀ ਦੇ ਨੀਵੇਂ ਬੰਨੇ ਨੂੰ ਵਧੇਰੇ ਦਰਸਾਂਦੇ ਹਨ, ਉਨ੍ਹਾਂ ਦੀਆਂ ਰਚਨਾਵਾਂ, ਕਹਾਣੀਆਂ, ਨਾਟਕ, ਕਵਿਤਾਵਾਂ ਪੜ੍ਹਕੇ ਕੋਈ ਉਤਸ਼ਾਹ ਨਹੀਂ ਮਿਲਦਾ ਅਤੇ ਕੋਈ ਉਚੇਰੀ ਪ੍ਰੇਰਨਾ ਪ੍ਰਾਪਤ ਨਹੀਂ ਹੁੰਦੀ।

ਸਾਹਿਤਕਾਰਾਂ ਦੇ ਜ਼ਿੰਮੇ ਇਕ ਬੜਾ ਭਾਰਾ ਫ਼ਰਜ਼ ਹੈ। ਉਹ ਜਨਤਾ ਨੂੰ ਵਿੱਦਿਆ ਦੇਣ, ਗਿਆਨ ਦੇਣ ਤੇ ਉੱਚਾ ਉਠਣ ਦੀ ਪਰੇਰਨਾ ਦੇਣ। ਉਹ ਅਜਿਹਾ ਸਾਹਿਤ ਪੈਦਾ ਕਰਨ, ਜਿਸ ਰਾਹੀਂ ਜਨ-ਸਾਧਾਰਨ ਦਾ ਆਚਰਣ ਉੱਚਾ ਉਠ ਸਕੇ। ਢੱਠੇ, ਨਿਤਾਣੇ, ਕਮਜ਼ੋਰਾਂ ਵਿਚ ਹੌਂਸਲੇ ਦਾ ਸੰਚਾਰ ਹੋ ਸਕੇ ਤਾਂਕਿ ਸਾਡੇ ਦੇਸ ਦਾ ਕਲਿਆਨ ਹੋਵੇ, ਇਸ ਦਾ ਦੂਜੇ ਦੇਸਾਂ ਵਿਚ ਸਤਿਕਾਰ ਵਧੇ ਫੂਲੇ।

ਮੈਂ ਇਹ ਗਲ ਬਿਨਾ ਝਿਜਕ ਦੇ ਕਹਿਣਾ ਆਪਣਾ ਫ਼ਰਜ਼ ਸਮਝਦਾ ਹਾਂ ਕਿ ਸਾਹਿਤ ਦੀ ਆਤਮਾਂ ਵਿਚ ਵੀ ਧਰਮ ਜਿਹੀ ਪਵਿਤ੍ਰ ਭਾਵਨਾ ਨੂੰ ਰਚਾਉਣ ਤੇ ਸਮਾਵੇਸ਼ ਕਰਨ ਦੀ ਲੋੜ ਹੈ, ਲੋੜ ਹੈ ਕਿ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਾਹਿਤਕ ਪਰੰਪਰਾ ਨੂੰ ਮੁੜ ਸੁਰਜੀਤ ਕੀਤਾ ਜਾਵੇ। ਸਾਹਿਤ ਅਤੇ ਜੀਵਨ ਨੂੰ ਇਕ ਪੱਧਰ ਤੇ ਲਿਆਂਦਾ ਜਾਵੇ।

ਇਸ ਦੇ ਨਾਲ ਹੀ ਮੈਂ ਇਹ ਆਖਣਾ ਚਾਹੁੰਦਾ ਹਾਂ, ਕਿ ਭਾਸ਼ਾ ਸੰਬੰਧੀ ਕੋਈ ਨਿਰਮੂਲ ਝਗੜਾ ਉਠਾਉਣਾ ਵੀ ਸ਼ੋਭਾ ਨਹੀਂ ਦਿੰਦਾ ਅਤੇ ਸਾਰੇ ਪੰਜਾਬੀਆਂ ਨੂੰ ਆਪਣੀ ਮਾਤ-ਭਾਸ਼ਾ ਤੇ ਪੰਜਾਬੀ ਲਿੱਪੀ (ਗੁਰਮੁਖੀ) ਨਾਲ ਪਿਆਰ ਕਰਨਾ ਚਾਹੀਦਾ ਹੈ।

ਇਕ ਜ਼ਰੂਰੀ ਚੀਜ਼ ਏਹ ਹੈ ਕਿ ਅਸੀਂ ਮਿਲਕੇ ਹਿੰਦੀ ਨੂੰ ਰਾਸ਼ਟਰ ਭਾਸ਼ਾ ਦਾ ਪੂਰਾ ਦਰਜਾ ਦਿਵਾਈਏ, ਕਿਉਂਕਿ ਅੰਗਰੇਜ਼ੀ ਦਾ ਕੇਂਦਰੀ ਵਿਹਾਰਾਂ ਤੇ ਸਰਕਾਰ ਵਿੱਚ ਕਾਇਮ ਰਹਿਣਾ ਬੀਤ ਚੁੱਕੀ ਗੁਲਾਮੀ ਦਾ ਚਿੰਨ੍ਹ ਹੈ। ਹਿੰਦੀ ਇਸ ਯੋਗ ਹੈ ਕਿ ਉਹ ਰਾਸ਼ਟਰ ਭਾਸ਼ਾ ਦਾ ਕੰਮ ਸੰਭਾਲ ਸਕੇ। ਸਾਨੂੰ ਜਤਨ ਕਰਨਾ ਚਾਹੀਦਾ ਹੈ ਕਿ ਉਹ ਜਿਸ ਮਾਣ ਦੀ ਹੱਕਦਾਰ ਅਤੇ ਜਿਸ ਲਈ ਯੋਗ ਹੈ, ਉਸ ਜਗਹ ਦਾ ਸਨਮਾਨ ਉਸਨੂੰ ਮਿਲੇ।

ਪੰਜਾਬੀ ਲੇਖਕਾਂ ਅੱਗੇ ਏਨੀ ਅਪੀਲ ਹੈ ਕਿ ਉਹ ਪੰਜਾਬੀ ਦੀ ਸਰਲਤਾ ਨੂੰ ਤਬਾਹ ਨਾ ਕਰਨ ਦੂਜੀਆਂ ਬੋਲੀਆਂ ਦੇ ਓਪਰੇ, ਭਾਰੇ ਤੇ ਕੋਸ਼ਾਂ ਦੀ ਲੋੜ ਮਹਿਸੂਸ ਕਰਵਾਣ ਵਾਲੇ ਸ਼ਬਦ ਪੰਜਾਬੀ ਵਿਚ ਘਸੋੜ ਕੇ ਸੁਹਣੀ, ਸਰਲ ਤੇ ਠੁੱਲ੍ਹੀ ਬੋਲੀ ਨੂੰ ਬੋਝਲ ਨਾ ਬਣਾਣ।

ਮੈਨੂੰ ਪੂਰਨ ਆਸ ਹੈ ਕਿ ਪੰਜਾਬੀ ਲੇਖਕ ਇਸ ਸਮੇਂ ਵੀ ਆਪਣੇ ਫ਼ਰਜ਼ ਨੂੰ ਪਛਾਨਣਗੇ ਅਤੇ ਇਸੇ ਵਿਚ ਹੀ ਦੇਸ਼ ਤੇ ਮਨੁੱਖਤਾ ਦਾ ਭਲਾ ਹੈ। ਇਕ ਵਾਰ ਫਿਰ ਮੈਂ ਆਪ ਸਭਨਾਂ ਦਾ ਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਬੰਧਕਾਂ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਮੈਨੂੰ ਏਥੇ ਆਕੇ ਆਪ ਦੇ ਦਰਸ਼ਨ ਕਰਨ ਦਾ ਸ਼ੁਭ ਅਵਸਰ ਦਿਤਾ ਹੈ। ਧੰਨਵਾਦ।



ਕੀ ਇਹ ਬਾਣੀ ਵਿਚ ਨਹੀਂ ਲਿਖਿਐ?

ਫੇਰ ਭਗਵਾਨ ਰਾਮ ਦੇ ਵਾਸਤੇ ਇਸ ਤਰ੍ਹਾਂ ਲਿਖਿਐ ਕਿ ਜਦੋਂ ਸਾਰੇ ਹੀ ਛਡ ਜਾਂਦੇ ਨੇ, ਉਦੋਂ ਭਗਵਾਨ ਰਾਮ ਸਹਾਇਤਾ ਕਰਦਾ ਹੈ। ਭਗਵਾਨ ਰਾਮ ਤੋਂ ਬਾਅਦ ਭਗਵਾਨ ਕ੍ਰਿਸ਼ਨ ਹੋਏ। ਯੁਗ ਬੀਤ ਗਏ। ਓਦੂੰ ਬਾਅਦ ਗੁਰੂ ਨਾਨਕ ਤੇ ਹੋਰ ਗੁਰੂ ਜਿਹੜੇ ਹੋਏ ਨੇ। ਇਹ ਗੁਰੂ ਤੇਗ ਬਹਾਦੁਰ ਦੀ ਬਾਣੀ ਹੈ।

*ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥ।।*
*ਕਹੁ ਨਾਨਕ ਇਹ ਬਿਪਤ ਮੈ ਟੇਕ ਏਕ ਰਘਨਾਥ।।*

ਪਰ ਅਸੀਂ ਜੇਹੜੀਆਂ ਵੰਡ ਪਾਉਣ ਵਾਲੀਆਂ ਗੱਲਾਂ ਨੇ, ਉਹ ਕਰਕੇ ਆਪਸ ਵਿਚ ਲੜਾਈ ਕਰਦੇ ਹਾਂ। ਕਦੇ ਇੱਕਠੇ ਬਹਿੰਦੇ ਨਹੀਂ। ਜੇ ਤੁਸੀਂ ਐਸ ਸ਼ਹਿਰ ਵਾਲੇ ਐਹੋ ਜਿਹਾ ਕੋਈ ਉਦੱਮ ਕਰੋ- ਜੇਹੜੇ ਰਾਮ ਨੂੰ ਮੰਨਣ ਵਾਲੇ ਨੇ, ਕ੍ਰਿਸ਼ਨ ਨੂੰ ਮੰਨਣ ਵਾਲੇ ਨੇ, ਗੁਰੂ ਗੋਬਿੰਦ ਸਿੰਘ ਨੂੰ ਮੰਨਣ ਵਾਲੇ ਨੇ, ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲੇ ਨੇ, ਸਾਰੇ ਇਕੱਠੇ ਬੈਠ ਕੇ ਏਥੇ, ਜੋ-ਜੋ ਨਾਮ ਕਿਸੇ ਨੇ ਆਪਣੇ ਗੁਰੂ ਤੋਂ ਪੁਛਿਐ, ਉਸ ਦਾ ਸਿਮਰਨ ਕਰੋ। ਕਦੇ ਸਾਲ ਵਿਚ ਇਕ ਵੇਰਾਂ, ਇਕ ਘੰਟਾ ਬਹਿ ਕੇ ਸਿਮਰਨ ਕਰ ਲਿਆ ਕਰੋ। ਕਦੇ ਛਿਆਂ ਮਹੀਨਿਆਂ ਵਿਚ ਕਰ ਲਿਆ ਕਰੋ। ਮਹੀਨੇ ਪਿਛੋਂ ਕਰ ਲਉ ਤੇ ਬਹੁਤ ਚੰਗਾ ਹੈ।

ਰੇਲ 'ਚ ਵੀ ਅਸੀਂ ਇੱਕਠੇ ਹੋ ਜਾਨੇ ਹਾਂ। ਸ਼ਰਾਬ ਖਾਨਿਆਂ ਵਿਚ, ਜੂਏ ਖਾਨਿਆਂ ਵਿਚ- ਤੇ ਹੋਰ ਦੁਕਾਨਾਂ ਦੇ ਵਿਹਾਰਾਂ 'ਚ ਸਿੰਘ ਸਭੀਆਂ, ਅਕਾਲੀ, ਨਾਮਧਾਰੀ, ਹਿੰਦੂ ਤੇ ਮੁਸਲਮਾਨ ਸਭ ਇੱਕਠੇ ਹੋ ਜਾਂਦੇ ਨੇ। ਨਾਮ ਸਿਮਰਨ ਵੇਲੇ, ਧਰਮ ਦੇ ਕੰਮ ਵੇਲੇ, ਅਸੀਂ ਵੰਡ ਪਾ ਕੇ ਲਾਂਭੇ ਬਹਿ ਜਾਨੇਂ ਹਾਂ। ਲੜਾਈ ਕਰਦੇ ਹਾਂ।

ਸੋ ਉਸ ਲਈ ਜਤਨ ਕਰੋ, ਜਿਹੜਾ ਸਾਡਾ ਅਸਲ ਕੰਮ ਹੈ। ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਨੇ ਲਿਖਿਐ :

*ਭਈ ਪਰਾਪਤਿ ਮਾਨੁਖ ਦੇਹੁਰੀਆ।।*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।।*
*ਅਵਰਿ ਕਾਜ ਤੇਰੈ ਕਿਤੈ ਨ ਕਾਮ।।*

ਇਹ ਬਿਲਕੁਲ ਨਹੀਂ ਲਿਖਿਆ ਕਿ ਤੂੰ ਵਿਆਹ ਕਰਵਾਉਣਾ ਹੈ, ਬੱਚਿਆਂ ਨੂੰ ਜਨਮ ਦੇਣਾ ਹੈ, ਰੋਟੀ ਕਮਾਉਣੀ ਹੈ। ਸਭ ਇਸਦੇ ਪਿਛੇ ਹੈ, ਸਭ ਤੋਂ ਪਹਿਲੋਂ ਇਹ ਚੀਜ਼ ਹੈ।

*ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।।*

ਗੌਂਡ ਰਾਗ ਵਿਚ- ਇਸ ਤਰ੍ਹਾਂ ਵੀ ਲਿਖ ਦਿੱਤੇ

*ਨਰੂ ਮਰੈ, ਨਰੁ ਕਾਮਿ ਨ ਆਵੈ, ਪਸੂ ਮਰੈ ਦਸ ਕਾਜ ਸਵਾਰੈ।।*

ਤੱਥ ਦੀ ਗਲ ਲਿਖੀ ਹੈ ਕੋਈ ਗਲਤ ਗਲ ਨਹੀਂ ਲਿਖੀ। ਲਿਖਿਆ ਹੈ—

*ਅਵਰਿ ਕਾਜ ਤੇਰੈ ਕਿਤੈ ਨ ਕਾਮ। ਮਿਲੁ ਸਾਧ ਸੰਗਤਿ ਭਜ ਕੇਵਲ ਨਾਮ।।*
*ਸਰੰਜਾਮਿ ਲਾਗੁ ਭਵਜਲ ਤਰਨ ਕੈ। ਜਨਮ ਬਿਰਥਾ ਜਾਤ ਰੰਗਿ ਮਾਇਆ ਕੈ।।*

# ਭੂਲਾ ਰੋਵਣਹਾਰਾ ਰੇ

ਇਸ ਸੰਸਾਰ ਤੇ ਬਹੁਤ ਸਾਰੇ ਸਰੀਰ ਆਉਂਦੇ ਅਤੇ ਜਾਂਦੇ ਨੇ। ਜਿਥੋਂ ਤੱਕ ਆਉਣ ਤੇ ਜਾਣ ਦਾ ਸਵਾਲ ਹੈ ਉਹ ਸਾਰਿਆਂ ਵਾਸਤੇ ਇਕੋ ਜਿਹਾ ਹੈ। ਸਭ ਨੇ ਪੰਜ ਭੂਤਕ ਸਰੀਰ ਛੱਡਣਾ ਹੈ। ਪਰ ਇਥੇ ਫ਼ਰਕ ਵੀ ਹੁੰਦਾ ਹੈ ਇਕ ਚੀਜ਼ ਦਾ-

***ਬਿਰਖੈ ਹੇਠ ਸਭ ਜੰਤ ਇੱਕਠੇ ਇਕ ਤੱਤੇ ਇਕ ਬੋਲਣ ਮਿੱਠੇ।।***

ਹੁਣ ਤੁਸੀਂ ਇਹ ਹਿਸਾਬ ਲਾਉ ਕਿ ਤੱਤੇ ਬੋਲਣ ਵਾਲੇ ਚੰਗੇ ਨੇ ਕਿ ਮਿੱਠੇ ਬੋਲਣ ਵਾਲੇ ਚੰਗੇ ਨੇ-

***ਅਸਤ ਉਦੋਦ ਭਇਆ ਉਠ ਚੱਲੇ ਜਿਉ ਜਿਉ ਅਉਧ ਵਿਹਾਣੀਐ।।***

ਇਹ ਪ੍ਰਵਾਰ, ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੀ ਫੁਲਵਾੜੀ ਹੈ। ਦਰਬਾਰਾ ਸਿੰਘ, ਮੇਰਾ ਖਿਆਲ ਹੈ ਕਿ ਮੈਂ ਉਨ੍ਹਾਂ ਦੀ ਮਾਈ ਨੂੰ ਵੀ ਵੇਖਿਆ ਹੈ, ਪਿੰਡ। ਹੁਣ ਮਾਸਟਰ ਸ਼ੇਰ ਸਿੰਘ ਹੁਰੀਂ, ਤੇਜਾ ਸਿੰਘ ਹੁਰੀਂ, ਸੇਵਾ ਕਰਦੇ ਨੇ। ਮਾਸਟਰ ਜੀ ਨੇ ਬੜੀ ਸੇਵਾ ਕੀਤੀ ਹੈ ਸਕੂਲ ਦੀ। ਮੈਂ ਐਨ੍ਹਾਂ ਬੱਚਿਆਂ ਨੂੰ ਆਖਿਆ ਹੈ ਕਿ ਤੁਸੀਂ ਤੰਬੀਆਂ ਨਹੀਂ ਪਾਉਣੀਆਂ ਅੱਜ ਤੋਂ। ਮਾਸਟਰ ਜੀ ਨਹੀਂ ਸਨ ਪਾਉਂਦੇ, ਸਤਿਗੁਰਾਂ ਦਾ ਹੁਕਮ ਜਿਹੜਾ ਹੈ, ਉਸ ਮਰਿਯਾਦਾ 'ਚ ਰਹਿਣ ਨਾਲ ਸਾਨੂੰ ਸੁਖ ਹੈ। ਉਨ੍ਹਾਂ ਨੇ ਮੰਨਿਆ ਹੈ। ਮੈਂ ਇਨ੍ਹਾਂ ਨੂੰ ਇਹ ਵੀ ਆਖਿਆ ਹੈ ਕਿ ਘੱਟੋ ਘੱਟ ਦੋ ਘੰਟੇ ਰਾਤ ਰਹਿੰਦਿਆਂ ਜ਼ਰੂਰ ਉਠਿਆ ਕਰੋ, ਉਠ ਕੇ ਭਜਨ ਕਰਿਆ ਕਰੋ। ਇਕ ਸਭ ਤੋਂ ਜ਼ਰੂਰੀ ਚੀਜ਼ ਹੈ ਕਿ-ਤੁਸੀਂ ਆਪਣੀ ਮਾਤਾ ਨੂੰ, ਸੁਖ ਦੇਣਾ ਹੈ, ਉਹਦਾ ਧਿਆਨ ਤੁਸਾਂ ਰਖਣਾ ਹੈ। ਇਹ ਨਹੀਂ ਕਿ ਆਏ ਤੇ ਬੀਬੀ ਨੂੰ ਮੱਥਾ ਟੇਕ ਕੇ ਤੁਰ ਗਏ। ਉਹਦੇ ਦੁਖ ਸੁਖ ਨਾਲ, ਘੜੀ ਵਕਤ ਕੱਢਕੇ, ਉਹਦੇ ਨਾਲ ਬਹਿਣਾ ਹੈ।

ਐਸ ਵੇਲੇ ਸੰਸਾਰ ਦਾ, ਮਾਇਆ ਦਾ ਪ੍ਰਬੰਧ ਇਸ ਤਰ੍ਹਾਂ ਦਾ ਬਣਿਆ ਹੈ ਕਿ ਸਾਡੇ ਕੋਲ ਆਪਣੇ ਬਜ਼ੁਰਗਾਂ ਕੋਲ, ਬਿਮਾਰਾਂ ਕੋਲ, ਅਪਾਹਜ਼ਾਂ ਕੋਲ, ਬਹਿਣ ਲਈ ਬਿਲਕੁਲ ਵਕਤ ਨਹੀਂ। ਜਿਹੜੇ ਆਦਮੀਂ ਨਹੀਂ ਕਿਤੇ ਆ ਜਾ ਸਕਦੇ ਉਨ੍ਹਾਂ ਕੋਲ ਬਹਿਣਾ ਸਾਡੇ ਵਾਸਤੇ ਬੜਾ ਮੁਸ਼ਕਲ ਹੈ। ਸਾਡੇ ਕੰਮ ਬੜੇ ਨੇ, ਵਿਹਾਰ ਬੜੇ ਨੇ। ਅਸੀਂ ਇਹ ਨਹੀਂ ਵੇਖਦੇ ਕਿ ਜਿਹੜਾ ਇਹ ਅਪਾਹਜ਼ ਹੈ, ਜਿਹੜਾ ਸਾਡਾ ਬਜ਼ੁਰਗ ਹੈ, ਇਹਦੇ ਹੁੰਦਿਆਂ ਸਾਰੇ ਕੰਮ ਚੱਲੀ ਜਾਂਦੇ ਨੇ, ਬਗੈਰ ਇਹਦੀ ਮਰਜ਼ੀ ਤੋਂ। ਆਦਮੀ ਤਾਂ ਇਹ ਹੀ ਸੋਚਦਾ ਹੈ ਕਿ ਮੇਰੇ ਹੁੰਦਿਆਂ ਮੇਰੀ ਮਰਜ਼ੀ ਤੋਂ ਬਿਨਾਂ ਕਿਉਂ ਚੱਲੇ ਕੰਮ। ਪਰ ਅਕਾਲ-ਪੁਰਖ ਦਾ ਅਟੱਲ ਨਿਯਮ ਹੈ, ਉਹਦੇ ਮੁਤਾਬਕ ਆਦਮੀ ਬਿਮਾਰ ਹੋ ਕੇ ਮੰਜੀ ਤੇ ਪੈ ਜਾਂਦਾ ਹੈ ਕੰਮਾਂ 'ਚ ਕੋਈ ਰੁਕਾਵਟ ਨਹੀਂ ਪੈਂਦੀ।

ਸੋ ਮੈਂ ਤੁਹਾਨੂੰ ਇਹ ਅਰਜ਼ ਕਰਾਂਗਾ ਕਿ ਜਿੰਨੇ ਤੁਸੀਂ ਖਾਸ ਕਰਕੇ ਬਜ਼ੁਰਗ ਹੋ, ਆਪਣੇ ਬੱਚਿਆਂ ਦੇ ਹੱਥ 'ਚ ਹਕੂਮਤ ਦੀ ਵਾਗ ਡੋਰ ਦਿਉ। ਉਨ੍ਹਾਂ ਨੂੰ ਪ੍ਰੇਮ ਪਿਆਰ ਨਾਲ ਸਹੀ ਰਾਹ ਤੇ ਪਾਉ। ਜਿੰਨੇ ਨੌਜੁਆਨ ਬੱਚੇ ਨੇ, ਉਨ੍ਹਾਂ ਨੂੰ ਚਾਹੀਦਾ ਹੈ ਉਹ ਹਰ ਨੌਜੁਆਨ ਬੱਚੇ ਨਾਲ ਪ੍ਰੇਮ ਪਿਆਰ ਕਰਨ, ਉਹਨੂੰ ਮਾਸ ਸ਼ਰਾਬ ਛੁਡਾਉਣ, ਉਹਨੂੰ ਭਜਨ ਪੁਛਾਉਣ ਉਹਨੂੰ ਦਾੜ੍ਹੀ ਕੱਟਣ ਤੋਂ ਹਟਾਉਣ ਅਤੇ ਉਹਨੂੰ ਤੜਕੇ ਉੱਠਣ ਲਾਉਣ।

ਸਤਿਗੁਰਾਂ ਦੀ ਰਜ਼ਾ ਹੀ ਐਸੀ ਹੈ ਕਿ ਏਥੇ ਸਾਡੇ ਇਲਾਕੇ ਵਿਚ, ਇਹ ਕੰਮ ਸਾਡੇ ਕੋਲੋਂ ਨਹੀਂ ਹੋ ਸਕਿਆ। ਬੰਕੋਕ ਵਰਗੇ ਥਾਂ ਜਿੱਥੇ ਮਾਇਆ ਦੀ ਅੱਗ ਵਗਦੀ ਹੈ, ਸਤਿਗੁਰਾਂ ਨੇ ਬੜੀ ਕਿਰਪਾ ਕੀਤੀ ਹੈ, ਨੌਜੁਆਨ ਬੱਚੇ, ਸਵੇਰੇ ਉਠ ਕੇ ਇਸ਼ਨਾਨ ਕਰਦੇ ਨੇ, ਭਜਨ ਬਾਣੀ ਕਰਦੇ ਨੇ, ਦਾੜ੍ਹੀਆਂ ਕੱਟਣੋਂ ਹਟ ਗਏ ਨੇ। ਰਾਤ ਵਰਨੀ ਦੀ ਸਾਰੀ ਡਿਊਟੀ ਉਨ੍ਹਾਂ ਨੌਜੁਆਨਾਂ ਬੱਚਿਆਂ ਦੇ ਸਿਰ ਤੇ ਹੈ, ਜਿਹੜੇ ਵੱਡੇ-੨ ਸੇਠਾਂ ਦੇ ਲੜਕੇ ਨੇ। ਡਾਲਟਨਗੰਜ ਵਿਚ ਵਰਨੀ ਤੁਰੀ ਹੈ, ਨੌਜੁਆਨਾਂ ਬੱਚਿਆਂ ਨੇ ਤੋਰੀ ਹੈ। ਦਿੱਲੀ 'ਚ ਨੌਜੁਆਨਾਂ ਤੇ ਬੜੀ ਕਿਰਪਾ ਹੈ, ਉਹ ਭਜਨ ਬਾਣੀ ਵਾਲੇ ਪਾਸੇ ਲਗੇ ਨੇ।

ਸਾਰਾ ਜੋ ਕੁਛ (ਭਜਨ-ਬਾਣੀ) ਕਰਦੇ ਹਾਂ ਅਸੀਂ, ਇਹ ਸਭ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿੱਤ ਹੈ। ਠੀਕ ਹੈ ਸਾਡਾ ਜੀਅ ਕਰਦਾ ਹੈ ਕਿ ਮੈਂ ਆਪਣੇ ਪੁੱਤਰ ਦੀ ਤੰਦਰੁਸਤੀ ਵਾਸਤੇ ਅਖੰਡ ਪਾਠ ਕਰਾਂ, ਮੈਨੂੰ ਜਮੀਨ ਮਿਲੇ, ਟ੍ਰੈਕਟਰ ਮਿਲੇ, ਇਸ ਵਾਸਤੇ ਕਰਾਂ। ਪਰ ਸਭ ਤੋਂ ਵਧੀਆ ਉੱਦਮ ਇਹ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਕਰਨਾ ਹੈ। ਕਿਸ ਵਾਸਤੇ? 'ਕਿ ਜਿਥੇ ਮਾਸਟਰ ਸ਼ੇਰ ਸਿੰਘ ਹੁਰੀਂ ਗਏ ਨੇ ਉਥੇ ਸਾਨੂੰ ਸਤਿਗੁਰਾਂ ਨੇ ਸਾਂਭਣਾ ਹੈ। ਉਸ ਗਲ 'ਚ ਕੋਈ ਅੜਿਕਾ ਨਾ ਪਵੇ— **'ਪੈਜ ਰਾਖਹੁ'** ਹੁਣੇ ਤੁਸਾਂ ਸੁਣਿਆ ਹੈ 'ਸਦ' 'ਚ—

***ਪੈਜ ਰਾਖਹੁ ਹਰਿ ਜਨਹ ਕੇਰੀ ਦੇਹੁ ਨਾਮੁ ਨਿਰੰਜਨੋ॥***
***ਅੰਤਿ ਚਲਦਿਆਂ ਹੋਇ ਬੇਲੀ ਜਮਦੂਤ ਕਾਲ ਨਿਖੰਜਨੋ॥***

ਜਿਥੇ ਕਿਸੇ ਭੈਣ ਭਰਾ ਕਿਸੇ ਰਿਸ਼ਤੇਦਾਰ ਨੇ ਸਾਥ ਨਹੀਂ ਦੇਣਾ, ਸਤਿਗੁਰੂ ਉਥੇ ਸਾਥ ਦੇਂਦਾ ਹੈ। ਐਸ ਸੰਸਾਰ ਤੇ ਹੁੰਦਿਆਂ ਸਾਨੂੰ ਨਹੀਂ ਪਤਾ ਲਗਦਾ-

***ਪਕੜ ਚਲਾਇਣ ਦੂਤ ਜਮ ਕਿਸੈ ਨ ਦੇਣੀ ਭੇਤ॥***

ਤੁਸੀਂ ਸਾਰੇ ਇਸ ਇਲਾਕੇ ਦੇ ਸਰੀਰ ਜਿਹੜੇ ਵੀ ਆਏ ਹੋ ਘੱਟੋ-ਘੱਟ ਦੋ ਘੰਟੇ ਸੂਰਜ ਚੜ੍ਹਨ ਤੋਂ ਪਹਿਲੋਂ ਜ਼ਰੂਰ ਉਠਿਆ ਕਰੋ।

ਇਹ ਕੋਸ਼ਿਸ਼ ਕਰੋ ਪਿਆਰ ਨਾਲ, ਪ੍ਰੇਮ ਨਾਲ ਟੀ.ਵੀ. ਸਾਡੇ ਘਰਾਂ 'ਚ ਨਾ ਰਹਿਣ। ਜਦੋਂ ਨਹੀਂ ਸਨ ਸਾਡੇ ਘਰਾਂ 'ਚ, ਕੀ ਉਦੋਂ ਸਾਨੂੰ ਰੋਟੀ ਨਹੀਂ ਸੀ ਮਿਲਦੀ ਸਾਡੀ ਦਿਹਾੜੀ ਨਹੀਂ ਸੀ ਲੰਘਦੀ। ਜੇ ਅਜੇ ਏਥੇ ਤੱਕ ਨਹੀਂ ਪਹੁੰਚਦੇ ਕਿ ਦਿਹਾੜੀ ਨਾਮ ਸਿਮਰਨ ਕਰਕੇ, ਬਾਣੀ ਪੜ੍ਹ ਕੇ ਲੰਘਾਈ ਜਾਵੇ। ਘੱਟ ਤੋਂ ਘੱਟ ਟੀ.ਵੀ. ਤੇ ਨਾ ਵੇਖਿਆ ਜਾਵੇ।

ਅੰਗ੍ਰੇਜ਼ੀ ਦੇ ਟ੍ਰਿਬਿਊਨ ਅਖਬਾਰ 'ਚ ਛਪਿਆ ਸੀ ਕਿ ਬਹੁਤਾ ਟੀ.ਵੀ. ਵੇਖਣ ਨਾਲ ਆਂਤੜੀਆਂ ਦੇ ਰੋਗ ਹੋ ਜਾਂਦੇ ਨੇ ਆਦਮੀਆਂ ਨੂੰ, ਰੋਗ ਜਿਸ ਵੇਲੇ ਸ਼ੁਰੂ ਹੁੰਦੇ ਨੇ ਆਦਮੀਂ

ਨੂੰ ਪਤਾ ਨਹੀਂ ਲਗਦਾ। ਤੁਹਾਨੂੰ ਪਤਾ ਹੈ ਏਥੇ ਕਈ ਆਦਮੀਂ ਪੋਸਤ ਖਾਂਦੇ ਨੇ, ਹੋਰ ਕਈ ਨਸ਼ੀਲੀਆਂ ਚੀਜ਼ਾਂ ਖਾਂਦੇ ਨੇ। ਹੌਲੀ-ਹੌਲੀ ਉਹਨਾਂ ਦੇ ਸਰੀਰ ਦੀ ਕੀ ਹਾਲਤ ਹੋ ਜਾਂਦੀ ਹੈ। ਫੇਰ ਉਹ ਛੱਡ ਨਹੀਂ ਸਕਦੇ, ਬੜੀ ਮੁਸ਼ਕਲ ਬਣ ਜਾਂਦੀ ਹੈ, ਉਹਨਾਂ ਵਾਸਤੇ। ਤੁਸੀਂ ਕਿਰਪਾ ਕਰੋ ਆਪਣੇ ਇਲਾਕੇ 'ਚ ਕੋਈ ਆਦਮੀ ਪੋਸਤੀ ਅਫੀਮੀਂ, ਨਸ਼ੇ ਖਾਣ ਵਾਲਾ ਬਿਲਕੁਲ ਨਾ ਰਹੇ। ਇਕ ਦੂਜੇ ਦੀ ਬਾਂਹ ਫੜ ਕੇ ਉਠਾਓ। ਕਿਸੇ ਤੇ ਨਫ਼ਰਤ ਨਾ ਕਰੋ, ਕਿਸੇ ਨੂੰ ਚਿੜਾਓ ਨਾ, ਉਸਨੂੰ ਪਿਆਰ ਨਾਲ, ਪ੍ਰੇਮ ਨਾਲ ਆਖ ਕੇ, ਸਾਧ ਸੰਗਤ ਵਾਲੇ ਪਾਸੇ ਲਾਓ।

ਸ੍ਰੀ ਜੀਵਨ ਨਗਰ ਦਾ ਇਲਾਕਾ ਸਤਿਗੁਰਾਂ ਨੇ ਕਿਰਪਾ ਕਰਕੇ ਵਸਾਇਆ ਹੈ। ਲੋਕਾਂ ਨੂੰ ਐਥੇ ਆ ਕੇ ਪਤਾ ਲਗ ਜਾਏ ਕਿ ਅਸੀਂ ਦੂਜਿਆਂ ਥਾਵਾਂ ਨਾਲੋਂ ਵੱਖਰੇ ਇਲਾਕੇ 'ਚ ਆਏ ਹਾਂ। ਜੇ ਸਾਡੇ ਇਲਾਕੇ 'ਚ ਹੀ ਜਿਹੜੀਆਂ ਗਲਾਂ ਉਨ੍ਹਾਂ ਵਿਚ, ਉਹ ਲੋਕ ਚੰਗੀਆਂ ਨਹੀਂ ਸਮਝਦੇ, ਸਾਡੇ ਵਿੱਚ ਉਨ੍ਹਾਂ ਨਾਲੋਂ ਦੂਣੀਆਂ ਤੀਣੀਆਂ ਹੋਣ ਤੇ ਫੇਰ ਉਹਦਾ ਕੋਈ ਫਾਇਦਾ ਨਹੀਂ, ਸਾਡੇ ਵਾਸਤੇ। ਐਤਕੀਂ ਟੂਰਨਾਮੈਂਟ ਜਿਹੜਾ ਹੋਇਆ ਹੈ, ਸੰਤ ਨਗਰ, ਕਈ ਸਰੀਰਾਂ ਨੇ ਮੈਨੂੰ ਆਖਿਆ ਹੈ ਕਿ ਜੇ ਧਿਆਨ ਨਾਲ ਵੇਖੀਏ ਤੇ ਕੋਈ ਨਾਮਧਾਰੀ ਸਿੱਖ ਨਹੀਂ ਜਾਪਦਾ। ਵੱਖ ਵੱਖ ਤਰੀਕੇ ਰੰਗ ਬਿਰੰਗੀਆਂ ਪੱਗਾਂ, ਦਾੜ੍ਹੀਆਂ ਕੱਟੀਆਂ ਹੋਈਆਂ। ਸਾਡੇ ਇਲਾਕੇ 'ਚ ਆ ਕੇ ਓਹੋ ਹੀ ਕੁਛ ਲੋਕੀਂ ਵੇਖਣ ਜਿਹੜਾ ਬਾਹਰ ਵੇਖਦੇ ਨੇ ਤੇ ਫੇਰ ਤੇ ਕੋਈ ਫਾਇਦਾ ਨਹੀਂ। ਇਥੇ ਆ ਕੇ ਵੇਖਣ, ਇਨ੍ਹਾਂ ਵਿਚ ਦੂਜਿਆਂ ਨਾਲੋਂ ਬਹੁਤ ਫ਼ਰਕ ਹੈ। ਮੈਂ ਇਹੋ ਹੀ ਗਲ ਏਥੇ ਸ਼ੇਰ ਸਿੰਘ ਹੁਰਾਂ ਦੀ ਘਰ ਵਾਲੀ ਬੀਬੀ ਨੂੰ ਵੀ ਆਖੀ ਸੀ ਕਿ ਜਿਸ ਵੇਲੇ ਕੋਈ ਵੀ ਸਰੀਰ ਛਡ ਜਾਂਦਾ ਹੈ ਉਹਦੇ ਪਿਛੇ ਰੋਣਾਂ ਪਿਟਣਾਂ ਨਹੀਂ ਚਾਹੀਦਾ। ਉਸ ਵੇਲੇ ਇਹ ਚੇਤਾ ਕਰਨਾ ਚਾਹੀਦਾ ਹੈ ਕਿ ਮੈਂ ਨਾਮਧਾਰੀ ਸਿੱਖ ਹਾਂ ਮੈਂ ਦੂਜਿਆਂ ਨਾਲੋਂ ਵੱਖਰਾ ਹਾਂ। ਇਕ ਆਦਮੀਂ ਕੋਲ ਦਸ ਲੱਖ ਰੁਪਇਆ ਹੈ ਤੇ ਉਹ ਕੌਡੀਆਂ ਹੱਥ 'ਚ ਫੜ ਕੇ ਵਪਾਰ ਕਰਦਾ ਫਿਰੇ ਉਹਨੂੰ ਲੋਕੀਂ ਚੰਗਾ ਨਹੀਂ ਆਖਣਗੇ, ਸੂੰਮ ਆਖਣਗੇ ਜਾਂ ਕੁਛ ਹੋਰ ਆਖਣਗੇ। ਸੋ ਇਸ ਵਾਸਤੇ ਤੁਹਾਡੇ ਕੋਲ ਏਨਾ ਵਧੀਆ ਧਨ ਹੈ ਉਹਦਾ ਫਾਇਦਾ ਉਠਾਓ।

ਸਤਿਗੁਰੂ ਪ੍ਰਤਾਪ ਸਿੰਘ ਸਚੇ ਪਾਤਸ਼ਾਹ ਦੇ ਉਪਦੇਸ਼ 'ਚ ਰਿਕਾਰਡ ਹੋਇਆ ਹੈ—'ਕਿ ਤੁਸੀਂ ਨਾਮੁ ਜਪਕੇ ਤੇ ਵੇਖੋ ਤੁਹਾਡਾ ਧਨ ਕਿੰਨਾਂ ਵਧਦਾ ਹੈ। ਖ੍ਯਾ ਖਾਦਾਂ ਪਾਓ, ਪੈਲੀ ਖਰੀਦੋ, ਵਪਾਰ ਕਰੋ, ਇਹ ਤੇ ਬੜਾ ਕੁਛ ਕਰਦੇ ਹਾਂ ਅਸੀਂ। ਪਰ ਇਹ ਤਜਰਬਾ ਕਰਦੇ ਹੀ ਨਹੀਂ ਅਸੀਂ। ਨਾਮ ਵਿੱਚ ਸਭ ਤੋਂ ਵੱਡੀ ਚੀਜ਼ ਇਹ ਹੈ ਕਿ—'ਜੇ ਕਿਸੇ ਕੋਲ ਧਨ ਬਹੁਤਾ ਹੈ, ਤਾਂ ਵੀਂ ਦੁੱਖ ਨਹੀਂ, ਜੇ ਨਹੀਂ ਧਨ ਤੇ ਤਾਂ ਵੀ ਦੁੱਖ ਨਹੀਂ।' ਜਿਹੜਾ ਆਦਮੀਂ ਨਹੀਂ ਨਾਮ ਜਪਦਾ ਉਹਦੇ ਕੋਲ ਦੋਹਾਂ ਤਰੀਕਿਆਂ ਨਾਲ ਹੀ ਦੁੱਖ ਆਉਂਦਾ ਹੈ।

*ਜਿਸ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ।।*
*ਜਿਸ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ।।*

ਦੋਹਾਂ ਹਾਲਤਾਂ ਵਿਚ ਹੀ ਇਸ ਤਰ੍ਹਾਂ ਹੋ ਜਾਂਦੀ ਹੈ। ਇਹ ਵੀ ਸਤਿਗੁਰਾਂ ਨੇ ਬਾਣੀ 'ਚ ਲਿਖਿਆ ਹੈ।

*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ।।*

*ਮਾਇਆ ਗਈ ਤਬ ਰੋਵਨੁ ਲਗਤੁ ਹੈ।।*

ਇਹਨਾਂ ਦੋਵਾਂ ਹਾਲਤਾਂ ਤੋਂ ਬਚਨ ਵਾਸਤੇ, ਜਿਸ ਤਰ੍ਹਾਂ ਸਾਈਕਲ ਦੇ ਅੱਗੇ ਪਿਛੇ ਇਕ-ਇਕ ਪਈਆ ਹੁੰਦਾ ਹੈ ਜਿਹੜੇ ਉਹਨੂੰ ਚਲਾਉਣ ਦੀ ਜਾਚ ਸਿਖ ਲੈਣ ਬੜਾ ਸਫਰ ਕਰ ਲੈਂਦੇ ਨੇ ਨਹੀਂ ਤੇ ਆਦਮੀਂ ਡਿਗ ਪੈਂਦਾ ਹੈ ਗੋਡੇ ਗਿੱਟੇ ਭਨਾਉਂਦਾ ਹੈ। ਸੋ ਬੈਲੇਂਸ ਕਰੋ ਦੋਹਾਂ ਚੀਜ਼ਾਂ ਨੂੰ ਇਹ ਦੋਵੇਂ ਚੀਜ਼ਾਂ ਸਾਨੂੰ ਦੁੱਖ ਨਾ ਦੇਣ—

*ਜਨਮੇ ਕਉ ਵਾਜਹਿ ਵਾਧਾਏ*

*ਸੋਹਿਲੜੇ ਅਗਿਆਨੀ ਗਾਏ।।*

ਇਕ ਹੋਰ ਥਾਂ ਲਿਖਿਆ ਹੈ—

*ਜਿਸਕਾ ਸਾ ਸੋ ਤਿਨ ਹੀ ਲੀਆ ਭੂਲਾ ਰੋਵਣਹਾਰਾ ਹੇ।।*

ਸਤਿਗੁਰੂ ਪ੍ਰਤਾਪ ਸਿੰਘ ਵਰਗੇ ਗੁਰੂ ਦੇ ਲੜ ਲਗਕੇ ਫੇਰ ਅਸਾਂ ਰੋਣਾ ਕਿਉਂ?

ਸਤਿਗੁਰਾਂ ਨੇ ਸਿੱਧਾ ਹੀ ਕੱਢ ਕੇ ਲਿਆਂਦਾ ਹੈ ਪਾਕਿਸਤਾਨ ਚੋਂ, ਉਹ ਪਰਉਪਕਾਰ ਯਾਦ ਰੱਖ ਕੇ ਸਤਿਗੁਰਾਂ ਦਾ 'ਭਜਨ ਬਾਣੀ ਕਰਨਾ ਤੇ ਕਰਾਉਣਾ, ਨਾਮ ਜਪਣਾ, ਨਾਮ ਜਪਾਉਣਾ, ਇਸ਼ਨਾਨ ਕਰਨਾ, ਇਸ਼ਨਾਨ ਕਰਾਉਣਾ, ਦਾਨ ਕਰਨਾ, ਦਾਨ ਕਰਾਉਣਾ, ਇਹ ਸਾਰੀਆਂ ਚੀਜ਼ਾਂ ਤੁਹਾਡੇ ਵਿੱਚ ਹੋਣੀਆਂ ਚਾਹੀਦੀਆਂ ਹਨ।





# ਭਗਵਾਨ ਦੀ ਮਾਇਆ

ਆਪਣੇ ਆਪਣੇ ਸਮੇਂ ਵਿਚ ਆ ਕੇ ਭਗਵਾਨ ਉਹ ਕਾਰਜ ਕਰਦਾ ਹੈ ਜਿਸ ਨਾਲ ਲੋਕਾਂ ਦਾ ਉਧਾਰ ਹੁੰਦਾ ਹੈ। ਅਰ ਇਹ ਜ਼ਰੂਰੀ ਨਹੀਂ ਕਿ ਜੇ ਇਕ ਵੇਲੇ ਭਗਵਾਨ ਨੇ ਮਾਲਾ ਫੜਾਈ ਹੈ ਤੇ ਦੂਸਰੀ ਵੇਰਾਂ ਉਹਨੇ ਮਾਲਾ ਹੀ ਫੜਾਉਣੀ ਹੈ।

ਧਰਮ ਕੀ ਚੀਜ਼ ਹੈ? ਜੇ ਸਹੀ ਗੱਲ ਪੁੱਛੋ, ਜੋ ਮੈ ਸਮਝ ਸਕਿਆਂ, ਜੋ ਭਗਵਾਨ ਦੇ ਮੂੰਹੋਂ ਗਲ ਨਿਕਲ ਗਈ। ਉਹ ਧਰਮ ਹੈ। ਤੁਸੀਂ ਹੁਣੇ ਹੁਣੇ ਸੁਣਿਆ ਹੈ ਭਗਵਾਨ ਉਹ ਹੈ ਜੇਹੜਾ ਸੱਚ ਦ੍ਰਿੜਾਉਂਦਾ ਹੈ। ਜਿਸਨੂੰ ਅਸੀਂ ਸੱਚ ਸਮਝਨੇ ਹਾਂ, ਅਸਲ ਚ ਉਹ ਸੱਚ ਨਹੀਂ। ਸੱਚ ਉਹ ਹੈ ਜੋ ਭਗਵਾਨ ਆਂਹਦਾ ਹੈ।

ਭਗਵਾਨ ਆਪਣੇ ਕੌਤਕ ਸਮੇਂ ਸਮੇਂ ਅਨੁਸਾਰ ਕਰਦਾ ਹੈ।

ਮੈਂ ਤੁਹਾਨੂੰ ਛੋਟੀ ਜਹੀ ਕਥਾ ਸੁਣਾਂਦਾ ਹਾਂ ਕਿ ਕਲਿਜੁਗ ਵਿਚ ਜਿਹੜੇ ਭਗਵਾਨ ਆਏ ਉਹਨਾਂ ਕੀ ਕੀਤਾ। ਬਰਾਬਰ ਦੀ ਗੱਲ ਮੈਂ ਤੁਹਾਨੂੰ ਦੱਸਣੀ ਚਾਹਵਾਂਗਾ ਕਿ ਤ੍ਰੇਤੇ ਅਤੇ ਦੁਆਪਰ ਵਿਚ ਜਿਹੜੇ ਭਗਵਾਨ ਹੋਏ, ਉਹਨਾਂ ਨੇ ਕੀ ਕੌਤਕ ਕੀਤੇ। ਅਰ ਕਲਿਜੁਗ ਦੇ ਵਿਚ ਜਿਹੜੇ ਭਗਵਾਨ ਹੋਏ ਉਹਨਾਂ ਕੀ ਕੀਤਾ। ਬਿਲਕੁਲ ਉਸਦੇ ਬਰਾਬਰ ਦੀ ਚੀਜ ਹੈ।

ਅਰਜਨ ਨੂੰ ਇਕ ਵੇਰਾਂ ਮਾਣ ਹੋ ਗਿਆ ਇਸ ਗਲ ਦਾ ਕਿ ਉਹ ਭੁੱਲਦਾ ਨਹੀਂ। ਭਗਵਾਨ ਕ੍ਰਿਸ਼ਨ ਨੇ ਆਖਿਆ– "ਮੇਰੀ ਮਾਇਆ ਬੜੀ ਪ੍ਰਬਲ ਹੈ, ਤੂੰ ਏਸ ਪਾਸੇ ਨਾ ਚਲ"। ਪਰ ਉਸ ਨੇ ਮਾਣ ਨ ਛੱਡਿਆ। ਇਕ ਦਿਨ ਉਸਨੂੰ ਭਗਵਾਨ ਬਾਹਰ ਲੈ ਗਏ। ਤਲਾਅ ਤੇ ਇਸ਼ਨਾਨ ਕਰਨ ਲੱਗਿਆਂ ਅਰਜਨ ਨੇ ਚੁੱਭੀ ਮਾਰੀ, ਬਾਹਰ ਆਕੇ ਵੇਖਿਆ ਭਗਵਾਨ ਨਹੀਂ ਹਨ। ਉਹ ਲੱਭਣ ਵਾਸਤੇ ਜਾਂਦਾ ਹੈ। ਲੱਭਦਾ ਲੱਭਦਾ ਇਕ ਐਸੀ ਜਗ੍ਹਾ ਚਲਾ ਗਿਆ ਹੈ ਜਿਥੇ ਇਹ ਕਥਾ ਹੋ ਰਹੀ ਹੈ ਕਿ ਦੁਆਪਰ ਦੇ ਵਿਚ ਭਗਵਾਨ ਕ੍ਰਿਸ਼ਨ ਹੋਏ ਹਨ। ਉਨ੍ਹਾਂ ਦੇ ਨਾਲ ਐਸ ਤਰ੍ਹਾਂ ਅਰਜਨ ਹੋਇਆ।

ਉਹ ਜਾ ਕੇ ਆਂਹਦਾ ਹੈ ਮੈਂ ਹੀ ਹਾਂ ਅਰਜਨ ਜਿਸਦੀ ਤੁਸੀਂ ਕਥਾ ਕਰਦੇ ਹੋ। ਉਹਨਾਂ ਨੇ ਉਸਦੀ ਇਸ ਗਲ ਤੇ ਗੁੱਸਾ ਕੀਤਾ ਤੇ ਸਾਧ ਸੰਗਤ ਜੀ ਉਨ੍ਹਾਂ ਨੇ ਉਹਨੂੰ ਫੜ ਕੇ ਚੰਗੀ ਤਰ੍ਹਾਂ ਕੁੱਟਿਆ ਤੇ ਆਖਿਆ ਤੂੰ ਝੂਠ ਬੋਲਦਾ ਹੈਂ। ਅੱਜ ਕੱਲ ਕਲਿਜੁਗ ਦਾ ਸਮਾਂ ਹੈ। ਭਗਵਾਨ ਨੇ ਆਪਣੀ ਮਾਇਆ ਨਾਲ ਕਲਿਜੁਗ ਦਾ ਸਮਾਂ ਬਣਾ ਕੇ ਉਸਨੂੰ ਭੇਜਿਆ ਸੀ ਉਥੇ। ਉਹਨਾਂ ਆਖਿਆ ਤੂੰ ਕਿੱਧਰ ਦਾ ਆ ਗਿਆ ਹੈ ਅਰਜਨ ਬਣਕੇ ਏਥੇ?

ਅਰਜਨ ਉਸ ਨਗਰੀ ਵਿਚ ਤੀਰ ਅੰਦਾਜ਼ੀ ਸਿਖਾਉਣ ਲੱਗ ਪਿਆ। ਇਸ ਤਰਾਂ ਕਰਦਿਆਂ ਕਰਦਿਆਂ ਬਹੁਤ ਸਾਲ ਬੀਤੇ ਉਸਦਾ ਵਿਆਹ ਹੋ ਗਿਆ। ਉਸਦਾ ਆਪਣੀ ਔਰਤ

ਨਾਲ ਪਿਆਰ ਹੋ ਗਿਆ। ਬੱਚੇ ਹੋ ਗਏ। ਫਿਰ ਉਹ ਔਰਤ ਮਰ ਗਈ। ਜਦੋਂ ਉਹਨੂੰ ਸਾੜਨ ਜਾਂਦੇ ਨੇ। ਹਨੇਰੀ ਚਲੀ, ਉਹ ਗਵਾਚ ਗਿਆ। ਅਰਜਨ ਫਿਰਦਾ ਫਿਰਦਾ ਤਾਲਾਬ ਤੇ ਫੇਰ ਚਲਾ ਗਿਆ। ਜਿਥੇ ਭਗਵਾਨ ਕ੍ਰਿਸ਼ਨ ਦੇ ਕੋਲੋਂ ਉਹ ਖੁੰਝਿਆ ਸੀ। ਭਗਵਾਨ ਕ੍ਰਿਸ਼ਨ ਦੇ ਦਰਸ਼ਨ ਹੋਏ।

ਭਗਵਾਨ ਕ੍ਰਿਸ਼ਨ ਜੀ ਆਂਹਦੇ ਹਨ "ਅਰਜਨ ਕਿਥੇ ਚਲਾ ਗਿਆ ਸੈਂ, ਤੂੰ ?"

ਉਹ ਸਭ ਕੁਝ ਦਸਦਾ ਹੈ ਤੇ ਉਹ ਆਂਹਦਾ- "ਮੇਰੇ ਜਿਹੜੇ ਨਿਆਣੇ ਤੇ ਜਨਾਨੀ ਹੈ, ਉਹ ਮੈਨੂੰ ਲਿਆ ਦਿਉ।"

ਉਹ ਆਂਹਦੇ ਨੇ- "ਤੂੰ ਮੇਰੇ ਨਾਲ ਗੱਲ ਕਰ। ਤੂੰ ਆਖਦਾ ਸੀ ਮੈਂ ਭੁਲਦਾ ਨਹੀਂ।" ਉਹ ਬਾਂਹ ਫੜਦੇ ਨੇ ਤੇ ਉਹ ਬਾਂਹ ਛੁਡਾ ਜਾਂਦਾ ਹੈ। ਉਹ ਆਂਹਦਾ ਹੈ ਮੇਰੀ ਜਨਾਨੀ ਤੇ ਬੱਚੇ ਜਿਹੜੇ ਨੇ ਉਹ ਮੈਨੂੰ ਮਿਲਣੇ ਚਾਹੀਦੇ ਨੇ। ਭਗਵਾਨ ਨੇ ਵਾਰ ਵਾਰ ਸਮਝਾਇਆ ਪਰ ਉਸਨੇ ਗੱਲ ਨਾ ਮੰਨੀ। ਇਸ ਤਰਾਂ ਕਰਦਿਆਂ ਕਰਦਿਆਂ ਭਗਵਾਨ ਕ੍ਰਿਸ਼ਨ ਨੇ ਉਹਦੇ ਮੂੰਹ ਤੇ ਇਕ ਚਪੇੜ ਮਾਰੀ। ਸਾਰੀ ਮਾਇਆ ਭੁੱਲ ਗਈ, ਉਹ ਸਮਝ ਗਿਆ। ਉਹ ਭਗਵਾਨ ਦੇ ਚਰਨਾਂ ਤੇ ਢਹਿ ਕੇ ਆਖਣ ਲੱਗਾ-ਤੇਰੀ ਮਾਇਆ ਪ੍ਰਬਲ ਹੈ। ਮੈਂ ਏਸ ਗਲ ਤੋਂ ਭੁਲ ਗਿਆ ਸਾਂ। ਇਹ ਚੁਪੇੜ ਦੁਆਪਰ ਯੁਗ ਦੇ ਵਿਚ ਵੱਜੀ ਜਿਸਨੇ ਉਸਦੀ ਮਾਇਆ ਭੁਲਾ ਦਿੱਤੀ।

ਏਸੇ ਤਰ੍ਹਾਂ ਹੀ ਇਕ ਸਰਦਾਰ ਕੇਹਰ ਸਿੰਘ ਸੀ, ਰਾਖ ਪਿੰਡ, ਜਿਹੜੇ ਪਟਿਆਲੇ ਵਾਲੇ, ਰਾਜੇ ਦੇ ਰਿਸ਼ਤੇਦਾਰ ਸਨ, ਉਨ੍ਹਾਂ ਦੇ ਘਰ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚਰਨ ਪਾਏ। ਉਹ ਸਿਖ ਗੁਰੂ ਹਰੀ ਸਿੰਘ ਸੱਚੇ ਪਾਤਸ਼ਾਹ ਦੇ ਵੇਲੇ ਸੱਜੇ ਸਨ। ਉਨਾਂ ਨੇ ਆਪਣੇ ਭਰਾਵਾਂ ਨਾਲ ਰਲਕੇ ਦਰਿਆ ਦੇ ਕੰਢੇ ਦੇ ਉਤੇ ਇਕ ਸੂਰ ਮਾਰਿਆ। ਸਤਿਗੁਰੂ ਪ੍ਰਤਾਪ ਸਿੰਘ ਸਚੇ ਪਾਤਸ਼ਾਹ ਉੱਥੇ ਗਏ ਤਾਂ ਉਨ੍ਹਾਂ ਨੂੰ ਵਿਖਾਇਆ ਕਿ ਵੇਖੋ ਜੀ ਕਿੱਡਾ ਵੱਡਾ ਸੂਰ ਅਸਾਂ ਮਾਰਿਆ ਹੈ। ਸੱਚੇ ਪਾਤਸ਼ਾਹ ਨੇ ਉਨਾਂ ਨੂੰ ਕੁਝ ਨਹੀਂ ਆਖਿਆ। ਆ ਗਏ। ਕੁਛ ਸਮਾਂ ਪਾ ਕੇ ਕੇਹਰ ਸਿੰਘ ਤੇ ਉਹਨਾਂ ਦੇ ਚਾਚੇ ਜਾਂ ਤਾਏ ਦਾ ਪੁੱਤਰ ਭਰਾ ਕਸ਼ਮੀਰਾ ਸਿੰਘ ਸ੍ਰੀ ਭੈਣੀ ਸਾਹਿਬ ਗੁਰਦੁਆਰੇ, ਦਰਜੀ ਕੋਲੋਂ ਕਪੜੇ ਸਵਾਉਣ ਵਾਸਤੇ ਆਇਆ। ਕਪੜੇ ਸਵਾਉਣ ਲੱਗਿਆ ਉਹ ਕਹਿੰਦਾ ਹੈ ਸ਼ਰਾਬ ਅਸੀਂ ਜਾਂਦੇ ਹੋਏ ਵੀ ਪੀਂਦੇ ਗਏ। ਬੋਤਲ ਰਾਹ ਵਿਚ ਨੱਪ ਗਏ ਸਾਂ, ਕਿ ਆਉਂਦਿਆਂ ਫੇਰ ਪੀਂਦੇ ਆਵਾਂਗੇ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦਾ ਸਾਨੂੰ ਦਰਸ਼ਨ ਹੋਇਆ। ਕਾਲੇ ਘੋੜੇ ਤੇ ਚੜ੍ਹੇ ਹੋਏ ਨੇ ਤੇ ਅਗਲੇ ਪਾਸੇ ਪੰਜ ਸਿੰਘ ਨੇ ਉਨ੍ਹਾਂ ਦੇ, ਜਿਨ੍ਹਾਂ ਦੇ ਹੱਥਾਂ ਵਿਚ ਸਲੋਤਰ ਫੜੇ ਨੇ। ਸਾਨੂੰ ਬੜਾ ਹੀ ਡਰ ਆਇਆ ਅਸੀਂ ਉਥੋਂ ਦਬਾ ਦਬ ਤੁਰੇ। ਉਨ੍ਹਾਂ ਦੇ ਨਾਲ ਭਾਨਾਂ ਚੁਮਾਰ ਸੀ। ਭਾਨਾਂ ਚੁਮਾਰ ਤੇ ਕਸ਼ਮੀਰਾ ਸਿੰਘ ਆਪਣੇ ਆਪਣੇ ਘਰਾਂ ਨੂੰ ਚਲੇ ਗਏ। ਸ. ਕੇਹਰ ਸਿੰਘ ਹੁਰੀਂ ਆਪਣੇ ਬਾਗ ਨੂੰ ਜਿਸ ਵੇਲੇ ਜਾਂਦੇ ਨੇ, ਉਨ੍ਹਾਂ ਦੇ ਮਗਰ ਉਹੋ ਹੀ ਘੋੜੇ ਦੀ ਟਾਪ ਤੇ ਪੰਜ ਸਿੰਘ ਸਲੋਤਰਾਂ ਵਾਲੇ, ਆ ਗਏ। ਆਖਣ ਲਗੇ- ਫੜ ਲਓ ਇਹਨੂੰ। ਜਿਸ ਵੇਲੇ ਇਹ ਗੱਲ ਆਖੀ, ਉਹ ਦੌੜੇ। ਅੱਗੇ ਅੱਗੇ ਜਾ ਕੇ ਜਿਥੇ ਸ਼ਰਾਬ ਦੇ ਮੱਟ ਪਏ ਹੋਏ ਸਨ, ਉਸਨੇ ਮੱਟ ਭੰਨੇ ਤੋੜੇ। ਫੇਰ ਅੱਗੇ ਦੌੜੇ ਨੇ। ਦੌੜਦਿਆਂ ਦੌੜਦਿਆਂ ਉਨ੍ਹਾਂ ਦੇ ਕਪੜੇ ਪਾਟ ਗਏ ਨੇ, ਪੈਰਾਂ ਵਿਚ ਕੰਡੇ ਵੱਜੇ ਨੇ। ਅੱਗੇ ਦਰਿਆ ਆਇਆ ਉਸ ਵਿਚ ਡਿੱਗੇ। ਪਿੰਡਾ ਭਿੱਜ ਗਿਆ ਹੈ।

ਇਸ ਤਰ੍ਹਾਂ ਹੀ ਦੌੜਦਿਆਂ ਹੋਇਆਂ ਜਿਸ ਵੇਲੇ ਉਹ ਉਸ ਜੰਗਲ ਤੇ ਦਰਿਆ ਦੇ ਵਿਚੋਂ ਬਾਹਰ ਨਿਕਲਨ ਲਗਦੇ ਨੇ ਅਗਲੇ ਪਾਸੇ ਫੇਰ ਉਹੋ ਹੀ ਸਿੰਘ ਖਲੋਤੇ ਹੁੰਦੇ ਨੇ। ਆਂਹਦੇ ਨੇ ਫੜ ਲਓ ਏਹਨੂੰ। ਕਰਦਿਆਂ ਕਰਦਿਆਂ ਜਿਥੇ ਸੂਰ ਮਾਰਿਆ ਸੀ, ਸਾਧ ਸੰਗਤ ਜੀ, ਉਸ ਜਗ੍ਹਾ ਉੱਤੇ ਉਹ ਚਲੇ ਗਏ। ਉਥੇ ਸਤਿਗੁਰੂ ਪ੍ਰਤਾਪ ਸਿੰਘ ਸਚੇ ਪਾਤਸ਼ਾਹ ਖੜੇ ਹਨ। ਉਹਨਾਂ ਨੇ ਆਖਿਆ-ਇਹ ਦਸ, ਓਦਣ ਤੂੰ ਸੂਰ ਵਿਖਾਇਆ ਸੀ। ਅੱਜ ਤੈਨੂੰ ਮਾਰ ਦਈਏ ਉਸ ਤਰ੍ਹਾਂ ਹੀ। ਜਿਸ ਤਰ੍ਹਾਂ ਤੂੰ ਸੂਰ ਮਾਰਿਆ ਸੀ। ਉਹ ਚਰਨਾਂ ਤੇ ਡਿੱਗ ਪਏ। ਜਿਸ ਵੇਲੇ ਨੀਵੇਂ ਹੋ ਕੇ ਮੱਥਾ ਟੇਕਿਆ, ਮੱਥਾ ਟੇਕ ਕੇ ਉਪਰ ਹੋਏ ਤੇ ਉਥੇ ਉਨਾਂ ਨੂੰ ਕੋਈ ਚੀਜ ਨਹੀਂ ਦਿਸੀ। ਸਤਿਗੁਰੂ ਜੀ ਅਲੋਪ ਹੋ ਗਏ।

ਉਨ੍ਹਾਂ ਨੂੰ ਬੜੀ ਖਿੱਚ ਲੱਗੀ। ਸਰਹੰਦ ਨਹਿਰ ਦੇ ਉੱਤੇ ਉਹਨਾਂ ਦਾ ਡੇਰਾ ਸੀ। ਕਮਾਦ ਪੀੜਦੇ ਸਨ ਸਿੰਘ। ਉਨਾਂ ਨੇ ਮਹੰਤ ਪਾਲਾ ਸਿੰਘ ਨੂੰ ਪੁਛਿਆ-ਏਥੇ ਸਤਿਗੁਰੂ ਜੀ ਆਏ ਨੇ। ਉਨ੍ਹਾਂ ਆਖਿਆ ਨਹੀਂ। ਮਹੰਤ ਨੇ ਆਖਿਆ-"ਕੇਹਰ ਸਿੰਘਾ, ਸਰਦਾਰ ਸੈਂ, ਤੈਨੂੰ ਕੀ ਹੋ ਗਿਆ ਹੈ। ਤੇਰੇ ਕਪੜੇ ਪਾਟ ਗਏ ਨੇ। ਤੇਰੇ ਜ਼ਖਮ ਹੋਏ ਹੋਏ ਨੇ ਸਾਰੇ, ਕੰਡੇ ਵੱਜ ਵੱਜ ਕੇ।" ਉਸ ਆਖਿਆ, "ਮੈਨੂੰ ਇਹ ਦਸ ਸਤਿਗੁਰੂ ਜੀ ਕਿਥੇ ਨੇ। ਤੂੰ ਮੈਨੂੰ ਹੋਰ ਕੁਛ ਨਾ ਪੁੱਛ।" ਉਸ ਆਖਿਆ-"ਸਤਿਗੁਰੂ ਜੀ ਤੇ ਗੁਜਰਾਂਵਾਲੇ ਜ਼ਿਲੇ ਵਿਚ ਦੌਰੇ ਚ ਨੇ, ਤੂੰ ਏਥੇ ਪੁਛਦਾ ਫਿਰਦਾ ਹੈਂ ਸਤਿਗੁਰੂ ਕਿਥੇ ਨੇ।" ਉਸ ਆਖਿਆ-"ਮੇਰੇ ਸਾਮ੍ਹਣੇ ਹੁਣੇ ਆਏ ਨੇ।" ਐਸ ਤਰ੍ਹਾਂ ਕਰਦਿਆਂ ਕਰਦਿਆਂ ਉਹ ਵੈਰਾਗੀ ਹੋ ਗਏ। ਚਾਰ ਪੰਜ ਦਿਨ ਉਥੇ ਲੇਟੇ ਰਹੇ। ਨਾ ਰੋਟੀ, ਨਾ ਪਾਣੀ। ਘਰ ਦੇ ਜੀਅ ਆ ਕੇ ਉਨ੍ਹਾਂ ਨੂੰ ਲੈ ਗਏ। ਲੇਕਿਨ ਬਿਰਤੀ ਉਨਾਂ ਦੀ ਉਸੇ ਤਰ੍ਹਾਂ ਦੀ ਰਹੀ।

ਉਹ ਖੁਦ ਦਸਦੇ ਨੇ ਕਿ ਇਕ ਸਾਲ ਭਰ ਪੂਰਾ ਸਾਡੀ ਬਿਰਤੀ ਏਸੇ ਤਰ੍ਹਾਂ ਰਹੀ। ਐਉਂ ਦਿਸਦਾ ਸੀ ਕਿ ਸਤਿਗੁਰੂ ਜੀ ਏਥੇ ਨੇ। ਫਲਾਣੀ ਜਗ੍ਹਾ ਦਿਵਾਨ ਲੱਗਾ ਹੈ। ਸਾਰੀ ਦੁਨੀਆਂ ਐਉਂ ਹੋ ਗਈ। ਜਿਸ ਤਰ੍ਹਾਂ ਹੱਥ ਦੇ ਉਤੇ ਔਲਾ ਧਰਿਆ ਹੁੰਦਾ ਹੈ। ਜੋ ਕੁਛ ਚਾਹਵਾਂ ਵੇਖ ਸਕਦਾ ਸਾਂ। ਇਕ ਸਾਲ ਲੰਘਿਆ। ਸਾਲ ਤੋਂ ਬਾਦ ਜਿਸ ਵੇਲੇ ਇਹ ਬਿਰਤੀ ਹਟਣ ਲੱਗੀ, ਮੈਂ ਫੇਰ ਜਾ ਕੇ ਸਤਿਗੁਰੂ ਪ੍ਰਤਾਪ ਸਿੰਘ ਸਚੇ ਪਾਤਸ਼ਾਹ ਦੇ ਚਰਨਾਂ ਵਿਚ ਅਰਜ਼ ਕੀਤੀ, " ਸਚੇ ਪਾਤਸ਼ਾਹ ਹੁਣ ਓਹ ਸੁਆਦ ਨਹੀਂ ਰਿਹਾ। ਉਹ ਸੁਆਦ ਟੁੱਟਦਾ ਹੈ ਤੇ ਜੀਅ ਔਖਾ ਹੁੰਦਾ ਹੈ।"

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਛੋਟੀ ਜਹੀ ਚਪੇੜ ਉਨ੍ਹਾਂ ਦੇ ਮੂੰਹ ਤੇ ਮਾਰੀ।। ਆਂਹਦੇ ਨੇ- ਜਿਵੇਂ ਬੈਟਰੀ ਚਾਰਜ ਹੋ ਜਾਂਦੀ ਹੈ, ਸਾਲ ਭਰ ਫੇਰ ਏਵੇਂ ਹੀ ਰਿਹਾ ਹੈ। ਸਾਲ ਤੋਂ ਬਾਦ ਫੇਰ ਜਾ ਕੇ ਅਰਜ਼ ਕੀਤੀ ਸੱਚੇ ਪਾਤਸ਼ਾਹ ਫੇਰ ਚਪੇੜ ਮਾਰੀ ਤੇ ਆਖਣ ਲੱਗੇ, "ਸਾਰਾ ਕੁਝ ਤੇਰੇ ਵਾਸਤੇ ਰੱਖਿਆ ਹੈ?" ਉਸ ਦਿਨ ਤੋਂ ਬਾਦ ਉਸਦੀ ਉਹ ਗੱਲ ਨਹੀਂ ਰਹੀ। ਜਿਵੇਂ ਭਗਵਾਨ ਕ੍ਰਿਸ਼ਨ ਦੇ ਅਰਜਨ ਦੇ ਮੂੰਹ ਉਤੇ ਚਪੇੜ ਮਾਰਨ ਨਾਲ ਨਹੀਂ ਸੀ ਰਹੀ। ਭਗਵਾਨ ਨੇ ਕਲਿਜੁਗ ਵਿਚ, ਦੁਆਪਰ ਵਾਲੀ ਗੱਲ ਉਸ ਤਰ੍ਹਾਂ ਹੀ ਕੀਤੀ।



# ਸੰਤ ਨ ਛਾਡੈ ਸੰਤਈ

***ਤੇਰਾ ਕੀਆ ਮੀਠਾ ਲਾਗੈ—*** ਇਹ ਲਿਖਿਆ ਹੀ ਨਹੀਂ ਸਤਿਗੁਰਾਂ ਅਮਲ ਵਿਚ ਲਿਆ ਕੇ ਦਸ ਦਿਤਾ ਹੈ। ਗੁਰੂ ਤੇਗ ਬਹਾਦਰ ਜੀ ਨੂੰ ਜਿਸ ਵੇਲੇ ਪੁਛਿਆ ਗਿਆ ਸੀ ਕਿ ਤੁਹਾਡਾ ਨਾਮ ਤੇਗ ਬਹਾਦਰ ਕਿਉਂ ਹੈ? ਉਨ੍ਹਾਂ ਆਖਿਆ–ਤੇਗ ਮੇਰੇ ਤੋਂ ਬਹਾਦਰ ਨਹੀਂ, ਮੈਂ ਤੇਗ ਤੋਂ ਬਹਾਦਰ ਹਾਂ। ਤੇਗ ਮੇਰਾ ਕੁਛ ਨਹੀਂ ਵਿਗਾੜ ਸਕਦੀ। ਫੇਰ ਸੱਯਦ ਨੂੰ, ਜਿਹੜਾ ਤਗੜਾ ਜੁਆਨ ਸੀ, ਤਲਵਾਰ ਦੇ ਕੇ ਉਸ ਤੇ ਕੱਚਾ ਧਾਗਾ ਲਪੇਟਿਆ ਗਿਆ। ਜਿਸ ਵੇਲੇ ਜੋਰ ਨਾਲ ਉਸਨੇ ਤਲਵਾਰ ਮਾਰੀ ਤੇ ਬਾਂਹ ਛਣ ਗਈ । ਉਸਨੇ ਵੇਖਿਆ ਧਾਗਾ ਉਸੇ ਤਰ੍ਹਾਂ ਹੀ ਰਿਹਾ ਹੈ। ਸੀਸ ਗਲ ਦੇ ਉਤੋਂ ਪਹਿਲਾਂ ਹੀ ਚਲਾ ਗਿਆ ਹੈ। ਭਲਾ ਕਿਉਂ, ਇਸ ਲਈ ਕਿ ਸਤਿਗੁਰੂ ਜੀ ਨੇ ਸਾਨੂੰ ਇਹ ਜਾਚ ਦੱਸੀ ਹੈ ਕਿ ਜਿਹੜਾ ਕੁਛ ਆਖਣਾ ਹੈ ਉਹਦੇ ਤੇ ਕਮਾਈ ਕਰਨ ਦਾ ਯਤਨ ਕਰੋ ਤਾਂ ਕਿ ਸੰਸਾਰ ਦੀ ਇਹ, ਥੋੜੇ ਜਿਹੇ ਦਿਨਾਂ ਦੀ ਯਾਤਰਾ, ਅਸੀਂ ਸਫਲ ਕਰਕੇ ਸਤਿਗੁਰਾਂ ਦੇ ਚਰਨਾਂ ਵਿਚ ਬਿਰਾਜ ਸਕੀਏ।

ਕਿਹੜੇ-ਕਿਹੜੇ ਨਾਮਧਾਰੀ ਸਾਧੂ ਹੋਏ ਨੇ? ਮੇਰਾ ਨਾਮਧਾਰੀ ਸਿੱਖਾਂ ਨਾਲ ਬਹੁਤਾ ਵਾਹ ਰਹਿੰਦਾ ਹੈ। ਇਹ ਨਹੀਂ ਕਿ ਨਿਰੇ ਪੁਰੇ ਆ ਚਿੱਟੀਆਂ ਸਿੱਧੀਆਂ ਪੱਗਾਂ ਵਾਲੇ ਨੇ। ਜਿਹੜੇ ਵੀ ਏਸ ਰਾਹ ਤੇ ਚਲਦੇ ਨੇ, ਨਿਰਮਲੇ ਨੇ, ਦੂਸਰੇ ਸਾਧੂ ਨੇ। ਉਨ੍ਹਾਂ ਨਾਲ ਵੀ ਬਚਨ ਬਿਲਾਸ ਕਰਨ ਦਾ ਬੜਾ ਮੌਕਾ ਮਿਲਦਾ ਹੈ। ਉਨ੍ਹਾਂ 'ਚੋਂ ਵੀ ਬੜੀਆਂ ਚੰਗੀਆਂ ਗੱਲਾਂ ਪ੍ਰਾਪਤ ਹੁੰਦੀਆਂ ਨੇ। ਪਰ ਇਨ੍ਹਾਂ ਨਾਲ ਥੋੜ੍ਹਾ ਜਿਹਾ ਜ਼ਿਆਦਾ ਵਾਹ ਹੁੰਦਾ ਹੈ। ਪਿਛਲੇ ਦਿਨੀਂ ਇਕ ਸਿੰਘ ਚੜ੍ਹਾਈ ਕੀਤਾ ਹੈ ਅਮਰ ਸਿੰਘ। ਪਿਛੋਂ ਜ਼ਿਲ੍ਹਾ ਲੁਧਿਆਣਾ ਭਗਵਾਨ ਪੁਰਾ ਪਿੰਡ ਹੈ। ਉਨ੍ਹਾਂ ਦਾ ਲੋਹੇ ਦਾ ਕਾਰਖਾਨਾ ਸੀ। ਪਾਕਿਸਤਾਨ ਬਨਣ ਤੋਂ ਬਾਅਦ ਲੁਧਿਆਣੇ, ਜਲੰਧਰ ਏਨਾਂ ਥਾਵਾਂ ਵਿਚ ਚੰਗੀ ਤਰ੍ਹਾਂ ਸੈਟਲ ਹੋਏ। ਕਈ ਉਨ੍ਹਾਂ ਦੀਆਂ ਫੈਕਟਰੀਆਂ ਹਨ।

ਦੁਨੀਆਂ ਦੇ ਵਿਹਾਰ ਵਿਚ ਉਹ ਚੰਗੇ ਲੱਗੇ ਹੋਏ ਸੀ। ਕਈਆਂ ਦਾ ਵਿਚਾਰ ਹੁੰਦਾ ਹੈ ਜਿਨਾਂ ਨੇ ਭਜਨ ਕਰਨਾ ਹੈ ਉਨ੍ਹਾਂ ਨੂੰ ਹੋਰ ਕੋਈ ਕੰਮ ਨਹੀਂ ਹੁੰਦਾ। ਉਹ ਤੇ ਬੱਸ ਤੜਕੇ ਉਠਕੇ ਭਜਨ ਕਰ ਲਿਆ ਤੇ ਮੁੜਕੇ ਉਨ੍ਹਾਂ ਨੂੰ ਕੋਈ ਕੰਮ ਨਹੀਂ। ਪਰ ਉਹ, ਜਿਹੜੇ ਕੰਮ ਕਰਨ ਵਾਲੇ, ਉਹਨਾਂ ਬਾਰੇ ਸਤਿਗੁਰਾਂ ਨੇ ਇਹ ਕੁਛ ਦੱਸਿਆ ਹੈ ਕਿ–

***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ।।***

ਅਮਰ ਸਿੰਘ ਹੁਰੀਂ ਇੱਕ ਇੱਕ ਵੱਜੇ ਤਕ ਆਪ ਖਲੋ ਕੇ ਕੰਮ ਕਰਦੇ ਸਨ। ਪਰ ਜੇ ਇਕ ਵੱਜ ਗਿਆ ਹੈ, ਫੇਰ ਇਹ ਨਹੀਂ ਕਿ ਹੁਣ ਜਾ ਕੇ ਸੌਂ ਜਾਣਾ ਹੈ। ਜੇ ਏਧਰਲੇ ਪਾਸੇ ਦਾ ਫਿਕਰ ਹੈ ਤੇ ਅਗਲੇ ਪਾਸੇ ਦਾ ਵੀ ਹੈ, ਜਿਥੇ ਜਾਣਾ ਹੈ–

*ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ।।*

ਅਰ ਉਨ੍ਹਾਂ ਨੇ ਘਰਦਿਆਂ ਨੂੰ ਆਖ ਰੱਖਿਆ ਸੀ ਕਿ ਜਿਹੜਾ ਮੇਰਾ ਸਵੇਰ ਦਾ ਵੇਲਾ ਹੈ, ਮੈਂ ਕਿਸੇ ਵਿਆਹ ਸ਼ਾਦੀ ਜਾਂ ਮਰਣੇ ਤੇ ਨਹੀਂ ਜਾਣਾ। ਸ਼ਾਮ ਦੇ ਵੇਲੇ ਮੈਨੂੰ ਜਿਥੇ ਮਰਜ਼ੀ ਲੈ ਜਾਇਓ। ਉਸ ਤੋਂ ਬਾਦ ਉਨ੍ਹਾਂ ਦਾ ਭੋਗ ਪਿਆ। ਉਨ੍ਹਾਂ ਦੇ ਵੱਡੇ ਭਰਾ ਸੰਤੋਖ ਸਿੰਘ ਨੇ ਦਸਿਆ ਕਿ ਤੇਰਾਂ (੧੩) ਸਾਲ ਦੀ ਉਮਰ ਤੋਂ ਲਗਕੇ ਸਤਵੰਜਾ ਕੁ ਸਾਲ ਦੀ ਉਮਰ ਤੱਕ ਇਕ ਵਜੇ ਉਠਕੇ, ਦੋ ਵਜੇ ਇਸ਼ਨਾਨ ਕਰਕੇ ਬੈਠ ਜਾਂਦੇ ਸਨ ਸਿਮਰਨ ਕਰਨ। ਬੜੇ ਹੀ ਸਾਧ ਸਨ, ਕੋਈ ਆਵੇ ਉਸਦੀ ਸੇਵਾ ਕਰਦੇ ਸਨ ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਦਾ ਇਹ ਹੁਕਮ ਹੈ।

ਸਤਿਗੁਰੂ ਸਾਰਿਆਂ ਦਾ ਹੈ। ਗਊਆਂ ਦੇ ਵਾਸਤੇ ਸਿਖ ਤੋਪਾਂ ਨਾਲ ਉਡਾਏ ਗਏ। ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਪ੍ਰਦੇਸ ਗਏ। ਸਤਿਗੁਰਾਂ ਨੇ ਸਦਾ ਵਰਤ ਚਾਲੂ ਕੀਤਾ ਜਿਹੜਾ ਦਿਨ ਰਾਤ ਸ੍ਰੀ ਭੈਣੀ ਸਾਹਿਬ ਚੱਲਦਾ ਹੈ। ਸਤਿਗੁਰਾਂ ਨੇ ਇਹ ਹੁਕਮ ਕੀਤਾ ਕਿ ਤੁਹਾਡੇ ਦਰਵਾਜੇ ਉੱਤੇ ਉਹ ਬੰਦਾ, ਜਿਹੜਾ ਹੁਣੇ ਹੀ ਗਾਂ ਮਾਰ ਕੇ ਆਇਆ ਹੋਵੇ ਤੇ ਉਹਦੇ ਪਾਸ ਗਾਂ ਦੇ ਲਹੂ ਨਾਲ ਭਿੱਜੀ ਛੁਰੀ ਹੋਵੇ, ਪਰ ਜੇ ਭੁੱਖਾ ਹੈ, ਰੋਟੀ ਦੇ ਦਿਉ ਉਹਨੂੰ। ਇਹ ਕਿਹਦੀ ਗਲ ਹੈ- ਇਹ ਉਹਦੀ ਗਲ ਹੈ ਜਿਨ੍ਹੇ ਸਾਰੀ ਸ੍ਰਿਸ਼ਟੀ ਬਣਾਈ ਹੈ। ਉਹ ਪਾਪ ਕਰਨ ਵਾਲੇ ਨੂੰ ਵੀ ਰੋਟੀ ਦੇਂਦਾ ਹੈ। ਉਹ ਜਿਹੜੇ ਉਹਨੂੰ ਮੰਨਦੇ ਨੇ ਉਨ੍ਹਾਂ ਨੂੰ ਵੀ ਦੇਂਦਾ ਹੈ। ਜਿਹੜੇ ਭਗਵਾਨ ਨੂੰ ਮੰਨਦੇ ਹੀ ਨਹੀਂ ਉਨ੍ਹਾਂ ਨੂੰ ਵੀ ਦੇਂਦਾ ਹੈ।

ਤੁਸੀਂ ਦੋ ਰੋਟੀਆਂ ਪਕਾਉਂਦੇ ਹੋ ਤੁਸੀਂ ਚੌਥਾ ਹਿੱਸਾ ਰੋਟੀ ਦਾ ਦਾਨ ਕਰ ਦਿਉ ਜਾਂ ਜਿੰਨਾ ਤੁਸੀਂ ਕਰ ਸਕਦੇ ਹੋ। ਲੱਖ ਰੁਪਏ ਵਾਲਾ ਹਜ਼ਾਰ ਤੇ ਸੌ ਰੁਪਏ ਵਾਲਾ ਜੇ ਇੱਕ ਰੁਪਈਆ ਦਾਨ ਕਰਦਾ ਹੈ ਉਹਦਾ ਬਰਾਬਰ ਹੀ ਆ ਜਾਣਾ ਹੈ। ਅੰਗਰੇਜ਼ ਨੇ ਪਾਟਕ ਪਾਈ ਸਾਡੇ ਵਿਚ ਆਕੇ ਕਿ ਸਿੱਖ ਤੇ ਹਿੰਦੂ ਇਕਠੇ ਨਹੀਂ ਹਨ। ਆਪਣੇ ਇਤਿਹਾਸ ਪੜ੍ਹੋ। ਇਕ ਬੜੇ ਚੰਗੇ ਸਿੱਖ ਲੀਡਰ ਤੋਂ ਇਹ ਲਿਖਵਾਇਆ ਗਿਆ ਹੈ ਕਿ -'ਹਮ ਹਿੰਦੂ ਨਹੀਂ ਹੈਂ' -ਸਾਡੀ ਤੇ ਪਨੀਰੀ ਹਿੰਦੂ ਨੇ। ਪਨੀਰੀ ਚੋਂ, ਨਰਸਰੀ ਚੋਂ, ਪੁੱਟ ਪੁੱਟ ਕੇ ਬੂਟੇ ਸਿੱਖਾਂ ਵਿਚ ਲਗਾਏ ਗਏ ਨੇ। ਤੁਸੀਂ ਹੁਣ ਵੇਖ ਲਉ, ਕਿਸੇ ਦਾ ਸਾਲਾ ਹਿੰਦੂ ਹੈ, ਕਿਸੇ ਦਾ ਭਣਵਈਆ ਸਿੱਖ ਹੈ। ਇਸ ਤਰ੍ਹਾਂ ਦਾ ਕਿੰਨਾਂ ਕੁਛ ਚਲਦਾ ਹੈ ਸਾਡੇ ਵਿਚ। ਕਈ ਕਈ ਐਸੇ ਪਰਵਾਰ ਨੇ, ਜਿਨ੍ਹਾਂ ਨੇ ਆਪਣੇ ਪੁੱਤਰਾਂ ਚੋਂ ਇਕ ਨੂੰ ਹਿੰਦੂ ਤੇ ਇਕ ਨੂੰ ਸਿੱਖ ਬਣਾ ਦਿੱਤਾ ਹੈ। ਕਿਸੇ ਸਿੱਖ ਨੂੰ ਮੋਨੇ ਦੀ ਕੁੜੀ ਵਿਆਹੀ ਹੈ। ਲੇਕਿਨ ਅੰਗਰੇਜ਼ ਨੇ ਆਪਣੀ ਪਾੜੋ ਤੇ ਰਾਜ ਕਰੋ ਵਾਲੀ ਪਾਲਿਸੀ ਵਰਤਨ ਵਾਸਤੇ ਸਾਡੇ ਬੰਦਿਆਂ ਤੋਂ ਚੰਗਿਆਂ ਚੰਗਿਆਂ ਤੋਂ ਬਹੁਤ ਕੁਛ ਗਲਤ ਲਿਖਵਾ ਦਿੱਤਾ। ਕਿਸੇ ਸਿਖ ਨੇ ਆਖਿਆ-ਕਨਿੰਘਮ ਦੀ ਹਿਸਟਰੀ ਜੇਹੜੀ ਹੈ, ਬੜੀ ਵਧੀਆ ਹੈ। ਪਰ ਉਹਨੂੰ ਇਹ ਨਹੀਂ ਪਤਾ ਕਿ ਕਨਿੰਘਮ ਨੇ, ਕਿਸ ਤਰ੍ਹਾਂ ਦੇ ਸ਼ਬਦ, ਐਹੋ ਜਹੀ ਗਲ ਲਿਖ ਦਿੱਤੀ ਕਿ ਗੁਰੂ ਗੋਬਿੰਦ ਸਿੰਘ ਸਚੇ ਪਾਤਸ਼ਾਹ ਜਿਸ ਵੇਲੇ ਗਏ ਨੇ ਦੱਖਣ ਵਿਚ, ਉਥੇ ਬਹਾਦਰ ਸ਼ਾਹ ਦੀ ਫ਼ੌਜ ਵਿਚ ਜਾ ਕੇ ਨੌਕਰ ਹੋ ਗਏ ਸਨ। ਥੋੜ੍ਹਾ ਜਿਹਾ ਇਤਿਹਾਸ ਨੂੰ ਵਾਚੀਏ ਪਿਆਰ ਨਾਲ- 'ਖੋਜੀ ਉਪਜੈ' ਤੇ ਉਹੋ ਹੀ ਲੱਭੀ ਲਭਾਈ ਗਲ— "ਬਾਦੀ ਬਿਨਸੈ" ਵਾਲੀ ਗਲ ਬਣ ਜਾਂਦੀ ਹੈ। ਝਗੜੇ 'ਚ ਬਿਨਸ ਜਾਂਦੀ ਹੈ ਗਲ ਗਵਾਚ ਜਾਂਦੀ ਹੈ ਤੇ ਖੋਜ ਨਾਲ ਬਹੁਤ ਸਾਰੀਆਂ ਗੱਲਾਂ ਲਭਦੀਆਂ

ਨੇ। ਸੋ ਮੈਂ ਤੁਹਾਡੇ ਕੋਲ ਇਹ ਅਰਜ਼ ਕਰਨ ਲੱਗਾ ਸਾਂ ਕਿ ਕਲਿਜੁਗ ਦੇ ਵਿਚ, ਕਲਿਜੁਗ ਨੂੰ ਅਕਾਲ ਪੁਰਖ ਨੇ ਰਾਜ ਦਿੱਤਾ ਹੈ। ਕਲਿਜੁਗੀ ਬੰਦਿਆਂ ਨੇ ਸਾਡੇ ਆਖੇ ਨਹੀਂ ਲਗਣਾ।

***ਫਰੀਦਾ ਕੂਕੇਂਦਿਆਂ ਚਾਂਗੇਂਦਿਆਂ, ਮੱਤੀ ਦੇਦਿਆਂ ਨਿੱਤ।।***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰੇਹਿ ਚਿਤ।।***

ਜਿਸ ਦੇ ਮਨ ਤੇ ਸ਼ੈਤਾਨ ਨੇ ਸਵਾਰੀ ਕੀਤੀ ਹੈ ਉਸਨੇ ਨਹੀਂ ਮੰਨਣਾ। ਉਹ ਆਪਣਾ ਕੰਮ ਕਰਦਾ ਹੈ ਅਸਾਂ ਆਪਣੀ ਗਲ ਕਰਨੀ ਹੈ। ਜਿਵੇਂ ਇਕ ਸਾਧੂ ਨੇ ਨਦੀ ਦੇ ਕੰਢੇ ਤੇ ਬੈਠਿਆਂ ਵੇਖਿਆ ਕਿ ਠੂਆਂ ਰੁੜ੍ਹਦਾ ਜਾਂਦਾ ਹੈ। ਉਸ ਨੇ ਫੜ ਕੇ ਠੂਏਂ ਨੂੰ ਬਾਹਰ ਕੱਢਿਆ ਤੇ ਉਹਨੇ ਉਹਦੀ ਉਂਗਲੀ ਤੇ ਡੰਗ ਮਾਰ ਦਿੱਤਾ। ਉਹ ਫੇਰ ਪਾਣੀ ਵਿਚ ਡਿੱਗ ਪਿਆ। ਸਾਧੂ ਨੇ ਫੇਰ ਕੱਢ ਦਿਤਾ। ਕੋਈ ਸਿਆਣਾ ਕੋਲੋਂ ਪੁਛਦਾ ਹੈ- ਸੰਤ ਜੀ ਤੁਹਾਨੂੰ ਇਹ ਡੰਗ ਮਾਰਦਾ ਹੈ ਤੁਸੀਂ ਫੇਰ ਪਾਣੀ ਚੋਂ ਕੱਢਦੇ ਹੋ। ਉਹ ਆਂਦ੍ਰੇ ਨੇ, ਉਹ ਆਪਣਾ ਕੰਮ ਨਹੀਂ ਛੱਡਦਾ ਤੇ-

***ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ।।***
***ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ।।***





# ਬੱਚਿਆਂ ਨੂੰ ਨਾਮਧਾਰੀ ਹੋਣ ਦਾ ਪਤਾ ਲੱਗੇ

ਪ੍ਰੇਮ ਸਤਿਕਾਰ ਯੋਗ ਸਾਧ ਸੰਗਤ ਮਨ ਬ੍ਰਿਤੀ ਇਕਾਗਰ ਕਰਨ ਲਈ ਰਸਨਾ ਪਵਿਤ੍ਰ ਕਰਨ ਲਈ ਸਭ ਗੱਜ ਕੇ ਆਖੋ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ।।

ਆਪਨੇ ਹਰਿ ਜੱਸ ਸ੍ਰਵਣ ਕੀਤਾ ਹੈ, ਸਤਿਗੁਰੂ ਸੱਚੇ ਪਾਤਸ਼ਾਹ ਦਾ ਉਪਦੇਸ਼ ਸੁਣਿਆ ਹੈ। ਰਾਗੀ ਸਿੰਘਾਂ ਕੋਲੋਂ ਸ਼ਬਦ ਸੁਣਿਆ ਹੈ ਬਾਣੀ ਦੁਆਰਾ ਸਾਨੂੰ ਸਤਿਗੁਰਾਂ ਨੇ, ਸਤਿਗੁਰੂ ਨੂੰ ਮਿਲਣਾ, ਨਾਮ ਦਾ ਸਿਮਰਨ ਕਰਨਾ, ਏਸ ਭਵਸਾਗਰ ਤੋਂ ਪਾਰ ਹੋਣ ਦਾ ਚਾਰਾ ਕਰਨਾ, ਸਾਰਾ ਕੁਝ ਦੱਸਿਆ ਹੈ।

ਇਹ ਲੜਾਈ ਹੈ ਇੱਕ, ਇੱਕ ਪਾਸੇ ਸੰਸਾਰੀ ਸੋਵਾਵਾਂ, ਸੰਸਾਰੀ ਦੁੱਖ, ਸੰਸਾਰੀ ਵਿਹਾਰ ਅਤੇ ਇਕ ਪਾਸੇ ਸਤਿਗੁਰੂ ਵਾਲਾ ਪਾਸਾ। ਬਾਣੀ ਵਿਚ ਸਤਿਗੁਰਾਂ ਨੇ ਪ੍ਰਮਾਣ ਦਿਤਾ ਹੈ-

*ਭਗਤਾਂ ਤੈ ਸੈਸਾਰੀਆ ਜੋੜ ਕਦੇ ਨਾ ਆਇਆ।।*

ਉਨ੍ਹਾਂ ਦਾ ਜੋੜ ਨਹੀਂ ਆ ਸਕਦਾ, ਇਕ ਨੇ ਚੜ੍ਹਦੇ ਨੂੰ ਜਾਣਾ ਹੈ ਇਕ ਨੇ ਛਿਪਦੇ ਨੂੰ ਜਾਣਾ ਹੈ, ਜੋੜ ਕਿਸ ਤਰ੍ਹਾਂ ਆਏਗਾ? ਉਹ ਨਹੀਂ ਆ ਸਕਦਾ। ਅਰ ਹੋਣਾ ਉਹ ਹੈ, ਜੋ ਸਤਿਗੁਰਾਂ ਨੇ ਬਾਣੀ 'ਚ ਲਿਖਿਆ ਹੈ-

*ਕਾਲ ਬਿਆਲ ਕੋ ਪਰਿਓ ਡੋਲੈ ਮੁਖ ਪਸਾਰੈ ਮੀਤਿ।।*
*ਆਜ ਕਾਲ ਫੁਨਿ ਤੁਹਿ ਗ੍ਰਾਸ ਹੈ ਸਮਝ ਰਾਖਹੁ ਚੀਤਿ।।*

ਪਤਾ ਨਹੀਂ ਕਿਸਦੀ ਕਿਸ ਦਿਨ ਵਾਰੀ ਆ ਜਾਣੀ ਹੈ। ਉਸਦਾ ਕੋਈ ਚਾਰਾ ਕੀਤਾ ਜਾਏ-

*ਜਪੁ ਤਪੁ ਕਾ ਬੰਧੁ ਬੇੜਲਾ ਜਿਤੁ ਲੰਘਹਿ ਵਹੇਲਾ।।*

ਸ੍ਰੀ ਭੈਣੀ ਸਾਹਿਬ ਕੁਛ ਸਾਲਾਂ ਤੋਂ ਜੱਪ ਪ੍ਰਯੋਗ ਸ਼ੁਰੂ ਹੈ। ਤੁਹਾਡੇ ਏਥੇ ਨੇੜੇ ਇਕ ਖੰਡ ਦੀ ਮਿੱਲ ਲੱਗੀ ਹੈ। ਭੱਜ-ਭੱਜ ਕੇ ਜਾਂਦੇ ਨੇ ਉਥੇ ਕਿ ਕਿਸੇ ਤਰ੍ਹਾਂ ਸਾਨੂੰ ਉਥੇ ਨੌਕਰੀ ਮਿਲ ਜਾਵੇ, ਜੇ ਨਹੀਂ ਮਿਲੀ ਨੌਕਰੀ ਤਾਂ ਉਹਦੇ ਤੇ ਗੁੱਸਾ ਕੋਈ ਨਹੀਂ ਫੇਰ ਸਿਫਾਰਸ਼ ਕਰਵਾ ਕੇ ਕੋਸ਼ਿਸ਼ ਕਰਕੇ ਜਾਂਦੇ ਹੋ। ਪੁਲਿਸ ਵਿਚ ਨੌਕਰੀਆਂ ਖੁੱਲ੍ਹਦੀਆਂ ਹਨ ਤਾਂ ਉਥੇ ਜਾ ਕੇ ਸਿਫਾਰਸ਼ ਕਰਦੇ ਨੇ ਕਿ ਮੇਰਾ ਮੁੰਡਾ ਉਥੇ ਸਿਪਾਹੀ ਭਰਤੀ ਹੋ ਜਾਵੇ। ਕਿੰਨਾ ਜ਼ੋਰ ਏਸ ਪਾਸੇ ਲਗਦਾ ਹੈ!

ਉਥੇ (ਸ੍ਰੀ ਭੈਣੀ ਸਾਹਿਬ) ਜੱਪ ਪ੍ਰਯੋਗ ਤੁਰਿਆ ਹੋਇਆ ਹੈ, ਉਹਦੇ 'ਚ ਜਾਣ ਵਾਸਤੇ ਕਦੇ ਕੋਈ ਚਾਰਾ ਨਹੀਂ, ਕਦੇ ਕੋਈ ਧਿਆਨ ਨਹੀਂ। ਇਹ ਜ਼ਰੂਰ ਗਲ ਹੈ ਕਿ ਜਿਹੜੇ ਜੱਪ-ਪ੍ਰਯੋਗ 'ਚ ਬੈਠੇ ਨੇ, ਉਨ੍ਹਾਂ ਦਾ ਚਾਰਾ ਇਹ ਹੋ ਸਕਦਾ ਹੈ ਕਿ ਹੁਣ ਅਸੀਂ ਕਦੋਂ ਏਥੋਂ ਛੁਟੀ ਲੈ ਕੇ ਜਾਈਏ। ਮੈਂ ਤੁਹਾਨੂੰ ਇਹ ਅਰਜ਼ ਬੇਨਤੀ ਕਰਨੀ ਹੈ ਕਿ ਜਿਸ ਤਰ੍ਹਾਂ, ਜਿਸ ਕਾਲਜ

ਦੇ ਨਾਲ ਸਕੂਲ ਨਾ ਹੋਵੇ ਉਹ ਕਾਲਜ ਨਹੀਂ ਚਲਦਾ। ਉਨ੍ਹਾਂ ਮੁੰਡਿਆਂ ਕੱਲ ਨੂੰ ਪੜ੍ਹ ਕੇ ਵਕੀਲ ਬਣ ਜਾਣਾ ਜਾਂ ਹੋਰ ਅਫਸਰ ਬਣ ਜਾਣਾ ਹੈ, ਉਥੋਂ ਚਲੇ ਜਾਣਾ ਹੁੰਦਾ ਹੈ ਜਾਂ ਕਿਸੇ ਆਪਣਾ ਵਿਹਾਰ ਸ਼ੁਰੂ ਕਰ ਲੈਣਾ ਹੈ। ਸਕੂਲ ਦੇ ਬੱਚੇ ਜਿਨ੍ਹਾਂ ਚਿਰ ਨਾ ਆਉਣਗੇ ਕਾਲਜ ਕਿਥੋਂ ਚਲੇਗਾ। ਸੋ ਤੁਸੀਂ ਇਹ ਧਿਆਨ ਕਰੋ, ਜਿੰਨੇ ਬਜ਼ੁਰਗ ਹੋ ਤੁਸੀਂ। ਤੁਹਾਨੂੰ ਥੋੜ੍ਹਾ-ਬਾਹ੍ਲਾ ਪਤਾ ਹੈ ਨਾਮ ਸਿਮਰਨ ਦਾ, ਅਗੋਂ ਬੱਚਿਆਂ ਨੂੰ ਤੁਸੀਂ ਪੀ.ਐਚ.ਡੀ. ਕਰਾ ਦਿਉ। ਡੀ.ਲਿਟ. ਕਰਾ ਦਿਉ। ਕੋਈ ਚੀਜ਼ ਕਰਾ ਦਿਓ, ਪਰ ਅਸਲ ਜਿਹੜਾ ਕੰਮ ਹੈ-

***ਹਉ ਮੂਰਖ ਕਾਰੈ ਲਾਈਆ ਨਾਨਕ ਹਰਿ ਕੰਮੇ।।-*** ਉਹ ਨਹੀਂ ਕਰਾਇਆ ਤੇ ਇਹ ਤੁਹਾਡਾ ਕਿਸੇ ਅਰਥ ਨਹੀਂ ਆਉਣਾ। ਸੋ ਸ੍ਰੀ ਭੈਣੀ ਸਾਹਿਬ ਜੱਪ ਪ੍ਰਯੋਗ 'ਚ ਨੌਜੁਆਨ ਬੱਚਿਆਂ ਨੂੰ ਪ੍ਰੇਰਨਾ ਦੇ ਕੇ ਭੇਜਿਆ ਕਰੋ। ੧੦ ਦਿਨ ਜਾਣ, ੧੫ ਦਿਨ ਜਾਣ, ਵਾਰੀ ਨਾਲ ਜਾਣ, ਉਨ੍ਹਾਂ ਨੂੰ ਪਤਾ ਲੱਗੇ ਕਿ ਸਵੇਰੇ ਕਿਵੇਂ ਉਠਣਾ ਹੈ। ਜੰਗਲ ਪਾਣੀ ਕਿਵੇਂ ਜਾਣਾ ਹੈ। ਇਕ ਤੇ ਉਹ ਨੇ ਜਿਹੜੇ ਆਖਦੇ ਨੇ ਕਿ ਬੜੇ ਸਮਝਦਾਰ ਹਾਂ ਅਸੀਂ। ਅਸੀਂ ਸਾਰੀ ਦੁਨੀਆਂ ਘੋਖ ਲਈ ਹੈ। ਇਕ ਉਹ ਨੇ ਜਿਹੜੇ ਆਖਦੇ ਨੇ ਕਿ ਇਨਾਂ ਨੂੰ ਤੇ ਜੰਗਲ ਜਾਣ ਦੀ ਵੀ ਜਾਚ ਨਹੀਂ ਆਈ ਅਜੇ। ਸੋ ਤੁਸੀਂ ਉਥੇ ਬੱਚਿਆਂ ਨੂੰ ਭੇਜੋ। ਉਥੇ ਜੰਗਲ ਜਾ ਕੇ ਹੱਥ ਰੇਤੇ ਨਾਲ ਮਾਂਜਨਗੇ, ਸਵੇਰੇ ਸਣੇ ਕੇਸੀ ਇਸ਼ਨਾਨ ਕਰਨਗੇ, ਭਜਨ ਕਰਨਗੇ, ਕੁਝ ਨਾ ਕੁਝ ਉਨ੍ਹਾਂ ਨੂੰ ਪ੍ਰਾਪਤ ਹੋਏਗਾ, ਜਿਹੜੇ ਅਮਰੀਕਾ ਕੈਨੇਡਾ ਜਾਂਦੇ ਨੇ, ਉਥੋਂ ਧਨ ਕਮਾ ਕੇ ਫੇਰ ਆਪਣੇ ਦੇਸ਼ 'ਚ ਲਿਆ ਕੇ ਉਹਦੀ ਵਰਤੋਂ ਕਰਦੇ ਨੇ, ਤੁਸੀਂ ਉਥੇ ਜਾ ਕੇ ਧਨ ਕਮਾ ਕੇ (ਨਾਮ-ਧਨ) ਆਪਣੇ ਕੋਲ ਰੱਖੋ, ਜਦੋਂ ਲੋੜ ਪਏ ਉਸਦੀ ਵਰਤੋਂ ਹੋ ਸਕੇ।

ਬੱਚਿਆਂ ਦੇ ਹਿੱਸੇ ਦਾ ਵੀ ਨਾਮ ਸਿਮਰਨ ਕਰੋ।

ਉਹ ਇਸ ਤਰ੍ਹਾਂ ਕਰੋ, ਜਿਸਦੇ ਘਰ ਵਿਚ ਬੱਚਾ ਜਦੋਂ ਜਨਮ ਲੈ ਲਵੇ, ਉਹਦਾ ਨਾਮ-ਸਿਮਰਨ ਕਰਨਾ ਸ਼ੁਰੂ ਕਰ ਦਿਉ। ਜਦੋਂ ਉਹ ਬੱਚਾ ਹੋਸ਼ ਸੰਭਾਲ ਜਾਵੇ ਉਹਨੂੰ ਮਾਤਾ-ਪਿਤਾ ਆਖਣ ਕਿ ਤੇਰਾ ਐਨਾ ਜੋੜ ਦਿੱਤਾ ਹੈ, ਅੱਜ ਤੋਂ ਤੂੰ ਆਪਣਾ ਸਾਂਭ; ਬੱਚਿਆਂ ਨੂੰ ਵੀ ਪਤਾ ਲੱਗੇ ਕਿ ਮੇਰੇ ਵਾਸਤੇ ਮਾਤਾ-ਪਿਤਾ ਨੇ ਕੁਛ ਕੀਤਾ ਹੈ। ਸੋ..........

***ਹਰਿ ਕੀ ਟਹਿਲ ਕਮਾਂਵਣੀ ਜਪੀਐ ਹਰਿ ਕਾ ਨਾਮ।।***

ਸੋ ਇਸ ਸੇਵਾ ਨੂੰ ਤਗੜੇ ਹੋ ਕੇ ਉੱਦਮ ਨਾਲ ਕਰੋ। ਆਪਣੇ ਬੱਚੇ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਵਿੱਚ ਪਾਓ ਜਾਂ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ-ਦਿੱਲੀ ਵਿਚ ਪਾ ਦਿਉ। ਬੱਚਿਆਂ ਨੂੰ ਇਸ਼ਨਾਨ-ਪਾਣੀ ਕਰਨ ਦਾ, ਆਪਣੇ ਨਾਮਧਾਰੀ ਸਿਖ ਹੋਣ ਦਾ, ਕੁਛ ਨਾ ਕੁਛ ਪਤਾ ਲੱਗੇ। ਜੇ ਤੁਹਾਡੇ ਬੱਚੇ ਨੂੰ ਤੁਹਾਡੇ ਮਾਤਾ-ਪਿਤਾ ਨੂੰ, ਕਿਸੇ ਨੂੰ ਪੁਛਿਆ ਜਾਏ ਕਿ ਤੂੰ ਨਾਮਧਾਰੀ ਸਿਖ ਕਿਉਂ ਹੈ? ਤੇ ਮੇਰਾ ਨਹੀਂ ਖਿਆਲ ਕਿ ਕੋਈ ਝੱਟ ਪੱਟ ਦੱਸ ਸਕੇ- 'ਕਿਉਂ ਨਾਮਧਾਰੀ ਸਿਖ ਹੈ।'- ਉਥੇ ਜਾ ਕੇ ਤੁਹਾਨੂੰ ਪਤਾ ਲਗਦਾ ਹੈ। ਉਥੇ ਬੜੀਆਂ ਬੁਝਾਰਤਾਂ ਪਾਉਂਦੇ ਨੇ ਜਿਹਦੇ ਨਾਲ ਸਮਝ ਆਉਂਦੀ ਹੈ ਬੱਚਿਆਂ ਨੂੰ, ਕਿ ਅਸਾਂ ਕੀ ਜੁਆਬ ਦੇਣੇ ਨੇ, ਇਨ੍ਹਾਂ ਸੁਆਲਾਂ ਦੇ, ਤੁਸਾਂ ਅੱਜ ਸਤਿਗੁਰਾਂ ਦੇ ਉਪਦੇਸ਼ 'ਚ ਸੁਣਿਆ ਹੈ, ਕਿ ਕਿਸ ਤਰ੍ਹਾਂ ਦੇ ਸਾਡੇ ਪੁਰਾਣੇ ਸਾਧੂ ਸਨ? ਜਿਨ੍ਹਾਂ ਨੂੰ ਸਭ ਗਲ ਦਾ ਪਤਾ ਹੁੰਦਾ ਸੀ ਕਿ ਕਿਸ ਵੇਲੇ ਐਸ ਸੰਸਾਰ

ਤੋਂ ਅਸਾਂ ਚਲੇ ਜਾਣਾ ਹੈ। ਬਹੁਤ ਵਿਦਿਆ ਪ੍ਰਾਪਤ ਕੀਤੀ, ਸੱਚੇ ਪਾਤਸ਼ਾਹ ਦੇ ਉਪਦੇਸ਼ 'ਚ ਤੁਸਾਂ ਅੱਜ ਸੁਣਿਆ ਹੈ- "ਵਿਦਿਆ ਬਿਨ ਹੰਕਾਰ, ਮੈਂ ਬਲਿਹਾਰੀ ਤਾਹਿ ਜਨ"- 'ਲਖੇ ਜੁ ਵਿਦਿਆ ਸਾਰ, ਸੋ ਜਨ ਬ੍ਰਹਮ ਸਰੂਪ ਹੈ? -ਬ੍ਰਹਮ ਸਰੂਪ ਜੇ ਬਨਣਾ ਹੈ ਤੇ ਵਿਦਿਆ ਦਾ ਸਾਰ ਅੰਸ਼ ਸਮਝਿਆ ਜਾਵੇ।" 'ਵਿਦਿਆ, ਅੱਜ ਕੱਲ 'ਵਿਚਾਰੀ' ਹੋ ਗਈ ਹੈ, ਪਰ ਜੇ 'ਵਿਦਿਆ ਵੀਚਾਰੀ'- ਵੀਚਾਰ ਕਰ ਲਿਆ ਜਾਏ ਤਾਂ ਉਹ 'ਪਰਉਪਕਾਰੀ' ਵਾਲੀ ਗਲ ਬਣਦੀ ਹੈ। ਸੋ ਕਦੇ ਵੀ ਕੋਈ ਆਦਮੀ ਬਹੁਤ ਵੋਟਾਂ ਨਾਲ, ਪੈਸਿਆਂ ਨਾਲ, ਬੰਦੂਕਾਂ ਨਾਲ ਜਿੱਤਕੇ ਤਗੜਾ ਨਹੀਂ ਹੋ ਸਕਦਾ, ਪਰਉਪਕਾਰ ਕਰਕੇ ਤਗੜਾ ਹੋ ਸਕਦਾ ਹੈ; ਸੋ ਇਹ ਪਰਉਪਕਾਰ ਕਰੋ ਆਪਣੇ ਬੱਚਿਆਂ ਤੇ ਸਵੇਰੇ ਉਠਾ ਕੇ ਉਨ੍ਹਾਂ ਨੂੰ ਸਣੇ ਕੇਸੀ ਇਸ਼ਨਾਨ ਕਰਾਕੇ ਭਜਨ ਕਰਾਇਆ ਕਰੋ, ਉਨ੍ਹਾਂ ਨੂੰ ਹੱਥ ਮਾਂਜਣ ਦੀ ਜਾਚ ਦੱਸੋ, ਉਨ੍ਹਾਂ ਨੂੰ ਦੱਸੋ ਕਿ ਪਵਿੱਤਰਤਾ ਰੇਤੇ ਨਾਲ ਹੀ ਆ ਸਕਦੀ ਹੈ, ਸਫਾਈ ਸਾਬਣ ਨਾਲ ਬੇਸ਼ਕ ਹੋ ਜਾਏ।

ਤੁਹਾਡੇ ਕਿੰਨੇ ਬੱਚੇ ਨੇ ਜਿਹੜੇ ਰੋਜ਼ ਜਪੁਜੀ ਸਾਹਿਬ ਦਾ ਪਾਠ ਕਰਦੇ ਨੇ, ਪੰਜ ਪੌੜੀਆਂ, ਇਕ ਪੌੜੀ ਹੀ ਜਪੁਜੀ ਸਾਹਿਬ ਦੀ ਪੜ੍ਹਦੇ ਨੇ ਘਰਾਂ ਵਿਚ, ਕੋਈ ਥੋੜ੍ਹਾ-ਬਾਲ੍ਹਾ ਹੀ ਉੱਦਮ ਕਰੋ, ਜਿੰਨਾ ਵੀ ਹੋ ਸਕਦਾ ਹੈ, ਇਹ ਕੋਸ਼ਿਸ਼ ਕਰੋ। ਸ੍ਰੀ ਭੈਣੀ ਸਾਹਿਬ ਆ ਕੇ ਦੱਸੋ ਕਿ ਮੇਰੇ ਏਨੇ ਬੱਚੇ ਨੇ ਤੇ ਉਹ ਏਨੀਆਂ ਪੌੜੀਆਂ ਜਪੁਜੀ ਸਾਹਿਬ ਦੀਆਂ ਪੜ੍ਹਦੇ ਨੇ।

ਤੁਹਾਡੇ ਕੋਲ ਨਦੀਆਂ, ਤਾਲਾਬ, ਖੂਹ ਨੇ। ਸੋਧ ਦਾ ਖਹਿੜਾ ਹੀ ਛੱਡ ਦਿੱਤਾ ਹੈ। ਜੇ ਇਹ ਚੇਤਾ ਸਾਨੂੰ ਰਵ੍ਹੇ ਤੇ ਫੇਰ ਸਾਡਾ ਅੱਗਾ ਸੌਰ ਸਕਦਾ ਹੈ। ਪ੍ਰਦੇਸਾਂ ਵਿਚ ਬੈਠੇ ਬੱਚੇ, ਵਲੈਤ ਵਿਚ, ਕਨੇਡਾ ਵਿਚ, ਖੂਹ ਦੇ ਜਲ ਦੀ ਸੋਧ ਰਖਦੇ ਨੇ। ਕਈ ਪੰਜ-ਪੰਜ, ਛੇ-ਛੇ, ਘੰਟੇ ਵੀ ਨਾਮ-ਸਿਮਰਨ ਕਰਦੇ ਨੇ, ਆਪਣਾ ਵਿਹਾਰ ਵੀ ਕਰਦੇ ਨੇ, ਹੱਥ ਰੇਤੇ ਨਾਲ ਮਾਂਜਦੇ ਨੇ ਅਤੇ ਪੁਛਦੇ ਰਹਿੰਦੇ ਨੇ ਹੋਰ ਕਿਹੜੀ ਗਲ ਹੈ ਜੇਹੜੀ ਅਸੀਂ ਕਰੀਏ। ਇਕ ਉਹ ਸਿੰਘ ਹੈਗਾ (ਜਗਤਾਰ ਸਿੰਘ) ਜੋ ਸੋਧੀਆਂ ਨੂੰ ਕਹਿੰਦਾ ਹੈ ਜੋ ਪਾਣੀ, ਸੋਧ ਦੇ ਦੀ ਲੋੜ ਹੋਵੇ ਤਾਂ ਮੈਂ ਤੁਹਾਨੂੰ ਲਿਆ ਕੇ ਦਿਆਂਗਾ। ਏਹੋ ਜਹੀ ਸੇਵਾ ਕਰੋ ਏਥੇ। ਆਪਸ ਵਿਚ ਮਿਲਕੇ, ਵੱਡੀ ਸੋਧ ਰੱਖੋ, ਕੋਈ ਨਲਕੇ ਦਾ ਪਾਣੀ ਛੱਡੋ, ਕੋਈ ਕੋਕਾ-ਕੋਲਾ, ਬਜ਼ਾਰ ਦਾ ਖਾਣਾ-ਪੀਣਾ ਛੱਡੋ, ਕੋਈ ਥੋੜਾ ਜਿਹਾ ਅਗਾਂਹ ਤੁਰੀਏ; ਪਿਛਾਂਹ ਤੇ ਅਸੀਂ ਬੜੇ ਆ ਹੀ ਗਏ ਹਾਂ। ਸੋ ਇਕ-ਇਕ ਘੰਟਾ ਨਾਮ ਸਿਮਰਨ ਸਣੇ ਕੇਸੀ ਇਸ਼ਨਾਨ, ਇਕ-ਇਕ ਪਾਠ ਆਦਿ ਜਾਂ ਦਸਮ ਦਾ ਮਹੀਨੇ ਦਾ ਹਰ ਪਰਵਾਰ ਪ੍ਰਤੀ ਜ਼ਰੂਰ ਹੋਇਆ ਕਰੇ ਅਤੇ ਸ੍ਰੀ ਭੈਣੀ ਸਾਹਿਬ ਦੇ ਪ੍ਰਯੋਗ ਲਈ ਪ੍ਰਬੰਧਕਾਂ ਨੂੰ ਲੜਕਿਆਂ ਦੇ ਨਾਂ ਲਿਖਾਓ ਜਿਹੜੇ ਜਾ ਕੇ ਉਥੇ ਵੀਹ ਦਿਨ, ਮਹੀਨਾ ਲਾ ਕੇ, ਉਥੇ ਜਾਚ ਸਿੱਖ ਕੇ ਆਉਣ ਕਿ ਭਜਨ ਕਿਸ ਤਰ੍ਹਾਂ ਕਰਨਾ ਹੈ।



# ਜੇ ਸਾਡਾ ਮਨ ਤਕੜਾ ਹੋਵੇਗਾ ਤਾਂ...

ਸਾਧ ਸੰਗਤ ਜੀ, ਜੇ ਮਨ ਸਾਡਾ ਤਕੜਾ ਹੋਵੇਗਾ ਤਾਂ ਹੀ ਅਸੀਂ ਵਿਕਾਰਾਂ ਤੋਂ ਬਚ ਸਕਾਂਗੇ। ਜੇ ਮਨ ਤਕੜਾ ਹੋਵੇਗਾ ਤਾਂ ਹੀ ਸਿੱਖੀ ਵਾਲੇ ਪਾਸੇ, ਸਤਿਗੁਰਾਂ ਦੇ ਚਰਨਾਂ ਵਿਚ ਲੱਗ ਸਕਾਂਗੇ। ਜੇ ਸਾਡਾ ਮਨ ਤਕੜਾ ਹੋਵੇਗਾ ਤਾਂ ਹੀ ਅਸੀਂ ਦੇਸ਼ ਦੀ ਰਖਵਾਲੀ ਕਰ ਸਕਾਂਗੇ। ਮਨ ਹੀ ਤਕੜਾ ਹੋਵੇ ਤਾਂ ਹੀ ਸਾਡਾ ਭ੍ਰਿਸ਼ਟਾਚਾਰ ਤੋਂ ਬਚਾਅ ਹੋ ਸਕੇਗਾ। ਜੇ ਮਨ ਤਕੜਾ ਹੋਵੇਗਾ ਤਾਂ ਬਹੁਤ ਮਾੜੀਆਂ ਗੱਲਾਂ ਕਰਨ ਵਾਲਿਆਂ ਨੂੰ, ਸਾਡਾ ਇਕ ਆਦਮੀ ਹੀ ਇਕੱਲਾ ਖਲੋ ਕੇ ਇਹ ਆਖ ਸਕੇਗਾ ਕਿ ਖਬਰਦਾਰ! ਇਹ ਗੱਲ ਨਹੀਂ ਕਰਨੀ।

ਮੈਨੂੰ ਇਕ ਗੱਲ ਯਾਦ ਆ ਗਈ ਹੈ ਕਿ ਪੰਡਤ (ਗੋਪਾਲ ਸਿੰਘ) ਜੀ ਦੇ ਪਿੰਡ ਤਪੇ ਮੰਡੀ ਵਿਚ ਇਕ ਜਲਸਾ ਓਥੋਂ ਦੇ ਲੋਕਾਂ ਨੇ ਕਰਵਾਇਆ, ਜਿਹਦੇ ਵਿਚ ਔਰਤਾਂ ਨੱਚੀਆਂ ਤੇ ਔਰਤਾਂ ਨੇ ਗਾਇਆ। ਓਥੇ ਇਕ ਬੀਬੀ ਇਕੱਲੀ ਨੇ ਖਲੋ ਕੇ ਆਖਿਆ, ਖਬਰਦਾਰ ਹੋ ਜਾਓ ! ਤੁਸੀਂ ਇਹ ਇਥੇ ਆ ਕੇ ਕੀ ਗੰਦ ਪਾਇਆ ਹੈ। ਕਿਸੇ ਜਲਸੇ ਵਾਲੇ ਨੂੰ ਇਹ ਹਿੰਮਤ ਨਹੀਂ ਪਈ ਕਿ ਓਹ ਇਹ ਆਖ ਸਕੇ ਕਿ ਅਸੀਂ ਪੈਸੇ ਖਰਚ ਕਰਕੇ ਜਲਸਾ ਕਰਵਾ ਰਹੇ ਹਾਂ, ਤੇਰਾ ਕੀ ਮਤਲਬ ਹੈ ਇਹਨਾਂ ਨੂੰ ਹਟਾਉਣ ਦਾ। ਜੇ ਕਰ ਕਿਸੇ ਦਾ ਮਨ ਤਕੜਾ ਹੋਵੇ, ਉਹ ਤਾਂ ਹੀ ਇਹ ਕੰਮ ਕਰ ਸਕਦਾ ਹੈ। ਜਿਵੇਂ ਪ੍ਰਹਿਲਾਦ ਇਕ ਬੱਚਾ ਸੀ, ਹਰਨਾਕਸ਼ ਜਿਹੜਾ ਸਾਰੀ ਦੁਨੀਆਂ ਦੀ ਤਾਕਤ ਆਪਣੇ ਹੱਥ ਵਿਚ ਰਖਦਾ ਸੀ ਉਹ ਉਸਦਾ ਕੱਖ ਨਹੀਂ ਵਿਗਾੜ ਸਕਿਆ। ਇਹ ਇਕ ਔਰਤ ਸੀ। ਜਿਸਦੇ ਪੱਖੀ ਸਤਿਗੁਰੂ ਹੋਣ ਉਸਦਾ ਕੋਈ ਵੀ ਕੁਝ ਨਹੀਂ ਵਿਗਾੜ ਸਕਦਾ ਭਾਵੇਂ ਸਾਰੀ ਦੁਨੀਆਂ ਇਕ ਪਾਸੇ ਹੋ ਜਾਵੇ।

*ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ।।*
*ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ।।*

ਇਸ ਵਾਸਤੇ ਗੁਰੂ ਵਾਲੇ ਬਣੋ ਸਾਰੇ, ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰੋ ਕਿ ਸਾਡੇ ਮਨਾਂ ਵਿਚ ਧਰਮ ਮੰਨਣ ਦੀ ਭਾਵਨਾ ਬਣੇ। ਜਿਸ ਧਰਮ ਦੇ ਵਾਸਤੇ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਨੇ, ਸਾਡੇ ਯਕੀਨ ਅਨੁਸਾਰ ਏਥੇ ਹਵਨ ਕਰਕੇ ਬੜਾ ਕੁਝ ਬਲੀਦਾਨ ਕੀਤਾ। ਆਪਣੇ ਸਿੱਖਾਂ ਦਾ ਬਲੀਦਾਨ ਦਿੱਤਾ। ਦੂਜੇ ਮੱਤ ਵਾਲੇ ਸਿੱਖਾਂ ਦੇ ਅਨੁਸਾਰ ਇਹ ਹੈ ਕਿ ਉਹਨਾਂ ਨੇ ਏਥੇ ਹਵਨ ਨਹੀਂ ਕੀਤਾ। ਉਹ ਸੋਚ ਉਹਨਾਂ ਨੂੰ ਮੁਬਾਰਕ ਹੋਵੇ, ਸਾਡਾ ਇਸ ਗੱਲ ਨਾਲ ਝਗੜਾ ਨਹੀਂ। ਪਰ ਜਿਥੋਂ ਤੀਕ ਇਸ ਗੱਲ ਦਾ ਤੁਅਲਕ ਹੈ, ਉਹਨਾਂ ਨੇ ਆਪਣੇ ਸਾਹਿਬਜ਼ਾਦੇ, ਆਪਣੇ ਪਿਤਾ, ਮਾਤਾ, ਸਾਰਿਆਂ ਨੂੰ ਸਾਡੇ ਵਾਸਤੇ ਕੁਰਬਾਨ ਕਰ ਦਿੱਤਾ। ਲੇਕਿਨ ਹੋਰ ਗੱਲ ਤਾਂ ਕਿਤੇ ਰਹੀ ਸਾਨੂੰ ਤਾਂ ਉਸ ਮਰਯਾਦਾ ਦਾ ਵੀ ਚੇਤਾ ਨਹੀਂ ਜਿਹੜੀ ਮਰਿਯਾਦਾ ਰੱਖਣੀ

ਜਰੂਰੀ ਹੈ ਤੇ ਜਿਹੜੀ ਇਹ ਗੱਲ ਕਹਿੰਦੀ ਹੈ ਕਿ :

*ਜਾਕੀ ਰਹਿਤ ਨ ਜਾਣੀਐ ਗੁਰਮੰਤ੍ਰ ਨਹੀ ਚੀਤਿ।।*
*ਉਨਕਾ ਭੋਜਨ ਖਾਇਕੈ ਵਿਸਰੈ ਹਰਿ ਸਿਓ ਪ੍ਰੀਤਿ।।*

ਜੇ ਸਾਡੇ ਆਗੂ ਇਹ ਕਹਿ ਦੇਣ ਜਾ ਕੇ ਤੂੰ ਬਲੈਕ ਕਰਦਾ ਹੈਂ। ਮੈਂ ਤੇਰਾ ਅੰਨ ਨਹੀਂ ਖਾਣਾ, ਤੂੰ ਸ਼ਰਾਬ਼ ਪੀਂਦਾ ਹੈਂ ਮੈਂ ਤੇਰੇ ਘਰ ਜਾ ਕੇ ਰੋਟੀ ਨਹੀਂ ਖਾਣੀ ਤਾਂ ਬੜਾ ਸੁਧਾਰ ਹੋ ਸਕਦਾ ਹੈ।

ਪਰ ਅਸੀਂ ਜਿਹੜੇ ਧਰਮ ਨੂੰ ਮੰਨਣ ਵਾਲੇ ਹਾਂ, ਧਰਮ ਦਾ ਪ੍ਰਚਾਰ ਕਰਨ ਵਾਲੇ ਹਾਂ ਸਾਡਾ ਬਹੁਤਾ ਫਰਜ਼ ਬਣਦਾ ਹੈ ਇਸ ਗੱਲ ਦਾ, ਕਿਸੇ ਸਾਧੂ ਸੰਤ ਦਾ, ਜਿਹੜਾ ਕਿਸੇ ਦੇ ਘਰ ਜਾਂਦਾ ਹੈ, ਮਾਸ ਸ਼ਰਾਬ ਖਾਂਦਾ ਪੀਂਦਾ ਹੈ ਤਾਂ ਉਸਨੂੰ ਆਖੋ ਕਿ ਤੂੰ ਮਾਸ ਸ਼ਰਾਬ ਖਾਣਾ ਪੀਣਾ ਬੰਦ ਕਰੇਂਗਾ ਤਾਂ ਮੈਂ ਤੇਰੇ ਘਰ ਦਾ ਅੰਨ ਜਲ ਗ੍ਰਹਿਣ ਕਰਾਂਗਾ।

ਸ੍ਰੀ ਗੁਰੂ ਨਾਨਕ ਦੇਵ ਨੇ ਏਹੋ ਗੱਲ ਆਖੀ ਸੀ ਭਾਵੇਂ ਉਹ ਉਂਜ ਵੀ ਕਰਨ ਕਾਰਨ ਸਮਰਥ ਸਨ ਲੇਕਿਨ ਉਹਨਾਂ ਨੇ ਇਸ ਗੱਲ ਨੂੰ ਧਿਆਨ ਵਿਚ ਰੱਖਿਆ। ਦੇਵਲੂਤ ਨੇ ਜਦੋਂ ਉਹਨਾਂ ਨੂੰ ਆਖਿਆ ਕਿ ਮੇਰੇ ਘਰ ਲੰਗਰ ਕਰੋ। ਉਹਨਾਂ ਨੇ ਉਸਨੂੰ ਆਖਿਆ ਕਿ ਤੂੰ ਪਹਿਲਾਂ ਜੋ ਕਰਮ ਕਰਦਾ ਹੈਂ - ਜੀਵ ਹੱਤਿਆ, ਇਸਨੂੰ ਛੱਡ ਤੇ ਫਿਰ ਤੇਰੇ ਘਰ ਦਾ ਅੰਨ ਜਲ ਗ੍ਰਹਿਣ ਕਰਾਂਗੇ।





# ਸਤਿਗੁਰੂ ਸਾਡਾ ਜਨਮ ਮਰਨ ਕੱਟਦਾ ਹੈ

ਭਾਈ ਰਾਇ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਘੱਲਿਆ ਹਜ਼ੂਰ ਸਾਹਿਬ। ਸੰਤ ਧਿਆਨ ਸਿੰਘ ਨੇ ਲਿਖਿਆ ਹੈ ਕਿ ਜਿਸ ਵੇਲੇ ਭਾਈ ਰਾਇ ਸਿੰਘ ਨੂੰ, ਹਜ਼ੂਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰੇ ਦੀ ਮਰਯਾਦਾ ਵੇਖਣ ਵਾਸਤੇ ਘੱਲਿਆ ਸੀ, ਉਸ ਵੇਲੇ ੧੩ ਸਿੱਖ ਸਤਿਗੁਰਾਂ ਦੇ ਕੋਲ ਸਨ। ਸੰਤ ਧਿਆਨ ਸਿੰਘ ਹੁਰਾਂ ਨੇ ਲਿਖਿਆ ਹੈ :

*ਤ੍ਰਿਉ ਦਸ ਸਿੱਖ ਰਾਇ ਸਿੰਘ ਸਮੇਤ।।*
*ਥੇ ਤਬ ਗੁਰ ਢਿੱਗ ਮੁਕਤੀ ਹੇਤ।।*

ਰੋਟੀਆਂ ਖਾਣ ਵਾਸਤੇ ਨਹੀਂ, ਟਰੈਕਟਰ, ਬੰਦੂਕਾਂ ਜਾਂ ਹੋਰ ਐਹੋ ਜਹੀਆਂ ਜ਼ਮੀਨਾਂ ਲੈਣ ਵਾਸਤੇ ਨਹੀਂ। ਉਹ ਆਪਣੇ ਜੰਮਣ ਮਰਨ ਦਾ ਜੰਦਰਾ ਤੋੜਨ ਵਾਸਤੇ, ਓਥੇ ਸਨ।

ਗੁਰੂ ਬਾਲਕ ਸਿੰਘ ਜੀ ਦੇ ਘਰ, ਹਜ਼ਰੋਂ ਸਾਹਿਬ, ਸ਼ਹਿਰ ਵਿਚ ਇਕ ਮੰਗਤਾ ਮੰਗਦਾ ਫਿਰਦਾ ਹੈ। ਉਸ ਨੂੰ ਕਿਸੇ ਨੇ ਪੁੱਛਿਆ, ਕੀ ਮੰਗਦਾ ਹੈਂ ਤੂੰ? ਉਹਨੇ ਆਖਿਆ ਪੈਸੇ ਮੰਗਦਾ ਹਾਂ। ਪੁੱਛਿਆ, ਕਾਹਦੇ ਵਾਸਤੇ? ਉਹ ਕਹਿੰਦਾ ਹੈ, ਲੋਈ ਲੈਣੀ ਹੈ। ਉਹਨੇ ਆਖਿਆ ਤੂੰ ਗੁਰੂ ਬਾਲਕ ਸਿੰਘ ਦੇ ਦਰਬਾਰ ਵਿਚ ਜਾ, ਓਥੋਂ ਸਭ ਕੁਛ ਪ੍ਰਾਪਤ ਹੋ ਜਾਂਦਾ ਹੈ। ਉਹ ਜਿਸ ਵੇਲੇ ਦਰਬਾਰ ਵਿਚ ਆਇਆ ਤਾਂ ਓਥੇ ਬੈਠੇ ਸੰਤ ਸਿੰਘ ਨੇ ਉਹਨੂੰ ਪੁੱਛਿਆ, ਕਿਧਰ ਚਲਿਆ ਹੈਂ? ਉਹਨੇ ਆਖਿਆ, ਲੋਈ ਚਾਹੀਦੀ ਹੈ ਮੈਨੂੰ। ਸੰਤ ਸਿੰਘ ਨੇ ਆਪਣੇ ਉਤੇ ਜੋ ਕੰਬਲ ਲਿਆ ਹੋਇਆ ਸੀ, ਉਹ ਲਾਹਕੇ ਦੇ ਦਿੱਤਾ। ਉਹਨੇ ਉਹਨੂੰ ਅਸ਼ੀਰਵਾਦ ਦਿੱਤਾ, ਹੇ ਸੱਚਿਆ ਪਾਤਸ਼ਾਹ ਇਹਨੂੰ ਇਹਦੇ ਬਦਲੇ ਅਗਲੇ ਜਨਮ ਵਿਚ ਵਧੀਆ ਕੰਬਲ ਮਿਲੇ।

ਸੰਤ ਸਿੰਘ ਨੇ ਫੜ ਕੇ ਕੰਬਲ ਲਾਹ ਲਿਆ ਉਹਦੇ ਤੋਂ। ਅੰਤਰਯਾਮੀ ਸੱਚੇ ਪਾਤਸ਼ਾਹ ਸਭ ਕੁਛ ਜਾਣਦੇ ਸਨ। ਆਖਣ ਲੱਗੇ, ਕੀ ਗੱਲ ਸੰਤ ਸਿੰਘ ਜੀ, ਸੌਦਾ ਨਹੀਂ ਬਣਿਆ। ਆਖਣ ਲੱਗਾ, ਨਹੀਂ ਬਣਿਆ ਜੀ। ਪੁੱਛਿਆ, ਕੀ ਗੱਲ ? ਆਂਹਦੇ , ਕੰਬਲ ਮੰਗਦਾ ਸੀ, ਕੰਬਲ ਮੈਂ ਇਹਨੂੰ ਦੇ ਦਿੱਤਾ। ਹੁਣ ਇਹ ਮੈਨੂੰ ਅਸ਼ੀਰਵਾਦ ਦੇਂਦਾ ਹੈ। ਹੁਣ ਜਿਹੜਾ ਵਰ ਇਹ ਮੈਨੂੰ ਦੇ ਰਿਹਾ ਹੈ ਉਹਦਾ ਮਤਲਬ ਹੈ ਕਿ ਮੈਂ ਕੰਬਲ ਲੈਣ ਲਈ ਫਿਰ ਦੂਸਰਾ ਜਨਮ ਧਾਰ ਕੇ ਏਥੇ ਆਵਾਂ। ਤੇਰੇ ਚਰਨਾਂ ਵਿਚ ਤੇ ਇਸ ਵਾਸਤੇ ਆਏ ਹਾਂ ਕਿ ਜੰਮਣ ਮਰਨ ਦਾ ਗੇੜ ਕਟਿਆ ਜਾਵੇ। ਤੇ ਹਮੇਸ਼ਾਂ ਤੇਰੇ ਚਰਨਾਂ ਵਿਚ ਬਿਰਾਜੀਏ। ਸੋ ਇਹ ਸੌਦਾ ਸਾਨੂੰ ਨਹੀਂ ਮਨਜ਼ੂਰ।

ਅਸਾਂ ਗੁਰੂ ਘਰ ਵਿਚ ਇਹ ਸੋਚ ਕੇ ਰਹਿਣਾ ਹੈ ਕਿ ਸਾਡਾ ਜਨਮ ਮਰਣ ਦਾ ਜੰਦਰਾ ਟੁੱਟ ਜਾਵੇ।





# ਸਤਿਗੁਰ ਸੇਵ ਪਿਆਰੁ

ਪਰਮ ਸਤਿਕਾਰ ਯੋਗ ਸਾਧ ਸੰਗਤ !

ਮਨ ਬਿਰਤੀ ਇਕਾਗਰ ਕਰਨ ਲਈ, ਰਸਨਾ ਪਵਿੱਤਰ ਕਰਨ ਲਈ ਸਭ ਗੱਜ ਕੇ ਆਖੋ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ।

ਇਹ ਨੌਜਵਾਨਾਂ ਦਾ ਇਕੱਠ, ਭਾਵੇਂ ਮੇਰੇ ਨਾਮ ਲੱਗ ਗਿਐ, ਪਰ ਇਹ ਕਿਰਪਾ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਨੇ ਕੀਤੀ ਹੈ। ਸਤਿਗੁਰਾਂ ਦੇ ਉਪਦੇਸ਼ ਵਿਚ ਹੈ ਕਿ ਬੁੱਢੇ ਕੁਝ ਨਹੀਂ ਕਰ ਸਕਦੇ, ਬੱਚੇ ਕੁਝ ਨਹੀਂ ਕਰ ਸਕਦੇ ਤੇ ਨੌਜਵਾਨ ਸਾਰਾ ਕੁਝ ਕਰ ਸਕਦੇ ਨੇ, ਇਹ ਕਿਸੇ ਵੀ ਕੰਮ ਨੂੰ ਲੈ ਤੁਰਨ, ਉਹ ਕੰਮ ਸਿਰੇ ਚੜ੍ਹ ਸਕਦੈ। ਤੁਸੀਂ ਬਹੁਤ ਉੱਦਮ ਕੀਤੈ। ਐਤਕਾਂ ਜਿਹੜੇ ਪ੍ਰਬੰਧਕ ਨੇ ਉਹਨਾਂ ਬਹੁਤ ਮਿਹਨਤ ਕੀਤੀ ਹੈ। ਇਸ ਗੱਲੋਂ ਉਹ ਸ਼ਾਬਾਸ਼ ਦੇ ਹੱਕਦਾਰ ਨੇ। ਉਹਨਾਂ ਅਗੇ ਨਾਲੋਂ ਗਿਣਤੀ ਕਿੰਨੀ ਵਧਾ ਦਿਤੀ ਹੈ। ਸਾਰੇ ਠੀਕ ਜਥੇਬੰਦਕ ਤਰੀਕੇ ਨਾਲ ਏਥੇ ਰਹੇ ਨੇ। ਬਾਹਰ-ਅੰਦਰ ਉਹਨਾਂ ਨੇ ਨਹੀਂ ਜਾਣ ਦਿੱਤਾ। ਜਿਹੜੇ ਬੱਚੇ ਨਹੀਂ ਗਏ ਜਿਹਨਾਂ ਦਾ ਬੜਾ ਜੀਅ ਕਰਦਾ ਸੀ, ਅਸੀਂ ਕਟਾਣੀ ਜਾਈਏ, ਫਲਾਣੇ ਥਾਂ ਜਾਈਏ, ਉਹ ਵੀ, ਆਪਣੇ ਮਨ ਨੂੰ ਬੰਨ੍ਹ ਕੇ ਏਥੇ ਰਹੇ ਨੇ, ਉਹਨਾਂ ਦੇ ਵੀ ਸ਼ਾਬਾਸ਼। ਏਥੇ ਆਉਣਾ ਹੀ ਇਸ ਵਾਸਤੇ ਐ ਕਿ ਆਪਣੇ ਮਨ ਨੂੰ ਕਾਬੂ ਵਿਚ ਰੱਖੀਏ, ਤੇ ਲਾਲਚ ਵਾਲੇ ਪਾਸੇ ਧਿਆਨ ਨਹੀਂ ਦੇਣਾ।

ਤੁਲਸੀ ਦਾਸ ਜੀ ਦਾ ਦੋਹਰਾ ਹੈ:—

*ਗੋ ਧਨ ਗਜ ਧਨ, ਬਾਲ ਧਨ ਔਰ ਰਤਨ ਧਨ ਖਾਨ।*
*ਜਹ ਆਵੈ ਸੰਤੋਖ ਧਨ, ਸਭ ਧਨ ਧੂਰ ਸਮਾਨ।*

ਜਦੋਂ ਸੰਤੋਖ ਆ ਜਾਵੇ, ਸਾਰੇ ਧਨ ਬੜੇ ਛੋਟੇ ਰਹਿ ਜਾਂਦੇ ਨੇ, ਸਵਾਹ ਹੋ ਜਾਂਦੇ ਨੇ।

***ਮੋਹ ਮਾਇਆ ਕੈ ਸੰਗਿ ਨ ਲੇਪੁ॥***

ਸੋ ਤੁਸੀਂ ਜਿਥੇ ਏਨਾ ਕੁਝ ਕੀਤੈ, ਜਿੰਨੇ ਵੀ ਏਥੇ ਆਏ ਹੋ, ਨਿਯਮ ਕਰਕੇ ਜਾਓ ਕਿ ਪੰਜਾਂ ਬਾਣੀਆਂ ਦਾ ਪਾਠ ਜ਼ਰੂਰ ਕਰਿਆ ਕਰੋਗੇ। ਜਿਹੜੇ ਕਰਨ ਉਹ ਆਪਣੇ ਆਪਣੇ ਪ੍ਰਬੰਧਕਾਂ ਦੇ ਰਾਹੀਂ ਮੈਨੂੰ ਦੱਸਣ ਕਿ ਐਨੇ ਮੁੰਡੇ ਕਰਨ ਲੱਗੇ ਨੇ ਤੇ ਅੱਗੇ ਨਾਲੋਂ ਕੀ ਵਾਧਾ ਹੋਇਐ।

ਨਿਯਮਤ ਰੂਪ ਵਿਚ ਇਕ ਘੰਟਾ ਨਾਮ ਸਿਮਰਨ ਜ਼ਰੂਰ ਹੋਵੇ। ਸਣੇਕੇਸੀ ਇਸ਼ਨਾਨ ਸੂਰਜੋਂ ਪਹਿਲੋਂ ਜ਼ਰੂਰ ਹੋਵੇ। ਸੂਰਜ ਚੜ੍ਹਦੇ ਤੇ ਛਿਪਦੇ ਨਾਲ ਕੋਈ ਸੁੱਤਾ ਨਾ ਹੋਵੇ। ਜਦੋਂ ਪਿਸ਼ਾਬ ਕਰਨੈ ਓਦੋਂ ਜਲ ਵਰਤੋ, ਸ਼ੀਸ਼ੀਆਂ ਰੱਖੋ ਕੋਲ। ਪਵਿੱਤਰਤਾ ਕਾਇਮ ਕਰਨ ਵਾਸਤੇ ਥੋੜ੍ਹਾ ਥੋੜ੍ਹਾ ਏਧਰ ਨੂੰ ਤੁਰੋ ਤਕੜੇ ਹੋ ਕੇ। ਜਿਹੜਾ ਆਖੇ ਲੱਗੇ ਉਸਨੂੰ ਏਸ ਰਾਹੇ ਲਾਓ। ਤੁਹਾਡੇ

ਦੋਸਤ ਯਾਰ ਜਿਹੜੇ ਦਾੜ੍ਹੀਆਂ ਮੁੰਨਦੇ ਨੇ ਜਾਂ ਮਾਸ ਸ਼ਰਾਬ ਖਾਂਦੇ ਪੀਂਦੇ ਨੇ ਉਹਨਾਂ ਨੂੰ ਹਟਾ ਕੇ ਭਜਨ ਪੁਛਾ ਕੇ ਅੰਮ੍ਰਿਤ ਛਕਾ ਕੇ, ਸਤਿਗੁਰੂ ਰਾਮ ਸਿੰਘ ਜੀ ਦਾ ਬਾਣਾ ਪਾਉਣ ਵੱਲ ਲਾਓ। ਤੁਸੀਂ ਦੱਸੋ ਆ ਕੇ ਪ੍ਰਬੰਧਕਾਂ ਨੂੰ ਕਿ ਤੁਸਾਂ ਕਿੰਨਿਆਂ ਨੂੰ ਅੰਮ੍ਰਿਤ ਛਕਾਇਆ ਏ ?

ਤੁਸਾਂ ਜਦੋਂ ਇਕ ਘੰਟਾ ਨਾਮ ਸਿਮਰਨ ਕਰਨੈ, ਆਪਣੇ ਮਨ ਵਿਚੋਂ ਹਰ ਕਿਸੇ ਬਾਰੇ ਦੁਸ਼ਮਨੀ ਸਾਰੀ ਬਾਹਰ ਕੱਢ ਕੇ ਕਰੋ। ਕੋਸ਼ਿਸ਼ ਕਰੋ ਉਹ ਇਕ ਘੰਟਾ ਨਾਮ ਸਿਮਰਨ ਨਿਰਮਲ ਮਨ ਨਾਲ, ਸ਼ਾਂਤ ਚਿਤ ਹੋ ਕੇ ਹੋਵੇ। ਨਾਮ ਸਿਮਰਨ ਕਰਨ ਵੇਲੇ ਨਾਮ ਦੇ ਪੂਰੇ ਪੂਰੇ ਅੱਖਰ ਤੇ ਲਗਾਂ ਮਾਤ੍ਰਾਂ ਸਹੀ ਲੱਗਣ ਤੇ ਉਹਨੂੰ ਏਨੇ ਪਿਆਰ ਨਾਲ ਉਚਾਰਿਆ ਜਾਏ, ਜਿਵੇਂ ਤੁਸੀਂ ਆਪਣੇ ਪਿਓ ਜਾਂ ਭਰਾ ਪੁੱਤਰ ਜਾਂ ਬਹੁਤ ਪਿਆਰੇ ਨਾਲ ਬਹੁਤ ਪਿਆਰ ਨਾਲ ਗੱਲ ਕਰਦੇ ਓ, ਉਸ ਤਰ੍ਹਾਂ ਨਾਮ ਨਾਲ ਪਿਆਰ ਕੀਤਾ ਜਾਵੇ।

*ਸਤਿਗੁਰ ਸੇਵ ਪਿਆਰੁ।।*

ਸਤਿਗੁਰੂ ਕਿਰਪਾ ਕਰਨ ਸਤ, ਸੰਤੋਖ, ਦਇਆ, ਧਰਮ ਸਾਡੇ ਅੰਦਰ ਆਵੇ, ਕਾਮ ਕਰੋਧ, ਲੋਭ, ਮੋਹ ਸਭ ਸਾਡੇ ਅੰਦਰੋਂ ਨਿਕਲ ਜਾਏ। ਇਹ ਅਰਦਾਸ ਕਰਿਆ ਕਰੋ:

*ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ।।*
*ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ।।*



# ਸੁਖ ਦੀ ਲਖਤਾ, ਪ੍ਰਾਪਤ ਕਰਨ ਵਾਲੇ ਨੂੰ

ਕੀ ਕਦੀ ਤੁਸੀਂ ਇਕ ਦੂਜੇ ਨੂੰ ਪੁਛਿਆ ਹੈ ਕਿ ਤੁਹਾਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ ਨੇ ਕਦੀ? ਪੁੱਛਦਿਆਂ ਪੁੱਛਦਿਆਂ ਪਤਾ ਲਗ ਜਾਂਦਾ ਹੈ। ਕਈ ਸਰੀਰ ਦੱਸ ਵੀ ਦੇਂਦੇ ਨੇ। ਤੁਸੀਂ ਇਹ ਤਾਂ ਪੁਛਦੇ ਹੋ ਕਿ ਤੂੰ ਕਮਾਦ ਦਾ ਕਿਹੜਾ ਬੀ ਪਾਇਆ ਸੀ ਕਿ ਤੇਰਾ ਗੰਨਾ ਏਨਾ ਵਧੀਆ ਹੋ ਗਿਆ ਹੈ। ਤੂੰ ਐਨੇ ਪੈਸੇ ਵੱਟੇ ਨੇ। ਦੱਸਣ ਨੂੰ ਇਹ ਵੀ ਜੀਅ ਨਹੀਂ ਕਰਦਾ ਕਿਉਂਕਿ ਡਰ ਹੈ ਕਿ ਇਹਨੇ ਬੀਜ ਲੈਣਾ ਹੈ ਤੇ ਮੇਰੀ ਕਦਰ ਘਟ ਜਾਏਗੀ। ਪਰ ਫਿਰ ਵੀ ਕਈਆਂ ਤੋਂ ਪੁੱਛ ਹੀ ਲੈਂਦੇ ਹੋ ਜਾ ਕੇ। ਏਸੇ ਤਰ੍ਹਾਂ ਹੀ ਇਹ ਵੀ ਪੁੱਛਿਆ ਕਰੋ। ਭਾਵੇਂ ਕਈਆਂ ਦਾ ਨਹੀਂ ਵੀ ਦੱਸਣ ਨੂੰ ਜੀਅ ਕਰਦਾ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਹੁੰਦਾ ਹੈ?

ਮੈਂ ਤੁਹਾਨੂੰ ਦਸਦਾ ਹਾਂ ਜਿਸ ਤਰ੍ਹਾਂ ਮੈਨੂੰ ਪਤਾ ਲੱਗਾ ਹੈ। ਇਕ ਬੀਬੀ ਅੰਮ੍ਰਿਤਸਰ ਦੇ ਸਕੂਲ ਵਿਚ ਪੜ੍ਹਦੀ ਸੀ। ਉਹ ਨਾਮਧਾਰੀ ਵੀ ਨਹੀਂ ਸੀ। ਉਹਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਹੋਣਾ ਸ਼ੁਰੂ ਹੋਇਆ। ਹੁਣ ਵੇਖਣ ਵਾਲੀ ਗੱਲ ਇਹ ਹੈ ਕਿ ਉਹ ਭਗਤੀ ਕਰਕੇ ਵੀ ਮਿਲਦਾ ਹੈ ਤੇ ਉਹ ਆਪਣੀ ਮਰਜ਼ੀ ਨਾਲ ਵੀ ਜਿਹਨੂੰ ਮਰਜ਼ੀ ਹੋਵੇ ਕਿਰਪਾ ਕਰ ਸਕਦਾ ਹੈ। ਉਹਦੇ ਅੱਗੇ ਰੁਕਾਵਟ ਕੋਈ ਨਹੀਂ, ਕਿਉਂਕਿ ਉਹ ਵੋਟਾਂ ਨਾਲ ਤੇ ਬਣਿਆ ਨਹੀਂ ਤੇ ਨਾ ਹੀ ਕਿਸੇ ਤੋਂ ਡਰਦਾ ਹੈ। ਉਸ ਲੜਕੀ ਨੇ ਗੜਵਾ ਜਲ ਦਾ ਕੋਲ ਰੱਖ ਕੇ ਜੋਤ ਜਗਾ ਕੇ ਘਿਓ ਦੀ, ਭਜਨ ਕਰਨਾ, ਆਸਣ ਵਿਛਾ ਕੇ। ਘਰਦਿਆਂ ਆਖਿਆ ਇਹਨੂੰ ਕੁਛ ਚੰਬੜ ਗਿਆ ਹੈ। ਉਹਨਾਂ ਨੇ ਉਹਨੂੰ ਤੰਗ ਕਰਨਾ ਸ਼ੁਰੂ ਕਰ ਦਿਤਾ:

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।।।***

ਪਰ ਦੁਨੀਆਂ ਦੀ ਮੱਤ —***ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ।।***

ਜੋੜ ਨਹੀਂ ਆਉਂਦਾ, ਉਹ ਭਗਤ ਭਾਵੇਂ ਕੋਈ ਉਦਾਸੀ ਹੋਵੇ, ਅਕਾਲੀ ਹੋਵੇ, ਨਾਮਧਾਰੀ ਹੋਵੇ, ਉਹਦਾ ਜੋੜ ਸੰਸਾਰ ਨਾਲੋਂ ਟੁਟ ਜਾਂਦਾ ਹੈ। ਜਿਵੇਂ ਬੀ. ਏ., ਐਮ. ਏ. ਜਦੋਂ ਕੋਈ ਕਰ ਜਾਂਦਾ ਹੈ, ਉਹ ਭਾਵੇਂ ਹਰੀਜਨ ਹੋਵੇ, ਭਾਵੇਂ ਪੰਡਿਤ ਹੋਵੇ, ਉਹਨੂੰ ਬੀ. ਏ., ਐਮ. ਏ. ਆਖਾਂਗੇ।

***ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ।।***

ਉਸ ਲੜਕੀ ਦਾ ਭਜਨ ਬੰਦਗੀ ਦਾ ਕੰਮ ਸ਼ੁਰੂ ਹੋ ਗਿਆ। ਦੂਜੇ ਪਾਸੇ ਘਰ ਦਿਆਂ ਨੇ ਉਸਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਸੱਚੇ ਪਾਤਸ਼ਾਹ ਉਸਨੂੰ ਦਰਸ਼ਨ ਦੇਕੇ ਆਂਹਦੇ ਨੇ, ਕੁੜੀਏ ਤੈਨੂੰ ਲੈ ਜਾਈਏ ? ਤੈਨੂੰ ਤੰਗ ਬੜਾ ਕਰਦੇ ਨੇ ਘਰ ਦੇ। ਐਸੇ ਵਿਅਕਤੀ ਸਦਾ ਹੀ ਰਜ਼ਾ ਵਿਚ ਰਹਿੰਦੇ ਨੇ। ਉਹਨਾਂ ਨੂੰ ਆਉਣ ਜਾਣ ਵਿਚ ਕੋਈ ਤਕਲੀਫ ਨਹੀਂ ਜਾਪਦੀ:

***ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ।।***

ਉਹਨੇ ਆਖਿਆ, ਜੀ ਸਤਿ ਬਚਨ, ਠੀਕ ਹੈ ਮੈਨੂੰ ਲੈ ਜਾਉ।

ਉਹਦੀ ਜਿਹੜੀ ਮਾਸਟਰਨੀ ਉਹਨੂੰ ਪੜ੍ਹਾਉਂਦੀ ਸੀ। ਉਸ ਨੇ ਉਸਨੂੰ ਜਿਹੜੀ ਗੱਲ ਹੋਣੀ, ਸਾਰੀ ਦੱਸਣੀ। ਉਹਨੂੰ ਜਦੋਂ ਉਸ ਨੇ ਇਹ ਗੱਲ ਦੱਸੀ, ਤਾਂ ਅਗੋਂ ਉਹਨੇ ਆਖਿਆ ਕਿ ਮੇਰੇ ਵਾਸਤੇ ਵੀ ਅਰਜ਼ ਕਰ ਕਿ ਮੈਨੂੰ ਵੀ ਲੈ ਚੱਲਣ।

ਐਸ ਸੰਸਾਰ ਦਾ ਸੁਖ ਛੱਡਣ ਨੂੰ ਕਿਸੇ ਦਾ ਜੀ ਨਹੀਂ ਕਰਦਾ। ਪਰ ਜਿਸ ਤੇ ਸਤਿਗੁਰੂ ਕਿਰਪਾ ਕਰੇ ਉਹ ਸਭ ਛੱਡ ਜਾਂਦੇ ਨੇ। ਜਿਵੇਂ ਘਰਦਿਆਂ ਨੂੰ, ਮਾਤਾ ਪਿਤਾ ਨੂੰ, ਭਰਾਵਾਂ ਨੂੰ, ਔਰਤ ਨੂੰ ਛੱਡ ਕੇ ਚਲੇ ਜਾਂਦੇ ਨੇ, ਜਦੋਂ ਉਹਨਾਂ ਨੂੰ ਪਤਾ ਲਗ ਜਾਏ ਕਿ ਹਵਾਈ ਜਹਾਜ਼ ਤੇ ਚੜ੍ਹਨਾ ਹੈ, ਟਾਈਮ ਨੇੜੇ ਹੈ। ਸਾਰੇ ਆਪਣਾ ਪਿਆਰਾ ਦੇਸ਼ ਛੱਡ ਕੇ ਚਲੇ ਜਾਂਦੇ ਨੇ। ਓਦੋਂ ਇਹ ਨਹੀਂ ਆਖਦੇ ਕਿ ਆਹ-ਮੇਰੇ ਪਿਓ ਦਾ ਹੈ, ਮੈਂ ਇਹ ਨਹੀਂ ਛੱਡਣਾ ਮਰ ਜਾਵਾਂਗਾ ਏਥੇ। ਜਦੋਂ ਮਾਇਆ ਦਾ ਲਾਲਚ ਹੋਵੇ ਸਾਰੇ ਹੀ ਛੱਡ ਕੇ ਚਲੇ ਜਾਂਦੇ ਨੇ। ਏਸੇ ਤਰ੍ਹਾਂ ਹੀ ਜਿਹੜੇ ਸਤਿਗੁਰੂ ਦੇ ਪਿਆਰੇ ਨੇ ਉਹਨਾਂ ਨੂੰ ਜਦੋਂ ਸਤਿਗੁਰੂ ਦਾ ਹੁਕਮ ਚੰਗਾ ਲਗਦਾ ਹੈ ਉਹ ਆਂਹਦੇ ਨੇ, ਛੱਡੋ ਜੀ ਮਾਇਆ ਨੂੰ।

ਉਹ (ਲੜਕੀ) ਆਂਹਦੀ ਏ ਮੈਂ ਪੁੱਛ ਕੇ ਦੱਸਾਂਗੀ। ਉਹਨੂੰ ਰੋਜ਼ ਦਰਸ਼ਨ ਹੁੰਦਾ ਸੀ। ਉਹਨੇ ਅਗਲੇ ਦਿਨ ਪੁੱਛਿਆ । ਸਤਿਗੁਰਾਂ ਹੁਕਮ ਕੀਤਾ ਜਾਹ ਉਹਨੂੰ ਆਖ ਲੈ ਜਾਵਾਂਗੇ। ਉਹਨੂੰ (ਮਾਸਟਰਨੀ ਨੂੰ) ਦਰਸ਼ਨ ਨਹੀਂ ਹੋਇਆ। ਉਹਨੂੰ ਹੀ ਹੁਕਮ ਹੋ ਗਿਆ ਕਿ ਜਾਹ ਉਹਨੂੰ ਜਾ ਕੇ ਕਹਿ ਦੇ ਕਿ ਲੈ ਜਾਵਾਂਗੇ। ਸਾਧ ਸੰਗਤ ਜੀ ਸਕੂਲ ਦੇ ਵਿਚ ਇਕ ਦਿਨ ਕਲਾਸ ਲੱਗੀ ਹੈ। ਇਹ ਨਹੀਂ ਕਿ ਅੰਦਰ ਬੈਠਿਆਂ ਦੀ ਗੱਲ ਹੈ। ਮਾਸਟਰਨੀ ਸਵਾਲ ਪੁੱਛਦੀ ਹੈ, ਲੜਕੀ ਦੱਸਦੀ ਹੈ। ਦੱਸਦਿਆਂ-ਦੱਸਦਿਆਂ ਉਹ ਏਧਰ ਡਿੱਗ ਪਈ ਹੈ ਤੇ ਉਹ ਓਧਰ ਡਿੱਗ ਪਈ-ਕੱਠੀਆਂ ਚੜ੍ਹਾਈ ਕਰ ਗਈਆਂ। ਇਸ ਸੁਖ ਦਾ ਉਹਨਾਂ ਨੂੰ ਹੀ ਪਤਾ ਹੈ ਜਿਨਾਂ ਨੂੰ ਇਹ ਪ੍ਰਾਪਤ ਹੋਇਆ ਹੈ।





# ਨਹਿ ਬਿਲੰਬ ਧਰਮੰ, ਬਿਲੰਬ ਪਾਪੰ

ਜੇ ਧਰਮ ਦਾ ਕੰਮ ਕਰਨਾ ਹੋਵੇ ਤਾਂ ਕਦੇ ਦੇਰ ਨ ਕਰੋ, ਉਸੇ ਵੇਲੇ ਕਰ ਦਿਓ ਜਿਸ ਵੇਲੇ ਦਿਲ ਵਿਚ ਆਵੇ। ਪਾਪ ਕਰਨ ਲੱਗਿਆਂ ਥੋੜਾ ਬਾਹਲਾ ਸੋਚ ਲਿਆ ਜਾਵੇ। ਏਥੇ ਦਮਦਮੇ (ਸਿਰਸਾ) ਵਿਚ ਬਖਸ਼ੀਸ਼ ਸਿੰਘ ਇਕ ਸਿੰਘ ਚੜ੍ਹਾਈ ਕੀਤਾ ਹੈ ਦੁਆਬੇ ਦਾ, ਪ੍ਰੀਤਮ ਸਿੰਘ ਦਾ ਭਰਾ। ਇਹ ਦੱਸਦੇ ਨੇ ਮੇਲੇ ਦਿਆਂ ਦਿਨਾਂ ਤੋਂ ਥੋੜਾ ਚਿਰ ਪਹਿਲੋਂ ਉਹਨੇ ਆਖਿਆ ਮੈਂ ਸ਼ਰਾਬ ਪੀਂਦਾ ਰਿਹਾ ਹਾਂ, ਮੈਂ ਬੜੀ ਗਲਤੀ ਕੀਤੀ ਹੈ, ਮੈਂ ਸ੍ਰੀ ਭੈਣੀ ਸਾਹਿਬ ਜਾ ਕੇ ਬਖਸ਼ਾਉਂਣਾ ਹੈ। ਕਿਸੇ ਕਾਰਨ ਉਹ ਨਹੀਂ ਜਾ ਸਕਿਆ ਤੇ ਉਹ ਚੜ੍ਹਾਈ ਕਰ ਗਿਆ ਹੈ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਅੱਜ ਉਹ ਚੀਜ਼, ਪਛਤਾਵੇ ਦੇ ਰਾਹੀਂ ਤੇ ਨਹੀਂ ਮਿਲ ਸਕਦੀ ਪਿਛਲੇ ਭਾਵੇਂ ਜੋ ਮਰਜ਼ੀ ਕਰਨ। ਜਿਸ ਵੇਲੇ ਏਹੋ ਜਿਹੀ ਗੱਲ ਦਿਲ ਵਿਚ ਆਵੇ ਉਸੇ ਵੇਲੇ ਪਹੁੰਚ ਕੇ ਉਹ ਕੰਮ ਮੁਕਾ ਲਿਆ ਕਰੋ। ਕੋਈ ਸਾਹ ਖਾਲੀ ਨਹੀਂ ਜਾਣਾ ਚਾਹੀਦਾ ਜਿਹੜਾ ਇਸ ਤਰ੍ਹਾਂ ਦਾ ਹੋਵੇ, ਪਤਾ ਕੋਈ ਨਹੀਂ ਹੁੰਦਾ ਆਦਮੀ ਦੀ ਜ਼ਿੰਦਗੀ ਦਾ।

ਸੋ ਕੱਲ ਵੀ ਅਰਜ਼ ਬੇਨਤੀ ਕੀਤੀ ਸੀ ਤੇ ਹੁਣ ਵੀ ਤੁਹਾਡੇ ਧਿਆਨ ਦੇਣ ਵਾਲੀ ਚੀਜ਼ ਹੈ। ਆਪਣੇ ਨੌਜਵਾਨ ਬੱਚਿਆਂ ਨੂੰ ਸਾਂਭੋ। ਉਹਨਾਂ ਨੂੰ ਪੜ੍ਹਾਓ ਬੇਸ਼ੱਕ, ਪਰ ਉਹਨਾਂ ਨੂੰ ਆਪਣੀ ਸੰਗਤ ਇਕ ਘੰਟਾ, ਅੱਧਾ ਘੰਟਾ ਜ਼ਰੂਰ ਦਿਓ। ਉਹਨਾਂ ਨੂੰ ਮਿਲੋ, ਉਹਨਾਂ ਦੇ ਕੀ ਵਿਚਾਰ ਨੇ ਉਹਨਾਂ ਨੂੰ ਸੁਣੋ-ਤੁਸੀਂ ਪੁੱਛਦੇ ਹੀ ਨਹੀਂ। ਐਥੋਂ ਮੁੰਡੇ ਸਕੂਲਾਂ ਵਿਚ, ਸਕੂਲਾਂ ਵਿਚੋਂ ਕਾਲਜਾਂ ਵਿਚ, ਕਾਲਜਾਂ ਵਿਚੋਂ ਫੇਰ ਯੂਨੀਵਰਸਿਟੀਆਂ ਵਿਚ ਚਲੇ ਜਾਂਦੇ ਨੇ। ਉਹ ਯੂਨੀਅਨਾਂ ਬਣਾ-ਬਣਾ ਕੇ ਲਾ-ਲਾ, ਲਾ-ਲਾ ਕਰਦੇ ਫਿਰਦੇ ਨੇ। ਫਿਰ ਤੁਸੀਂ ਮਗਰ ਭੱਜਦੇ ਹੋ ਕਿ ਮੇਰਾ ਮੁੰਡਾ ਕਿਤੇ ਮਰ ਨਾ ਜਾਏ ਓਥੇ ਜਾਕੇ। ਕਾਰਨ ਕੀ ਹੈ? ਮੁੰਡਿਆਂ ਤੇ ਕੰਟਰੋਲ ਨਹੀਂ। ਇਸ ਵਾਸਤੇ ਤੁਸੀਂ ਆਪਣੀ ਸੰਗਤ ਮੁੰਡਿਆਂ ਨੂੰ ਦਿਓ।

ਮੁੰਡਿਆਂ ਕੁੜੀਆਂ ਦੇ ਵਿਆਹ ਨੇ, ਉਸ ਬਾਰੇ ਮੁੰਡਿਆਂ ਨੂੰ ਇਹ ਧਿਆਨ ਨਾ ਹੋਵੇ ਕਿ ਉਹਨਾਂ ਨੇ ਹੀ ਜਾ ਕੇ ਇਕ ਦੂਜੇ ਨੂੰ ਆਪਸ ਵਿਚ ਵੇਖਣੈ। ਉਹ ਭਾਵੇਂ ਕਿੰਨੇ ਵੀ ਵੱਡੇ ਹੋ ਜਾਣ ਪਰ ਮਾਤਾ ਪਿਤਾ ਨੇ ਓਨੇ ਸਾਲ ਵੱਡੇ ਹੀ ਰਹਿਣਾ ਹੈ ਉਹਨਾਂ ਤੋਂ। ਸੋ ਇਹ ਆਦਤਾਂ ਲੋਕਾਂ ਵਾਲੀਆਂ ਸਾਡੇ ਵਿਚ ਨਹੀਂ ਚਾਹੀਦੀਆਂ, ਜੇਹੜੀਆਂ ਬਹੁਤ ਜ਼ੋਰ ਨਾਲ ਪ੍ਰਵੇਸ਼ ਹੋ ਰਹੀਆਂ ਨੇ। ਜੇ ਹੁਣ ਮੈਂ ਪੁੱਛਾਂ ਕਿ ਤੁਸੀਂ ਜਿੰਨੇ ਕੁ ਸਰੀਰ ਏਥੇ ਬੈਠੇ ਹੋ, ਤੁਹਾਡੇ 'ਚੋਂ ਜੰਗਲ ਜਾ ਕੇ ਹੱਥ ਕਿੰਨੇ ਕੁ ਰੇਤੇ ਨਾਲ ਮਾਂਜਦੇ ਨੇ। ਫਿਰ ਮੈਨੂੰ ਭਾਵੇਂ ਸੰਗ ਆਵੇ ਤੁਹਾਨੂੰ ਖੌਰੇ ਆਵੇ ਕਿ ਨਾ ਆਵੇ ਇਸ ਗੱਲ ਦੀ—ਫਲਾਣੇ ਨੂੰ ਅਜੇ ਝਾੜੇ ਬਹਿ ਕੇ ਹੱਥ ਧੋਣ ਦੀ ਜਾਚ ਵੀ ਨਹੀਂ ਆਈ। ਤੇ ਸਾਨੂੰ ਜਿਹੜੀ ਆਈ ਹੈ ਉਹ ਵੀ ਭੁੱਲ ਗਈ ਹੈ। ਪਤਾ ਕਰੋ ਬੱਚੇ ਤੋਂ ਕਿ ਹੱਥ

ਮਾਂਜੇ ਨੇ ਕਿ ਨਹੀਂ ਮਾਂਜੇ। ਕੋਲ ਬਹਿ ਕੇ ਉਹਨੂੰ ਅਰਦਾਸ ਸਿਖਾਓ। ਕਿੱਡੀ ਸੰਗ ਆਉਣ ਵਾਲੀ ਗੱਲ ਹੈ ਕਿ ਵੀਹਾਂ ਵੀਹਾਂ, ਪੰਝੀਆਂ ਪੰਝੀਆਂ ਸਾਲਾਂ ਦੇ ਮੁੰਡੇ ਕੁੜੀਆਂ ਨੂੰ ਅਰਦਾਸਾਂ ਨਹੀਂ ਆਉਂਦੀਆਂ ਵਿਆਹ ਵੇਲੇ ਪਤਾ ਲਗਦਾ ਹੈ– ਜਪੁਜੀ ਸਾਹਿਬ ਪੜ੍ਹਨਾ ਤੇ ਕਿਤੇ ਰਿਹਾ। ਜਿਹੜੀਆਂ ਤੁਹਾਨੂੰ ਗੱਲਾਂ ਆਖੀਆਂ ਨੇ ਬਹੁਤ ਛੇਤੀਂ, ਬਹੁਤ ਫਿਕਰ ਨਾਲ ਇਹਨਾ ਨੂੰ ਕਰਨਾ ਸ਼ੁਰੂ ਕਰੋ। ਬੜੀ ਘਾਟ ਆਉਂਦੀ ਜਾਂਦੀ ਹੈ ਤੁਹਾਡੇ ਵਿਚ ਇਸ ਗੱਲ ਦੀ।

ਪੈਸੇ ਕਿੰਨੇ ਵੀ ਹੋ ਜਾਣ ਉਹਨਾਂ ਨੇ ਨਾਲ ਨਹੀਂ ਜਾਣਾ। ਏਸ ਚੀਜ਼ ਨੇ ਨਾਲ ਜਾਣਾ ਹੈ। ਤੁਹਾਡੇ ਮੁੰਡੇ ਜੇ ਐਸ ਸੰਸਾਰ ਤੋਂ ਚਲੇ ਜਾਣ ਓਥੇ ਉਹਨਾਂ ਨੂੰ ਕੋਈ ਤਕਲੀਫ ਆਵੇ ਤੇ ਉਹ ਤੁਹਾਨੂੰ ਗਾਲ੍ਹਾਂ ਕੱਢਣ ਤਾਂ ਇਹ ਗੱਲ ਤੁਹਾਨੂੰ ਚੰਗੀ ਲੱਗੇਗੀ? ਅਸੀਂ ਤਾਂ ਬੱਚੇ ਸਾਂ। ਬੱਚਾ ਹੈ ਤਾਂ ਤੁਸੀਂ ਪੜ੍ਹਾਉਂਦੇ ਨਹੀਂ ਬੱਚੇ ਨੂੰ। ਉਹ ਤੁਹਾਨੂੰ ਵੱਡਾ ਹੋ ਕੇ ਆਖਦਾ ਹੈ ਕਿ ਮੈਂ ਤਾਂ ਬੱਚਾ ਸਾਂ ਮੈਂ ਤੇ ਨਹੀਂ ਸਾਂ, ਆਖੇ ਲੱਗਦਾ। ਮੇਰੇ ਪਿਉ ਦਾ ਕੰਮ ਸੀ ਮੈਨੂੰ ਪੜ੍ਹਾਉਂਦਾ। ਜਾਂ ਮੈਂ ਬਿਮਾਰ ਸਾਂ ਤੇ ਮੈਨੂੰ ਟੀਕਾ ਨਹੀਂ ਲਵਾਇਆ ਤੇ ਮੈਂ ਤੇ ਭਲਾ ਰੋਣਾ ਹੀ ਸੀ। ਪਿਉ ਦਾ ਕੰਮ ਸੀ ਰੋਂਦੇ ਨੂੰ ਟੀਕਾ ਲਵਾ ਛੱਡਦਾ, ਮੈਂ ਬਚ ਜਾਂਦਾ। ਇਹ ਗੱਲਾਂ, ਤੁਹਾਡੇ ਧਿਆਨ ਵਾਲੀਆਂ ਨੇ। ਆਪਣੇ ਆਪਣੇ ਘਰਾਂ ਵਿਚ ਇਕ ਦੂਜੇ ਨੂੰ ਆਖੋ। ਜੇ ਨਹੀਂ ਆਖੇ ਲਗਦਾ ਉਹ ਤਾਂ ਆਪਣੇ ਭਰਾ ਨੂੰ ਆਖੋ ਮੇਰਾ ਮੁੰਡਾ ਆਖੇ ਨਹੀਂ ਲਗਦਾ ਤੂੰ ਉਹਨੂੰ ਆਖੇ ਲਾ। ਪੜ੍ਹਾਉਣ ਵਾਲੇ ਪਾਸੇ ਦਾ ਬਹੁਤ ਫਿਕਰ ਹੈ। ਸਾਧ ਸੰਗਤ ਵਾਲੇ ਪਾਸੇ ਦਾ ਬਿਲਕੁਲ ਫਿਕਰ ਹਟ ਗਿਆ ਹੈ। ਜਿਨ੍ਹਾਂ ਸਤਿਗੁਰਾਂ ਨੇ ਕਿਰਪਾ ਕਰਕੇ ਆਹ ਜਮੀਨਾਂ ਲੈ ਕੇ ਦਿੱਤੀਆਂ ਨੇ, ਸੁਖ ਦਿੱਤੇ ਨੇ ਉਹਨਾਂ ਨੂੰ ਬਿਲਕੁਲ ਹੀ ਭੁਲਾ ਕੇ ਲਾਂਭੇ ਰੱਖਣ ਵਾਲੀ ਗੱਲ ਕਰਦੇ ਹੋ। ਇਹ ਤੁਸੀਂ ਜਿਹੜੀ ਕੋਸ਼ਿਸ਼ ਕਰਦੇ ਹੋ, ਅਸੀਂ ਪੜ੍ਹਾ ਦੇਈਏ। ਤੁਸੀਂ ਆਪਣੀਆਂ ਅੱਖਾਂ ਮੀਟਣ ਵਾਲੀ ਗੱਲ ਹੀ ਕਰਦੇ ਹੋ। ਜੇ ਬਿੱਲੀ ਦੇ ਕੋਲ ਕਬੂਤਰ ਅੱਖਾਂ ਮੀਟ ਲਵੇ ਤਾਂ ਵੀ ਬਿੱਲੀ ਨੇ ਛੱਡਣਾ ਨਹੀਂ ਭਾਵੇਂ ਅੱਖਾਂ ਮੀਟ ਲਵੇ ਉਹ। ਸੋ ਜਿਵੇਂ ਮੈਂ ਆਖਿਐ, ਜੇਹੜੀ ਜਦੋਂ ਦਿਲ ਵਿਚ ਗੱਲ ਆਵੇ ਉਸੇ ਵੇਲੇ ਹੀ ਸਾਧ ਸੰਗਤ ਵਿਚ ਜਾ ਕੇ ਮਾਫੀ ਮੰਗ ਲਵੋ ਤੇ ਅਗਾਂਹ ਵਾਸਤੇ ਆਪਣੀ ਗੱਲ ਮੁਕਾ ਲਵੋ।

ਸਿਨਮਾ ਨਾ ਵੇਖਣ ਬੱਚੇ। ਤੁਸੀਂ ਮੈਨੂੰ ਕਦੇ ਨਹੀਂ ਸ਼ਕਾਇਤ ਕੀਤੀ ਕਿਸੇ ਨੇ ਆ ਕੇ 'ਜੀ, ਮੇਰਾ ਮੁੰਡਾ ਸਿਨਮਾ ਵੇਖਣੋਂ ਨਹੀਂ ਹਟਦਾ। ਆਖਦੇ ਨੇ ਸਗੋਂ, ਫਲਾਣਾ ਗਿਆ ਹੈ ਤੂੰ ਵੀ ਜਾਹ। ਸੋ ਤੁਸੀਂ ਬੱਚਿਆਂ ਨੂੰ ਹਟਾਓ ਇਸ ਗੱਲ ਤੋਂ। ਤਾਂ ਜੋ ਅਗਾਂਹ ਆਪਣਾ ਨਿਸ਼ਾਨ ਕਾਇਮ ਰਹਿ ਜਾਵੇ। ਨਿਸ਼ਾਨ ਹੀ ਨਾ ਕਾਇਮ ਰਿਹਾ ਤੇ ਬੱਚਿਆਂ ਦਾ ਕੀ ਫਾਇਦਾ ਹੋਇਆ। ਜਿਸ ਘਰ ਵਿਚ ਸਿੱਖੀ ਨਹੀਂ ਰਹੀ, ਨਿਸ਼ਾਨ ਕੀ ਰਹਿਣੈ ਓਥੇ ? ਸੋ ਇਹਦੇ ਵਾਸਤੇ ਪੂਰੀ ਤਰ੍ਹਾਂ ਧਿਆਨ ਦਿਓ।





# ਤਾਂ ਹੀ ਮੰਤ੍ਰ ਫਲੀਭੂਤ ਹੁੰਦਾ ਹੈ

ਸਾਧ ਸੰਗਤ ਜੀ ਜਿੰਨੇ ਦਿਨ ਤੁਸਾਂ ਐਥੇ ਸ੍ਰੀ ਭੈਣੀ ਸਾਹਿਬ ਸਮਾਗਮ ਵਿਚ ਰਹਿਣਾ ਹੈ, ਸਮਾਗਮ ਵਾਲੇ ਪਾਸੇ ਪੂਰਾ ਧਿਆਨ ਦਿਓ, ਹੋਰ ਪਾਸੇ ਨਹੀਂ। ਪਿਛੇ ਜਿਹੇ ਸ੍ਰ. ਗੁਰਚਰਨ ਸਿੰਘ ਹੁਰੀਂ ਏਥੇ ਆਏ ਸਨ ਤਾਂ ਉਹਨਾਂ ਨੇ ਦੱਸਿਆ ਕਿ ਜਿਹੜਾ ਸਾਡਾ ਮੰਤ੍ਰ 'ਸ਼ਬਦ' ਹੈ, ਇਸਤੇ ਬਾਹਰਲੇ ਪੱਛਮੀ ਦੇਸ਼ਾਂ ਵਾਲਿਆਂ ਨੇ ਵੀ ਅਧਿਐਨ ਕੀਤਾ ਹੈ। ਉਹਨਾਂ ਨੇ ਵੀ ਇਸ ਅਧਿਐਨ ਵਿਚੋਂ ਇਹੋ ਨਤੀਜਾ ਕੱਢਿਐ ਕਿ ਜਿਹੜਾ ਮੰਤ੍ਰ ਹੈ, ਉਸਦੇ ਪੂਰੇ ਅੱਖਰ ਲਾ ਕੇ ਜਾਪ ਕੀਤਾ ਜਾਵੇ ਅਤੇ ਉਹਦਾ ਪੂਰਾ ਧਿਆਨ ਕੀਤਾ ਜਾਵੇ। ਤਾਂ ਉਹ ਮੰਤ੍ਰ ਫਲੀਭੂਤ ਹੁੰਦਾ ਹੈ।

ਸੋ ਏਥੇ ਜਿੰਨਾ ਚਿਰ ਤੁਸਾਂ ਰਹਿਣਾ ਹੈ, ਆਪਣੇ ਵਿਚਾਰਾਂ ਨੂੰ ਸ਼ੁਧ ਕਰਨ ਵਾਸਤੇ, ਸਤਿਗੁਰਾਂ ਦੇ ਬਚਨਾਂ 'ਤੇ ਚਲਣ ਵਾਸਤੇ, ਆਪਣੇ ਤੇ ਆਪਣੇ ਦੇਸ਼ ਦੀ, ਆਪਣੇ ਸਾਥੀਆਂ ਦੀ ਕਲਿਆਣ ਵਾਸਤੇ, ਜਿਹੜੇ ਵਿਚਾਰ ਕਰਨੇ ਨੇ ਉਹ ਤਾਂ ਹੀ ਹੋ ਸਕਦੇ ਨੇ ਜੇ ਸਾਧ ਸੰਗਤ ਦਾ ਦਰਸ਼ਨ ਸਾਧ ਸੰਗਤ ਦੇ ਰੂਪ ਵਿਚ ਕਰਕੇ ਤੇ ਰਸਨਾਂ ਦਾ ਜਿਹੜਾ ਕੰਮ ਹੈ, ਨਾਮ ਜਪ ਕੇ ਆਪਣੇ ਆਪ ਉੱਤੇ ਕੰਟਰੋਲ ਕੀਤਾ ਜਾਵੇ।

ਜੇ ਪ੍ਰਸ਼ਾਦਾ ਛਕ ਕੇ ਕਟਾਣੀ, ਨੀਲੋਂ ਆਦਿ ਪਾਸੇ ਘੁੰਮਣ ਫਿਰਨ ਚਲੇ ਜਾਣਾ ਹੈ ਫਿਰ ਏਥੇ (ਸ੍ਰੀ ਭੈਣੀ ਸਾਹਿਬ) ਆਉਣ ਦਾ ਕੋਈ ਫਾਇਦਾ ਨਹੀਂ। ਏਦੂੰ ਬੜੇ ਸੋਹਣੇ-ਸੋਹਣੇ ਥਾਂ ਖਾਣ ਪੀਣ ਵਾਲੇ, ਦਿੱਲੀ ਆਦਿ ਵਿਚ ਹੈ ਨੇ, ਮੰਡੀ ਵੀ ਹੋਣਗੇ। ਏਥੇ ਆ ਕੇ ਓਧਰ ਜਾਣ ਦਾ ਵਿਚਾਰ ਨਹੀਂ ਕਰਨਾ। ਜੇ ਕੋਈ ਓਧਰ ਨੂੰ ਡਿੱਗਦਾ ਹੈ ਜਾਂ ਕੋਈ ਜਾਣ ਦਾ ਸੋਚਦਾ ਵੀ ਹੈ, ਉਸਨੂੰ ਆਖੋ ਇਹ ਨਹੀਂ ਕਰਨਾ। ਇਹ ਇਕ ਦੂਜੇ ਨੂੰ ਦੱਸੋ, ਨਾਲ ਲੈ ਕੇ ਨਾ ਤੁਰ ਪਵੋ।

ਮੈਂ ਤੁਹਾਨੂੰ ਜੇਹੜੀ ਗੱਲ ਆਖੀ ਸੀ ਕਿ ਜਿਹੜਾ ਮੰਤ੍ਰ ਹੈ, ਉਹਦਾ ਜਾਪ ਪੂਰੇ ਅੱਖਰ ਲਾ ਕੇ, ਉਹਦੇ ਵਿਚ ਪੂਰਾ ਧਿਆਨ ਦੇ ਕੇ ਕੀਤਾ ਜਾਵੇ ਤਾਂ ਹੀ ਉਹ ਫਲੀਭੂਤ ਹੁੰਦਾ ਹੈ। ਸੋ ਤੁਸੀਂ ਵੀ ਜੇ ਇਸ ਸਮਾਗਮ ਨੂੰ ਪੂਰਾ ਧਿਆਨ ਦੇ ਕੇ, ਇਹਦੇ ਵਿਚ ਕੰਮ ਕਰੋਗੇ ਤਾਂ ਪੂਰੀ ਸਫਲਤਾ ਹੋਵੇਗੀ।



# ਸੋ ਸੂਰਾ ਵਰੀਆਮੁ

ਸੰਤ ਵਰਿਆਮ ਸਿੰਘ ਹੁਰਾਂ ਦੇ ਵਿਚਾਰ ਸੁਣੇ ਨੇ, ਇਉਂ ਲਗਦੈ ਕਿ ਏਹੋ ਜਿਹੇ ਸੰਤਾਂ ਉੱਤੇ ਸਤਿਗੁਰੂ ਇਹ ਤੁਕਾਂ ਸਫਲ ਕਰਦੈ।

*ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ।।*

ਉਹਨਾਂ ਨੇ ਇਹ ਕੰਮ ਕੀਤੈ ਆਪਣਾ ਤਜਰਬਾ ਸਾਨੂੰ ਦੱਸਿਐ।

ਬਹੁਤ ਵੱਡੀ ਗੱਲ ਉਹਨਾਂ ਨੇ ਆਖੀ ਐ, ਜਿਵੇਂ ਤੁਸੀਂ ਜ਼ਮੀਨ ਖਰੀਦਦੇ ਓ, ਉਧਾਰ ਪੈਸੇ ਲੈ ਕੇ, ਬੈਂਕ ਤੋਂ ਪੈਸੇ ਲੈ ਕੇ, ਯਾਨੀ ਸੌਦਾ ਸਾਡਾ ਸਿਰੇ ਚੜ੍ਹ ਜਾਏ ਜਿਸ ਤਰ੍ਹਾਂ ਵੀ ਹੋਵੇ। ਉਹਨਾਂ ਤੁਹਾਨੂੰ ਦੱਸਿਐ ਇਹ ਸਾਰੇ ਕੰਮ ਛੱਡ ਕੇ ਲੱਕ ਇਸ ਕੰਮ ਲਈ ਬੰਨ੍ਹੋ, ਕਿ ਉਹ ਘਰ, ਉਹ ਜ਼ਮੀਨ ਉਹ ਮਹੱਲ ਸਾਨੂੰ ਮਿਲੇ ਜੋ ਪਰਮਾਤਮਾ ਦਾ ਹੈ।

*ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ।।*

ਨਾ ਓਥੇ ਮੌਤ ਹੈ, ਨਾ ਜਨਮ ਤੇ ਨਾ ਓਥੇ ਬੁਢੇਪਾ ਏ। ਏਹੋ ਜਿਹਾ ਥਾਂ ਏ ਓਥੇ। ਪਰ ਏਹਦੇ ਵਿਚ ਜਿਹੜੇ ਜਿਹੜੇ ਅੜਿੱਕੇ ਨੇ ਉਹ ਵੀ ਤੁਹਾਨੂੰ ਸਾਰਿਆਂ ਨੂੰ ਉਹਨਾਂ ਦੱਸ ਦਿੱਤੇ ਨੇ। ਮੇਰਾ ਧਨ, ਮੇਰੀ ਜ਼ਮੀਨ, ਮੇਰਾ ਪਰਵਾਰ ਸਾਰਾ ਕੁਛ ਏਥੇ ਹੀ ਰਹਿ ਜਾਣੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਿਹੜੇ ਬਚਨ ਲਿਖੇ ਨੇ, ਸੰਤ ਸੰਤੋਖ ਸਿੰਘ ਹੁਰਾਂ ਨੇ, ਉਹਦੇ ਵਿਚ ਕਈ ਵੇਰਾਂ ਆਉਂਦੈ ਕਿ ਉਹ ਸਿੱਖ ਜਿਹੜਾ ਸੀ ਚਮਤਕਾਰਾਂ ਵਿਚ ਫਸ ਗਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਦੇ ਉਪਦੇਸ਼ ਵਿਚ ਤੁਸਾਂ ਸੁਣਿਐ ਕਿ ਫਰੀਦ ਜੀ ਤਪ ਕਰਨ ਗਏ, ਉਹਨਾ ਵੇਖਿਆ ਕਿ ਮੈਂ ਕਿਥੇ ਕੁ ਪਹੁੰਚਿਆ ਹਾਂ, ਦਰਖਤਾਂ ਉੱਤੇ ਚਿੜੀਆਂ ਬੈਠੀਆਂ ਸਨ। ਉਹਨਾ ਵੇਖ ਕੇ ਆਖਿਆ ਮਰ ਜਾਓ। ਉਹ ਮਰ ਕੇ ਸਾਰੀਆਂ ਥੱਲੇ ਡਿੱਗ ਪਈਆਂ। ਫਿਰ ਕਹਿੰਦੇ ਜਿਊਂ ਪਓ, ਉਹ ਉਡ ਕੇ ਸਾਰੀਆਂ ਦਰਖਤ 'ਤੇ ਚੜ੍ਹ ਗਈਆਂ। ਉਹ ਆਂਹਦੇ ਚੱਲੀਏ ਹੁਣ ਜੋ ਕੁਛ ਲੈਣਾ ਸੀ ਉਹ ਲੈ ਲਿਆ ਹੈ। ਰਾਹ ਵਿਚ ਆਉਂਦਿਆਂ ਨੂੰ ਪਿਆਸ ਲੱਗੀ, ਉਹਨਾ ਪਾਣੀ ਪੀਣਾ ਸੀ। ਇਕ ਮਾਈ ਪਾਣੀ ਕੱਢੀ ਜਾਂਦੀ ਏ ਤੇ ਡੋਲ੍ਹੀ ਜਾਂਦੀ ਹੈ, ਪਾਣੀ ਕੱਢੀ ਜਾਂਦੀ ਏ ਤੇ ਡੋਲ੍ਹੀ ਜਾਂਦੀ ਹੈ। ਉਹਨਾ ਵੱਲ ਵੇਂਹਦੀ ਹੀ ਨਹੀਂ ਉਹ। ਫਰੀਦ ਜੀ ਨੇ ਜਰਾ ਕੁ ਸਖਤ ਗੱਲ ਆਖੀ ਪਈ ਪਾਣੀ ਡੋਲ੍ਹੀ ਜਾਂਦੀ ਏਂ, ਪਿਆਉਂਦੀ ਨਹੀਂ। ਉਹਨੇ ਆਖਿਆ, ਏਥੇ ਚਿੜੀਆਂ ਨਹੀਂ ਜਿਹੜੀਆਂ ਮਰ ਜਾਣਗੀਆਂ ਤੇ ਜਿਊਂ ਪੈਣਗੀਆਂ। ਫਰੀਦ ਜੀ ਨੇ ਸੋਚਿਆ ਕਿ ਇਹਨੂੰ ਕਿਸਨੇ ਗੱਲ ਦੱਸ ਦਿੱਤੀ। ਉਹਨਾ ਪੁੱਛਿਆ ਤੇ ਮਾਈ ਨੇ ਸਾਰੀ ਗੱਲ ਦੱਸ ਦਿੱਤੀ ਕਿ ਮੈਂ ਐਸ ਤਰ੍ਹਾ ਆਪਣੇ ਪਤੀ ਦੀ ਸੇਵਾ ਕੀਤੀ, ਉਹਦੇ ਤੇ ਵਿਸ਼ਵਾਸ ਕੀਤਾ ਜੋ ਉਹਨੇ ਆਖਿਆ, ਮੰਨਿਆ ਤਾਂ ਮੈਨੂੰ ਇਸ ਗੱਲ ਦੀ

ਪ੍ਰਾਪਤੀ ਹੋਈ ਹੈ। ਸੋ ਤੁਹਾਨੂੰ ਸੰਤਾਂ ਨੇ ਇਹ ਵੀ ਦੱਸਿਐ ਕਿ-

*ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ।।*
*ਭਾਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ।।*

ਭਾਭੀਰੀ ਜਾਨਵਰ ਏ, ਜਿਹਦਾ ਬੜਾ ਹੀ ਪਤਲਾ ਖੰਭ ਏ? ਉਹਦਾ ਵੀ ਇਹਨੂੰ ਮਾਨ ਹੋਣਾ ਏ। ਤੇ ਫਿਰ ਉਹ ਹਟਿਆ ਕਿਸ ਤਰ੍ਹਾਂ?

ਅਗਲੀਆਂ ਤੁਕਾਂ ਵਿਚ ਸਤਿਗੁਰਾਂ ਨੇ ਦੱਸਿਆ-

*ਭਇਓ ਕਿਰਪਾਲੁ*—ਖੁਸ਼ ਹੋ ਗਿਆ।

*ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ।।*
*ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ।।*





# ਇਹੋ ਅਸ਼ੀਰਵਾਦ ਹੈ

ਪਿੰਡ ਡਰੋਲੀ ਕਲਾਂ (ਜਲੰਧਰ) ਤੋਂ ੯ ਗੈਰ ਨਾਮਧਾਰੀ ਸਰੀਰ ਅਸ਼ੀਰਵਾਦ ਲੈਣ ਆਏ ਤਾਂ ਪਾਤਸ਼ਾਹ ਜੀ ਹੁਕਮ ਕੀਤਾ, "ਅੱਜ ਤੋਂ ਮਾਸ ਸ਼ਰਾਬ ਛੱਡ ਦਿਓ, ਭਜਨ ਪੁੱਛੋ ਤੇ ਕਰਿਆ ਕਰੋ। ਬੱਸ ਇਹੋ ਅਸ਼ੀਰਵਾਦ ਹੈ। ਭਜਨ ਉੱਚੀ ਨਹੀਂ ਕਰਨਾ, ਕਿਸੇ ਨੂੰ ਦੱਸਣਾ ਨਹੀਂ। ਜਿਹੜੀ ਚੀਜ਼ ਉਂਜ ਪ੍ਰਾਪਤ ਨਹੀਂ ਹੁੰਦੀ, ਨਾਮ ਸਿਮਰਨ ਨਾਲ ਪ੍ਰਾਪਤ ਹੋ ਜਾਂਦੀ ਹੈ। ਸਿਮਰਨ ਤੇ ਬੈਠਣ ਵੇਲੇ ਅਰਦਾਸ ਕਰਿਆ ਕਰੋ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣ। ਪ੍ਰਸ਼ਾਦਾ ਛਕਣ ਵੇਲੇ ਕੰਘਾ ਕੇਸਾਂ ਵਿਚ ਹੋਵੇ। ਪਿਸ਼ਾਬ ਕਰਨ ਵੇਲੇ ਜਲ ਵਰਤਿਆ ਕਰੋ। ਅੱਜ ਕੱਲ੍ਹ ਬੜੇ ਸਾਧਨ ਬਣੇ ਹਨ। ਪਾਣੀ ਦੀ ਸ਼ੀਸ਼ੀ ਬੋਝੇ ਵਿਚ ਰੱਖੋ। ਗੁਰਬਾਣੀ ਵਿਚ ਲਿਖਿਆ ਹੈ ***ਮੂਤ ਪਲੀਤੀ ਕਪੜ ਹੋਇ॥***

## ਦੇਣ ਵਾਲਾ ਸਤਿਗੁਰੂ ਹੈ

"ਝਗੜਾ ਨਾ ਕਰੋ! ਜੋ ਮਸਤਕ ਵਿਚ ਲਿਖਿਆ ਹੈ, ਮਿਲ ਜਾਂਦਾ ਹੈ। ਦੇਣ ਵਾਲਾ ਤਾਂ ਸਤਿਗੁਰੂ ਹੈ।"

"ਗੁੱਸੇ ਗਿਲੇ ਤੋਂ ਬਾਅਦ ਆਪਸ ਵਿਚ ਖੁਸ਼ ਰਹੀਏ, ਵਿਹਾਰਾਂ ਵਿਚ ਇਹ ਹੁੰਦੇ ਹੀ ਹਨ। ਜੰਗਲੀ ਜਾਨਵਰ ਤੇ ਪੰਛੀ ਕਿੰਨੇ ਤੰਦਰੁਸਤ ਤੇ ਖੁਸ਼ੀ ਵਿਚ ਨੱਚਦੇ ਟੱਪਦੇ ਫਿਰਦੇ ਹਨ। ਉਹ ਆਦਮੀਆਂ ਵਾਂਗੂ ਹੱਥਾਂ ਨਾਲ ਘਰ ਨਹੀਂ ਬਣਾ ਸਕਦੇ ਤੇ ਹੋਰ ਕੋਈ ਕੰਮ ਵੀ ਨਹੀਂ ਕਰ ਸਕਦੇ। ਆਪਣਾ ਮਨੁੱਖ ਹੋਣ ਦਾ ਕੀ ਫਾਇਦਾ ਜੇ ਖੁਸ਼ ਨਾ ਰਹੀਏ।

## ਬੰਤਾ ਸਿੰਘ ਠੀਕ ਹੋ ਗਿਆ

"ਲਖਨਊ ਬਾਬਾ ਬੰਤਾ ਸਿੰਘ (ਖਿਆਲਾ) ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿੰਦਾ ਕਰਦਾ ਹੁੰਦਾ ਸੀ। ਪਾਗਲਾਂ ਵਾਂਗ ਹੋ ਗਿਆ। ਚਾਰ ਚੁਫੇਰੇ ਕਾਗਜ਼ ਖਿਲਰੇ ਰਹਿੰਦੇ। ਮੈਂ ਗਿਆ, ਮੈਨੂੰ ਕਹਿੰਦੇ-ਮੈਂ ਬੀਮਾਰ ਹਾਂ, ਕ੍ਰਿਪਾ ਕਰੋ ਮੈਂ ਠੀਕ ਹੋ ਜਾਵਾਂ। ਮੈਂ ਆਖਿਆ ਜਿਹੜੇ ਮੂੰਹ ਨਾਲ ਸੱਚੇ ਪਾਤਸ਼ਾਹ ਜੀ ਦੀ ਨਿੰਦਾ ਕੀਤੀ ਹੈ ਉਸੇ ਮੂੰਹ ਨਾਲ ਵਡਿਆਈ ਕਰ। ਉਸਨੇ ਓਸੇ ਤਰ੍ਹਾਂ ਕੀਤਾ, ਸਿਫਤ ਕਰਨ ਲੱਗ ਪਿਆ, ਠੀਕ ਹੋ ਗਿਆ।"



# ਹਰਿ ਭਗਤਿ ਦ੍ਰਿੜ ਮਿਲੁ ਸਾਧ ਨਾਨਕ

ਤੁਹਾਨੂੰ ਪਤਾ ਏ ਥੜੇ ਬਣਾਉਣ ਦਾ ਹੁਕਮ ਹੋਇਆ, ਫਿਰ ਢਾਹੁਣ ਦਾ, ਫਿਰ ਬਣਾਉਣ ਦਾ ਹੁਕਮ ਹੋਇਆ ਤੇ ਫਿਰ ਕਿਹਾ ਢਾਹ ਦਿਓ। ਜੋ ਆਖਿਆ ਚਿੱਕੜ ਵਿਚੋਂ ਕੌਲ ਕੱਢ ਲਿਆ, ਕੱਢ ਲਿਆਂਦਾ ਤੇ ਤਰ ਗਿਆ, ਜੀਹਨੇ ਬਚਨ ਮੰਨ ਲਿਆ ਉਹ ਪਾਰ ਪਹੁੰਚ ਗਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਦੇ ਉਪਦੇਸ਼ ਵਿਚ ਆਉਂਦੈ ਕਿ ਭਾਈ ਨੰਦ ਲਾਲ ਇਹ ਗੱਲ ਕਹਿੰਦੈ ਕਿ ਮੇਰੇ ਮੁਰਸ਼ਦ ਦੇ ਹੁਕਮ ਮੰਨਣ ਵਿਚ ਉਜਰ ਕਾਹਦਾ ? ਉਹ ਜੋ ਹੈ ਸਭ ਠੀਕ ਐ।

ਜੋ ਆਖਿਆ ਕਿੱਕਰ ਤੋਂ ਮਠਿਆਈ ਝਾੜ ਤੇ ਉਹਨੇ ਇਹ ਆਖਿਆ ਈ ਨਹੀਂ ਕਿ ਇਹ ਕਿੱਕਰ ਹੈ ਇਸਤੋਂ ਮਠਿਆਈ ਕਿਵੇਂ ਝੜੇਗੀ, ਵਿਸ਼ਵਾਸ ਕਰ ਲਿਆ। ਉਹਨੇ ਪਹਿਲਾਂ ਪੋਚਾ ਦੇ ਕੇ ਥਾਂ ਸਾਫ ਕਰ ਲਿਆ ਕਿ ਏਥੇ ਮਠਿਆਈ ਝੜਨੀ ਹੀ ਹੈ। ਸੋ ਜੇ ਸਿੱਖੀ ਵਿਚੋਂ ਇਕ ਵਿਸ਼ਵਾਸ ਕੱਢ ਦਿਓ ਤਾਂ ਬਾਕੀ ਕੁਛ ਵੀ ਨਹੀਂ ਰਹਿ ਜਾਂਦਾ।

ਸਤਿਗੁਰਾਂ ਦੇ ਉਪਦੇਸ਼ ਵਿਚ ਤੁਸਾਂ ਬਾਰ ਬਾਰ ਸੁਣਿਐ ਕਿ ਯਕੀਨ ਹੀ ਹੈ ਜਿਹੜਾ ਕਿਸੇ ਨੂੰ ਪਾਰ ਲੰਘਾਉਂਦੈ। ਜੇ ਇਹ ਨਹੀਂ ਤਾਂ ਕੁਛ ਵੀ ਨਹੀਂ। ਸੋ ਮੈਂ ਸੰਤ ਵਰਿਆਮ ਸਿੰਘ ਜੀ (ਰਤਵਾੜੇ ਵਾਲਿਆਂ) ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ। ਇਹਨਾਂ ਦੇ ਆਲੇ ਦੁਆਲੇ ਏਨੇ ਸੰਤ ਰਹਿੰਦੇ ਨੇ, ਪਹੁੰਚੇ ਹੋਏ ਸੰਤ ਰਹਿੰਦੇ ਨੇ, ਆ ਆ ਕੇ ਮਿਲਦੇ ਨੇ। ਪਤਾ ਨਹੀਂ ਕਿੰਨੇ ਏਕੜਾਂ ਵਿਚ ਥਾਂ ਹੋਵੇ ਜਿਥੇ ਸਾਰੇ ਲੋਕੀ ਤੇ ਵੱਡੇ ਵੱਡੇ ਅਫਸਰ ਵੀ ਆ ਕੇ ਇਹਨਾਂ ਨੂੰ ਸੁਣਦੇ ਨੇ। ਵੱਡੇ ਵੱਡੇ ਪ੍ਰੋਫੈਸਰਾਂ, ਅਫਸਰਾਂ, ਬੁਧੀਜੀਵੀਆ ਨੇ ਇਹ ਗੱਲਾਂ ਨਹੀਂ ਦੱਸਣੀਆਂ ਜਿਹੜੀਆਂ ਸਾਧੂਆਂ ਕੋਲੋਂ ਮਿਲਦੀਆਂ ਨੇ।

ਮੈਂ ਇਹਨਾਂ ਨੂੰ ਆਖਿਆ ਸੀ ਏਥੇ ਤੁਹਾਡੇ ਮੁਤਾਬਿਕ ਸੰਗਤ ਬੜੀ ਥੋੜ੍ਹੀ ਹੈ। ਪਰ ਸਾਧੂਆਂ ਕੋਲ ਜਵਾਬ ਬੜੇ ਵਧੀਆ ਹੁੰਦੇ ਨੇ, ਇਹਨਾਂ ਨੇ ਆਖਿਆ ਏਥੇ ਕੁਆਲਿਟੀ ਹੈ ਕੁਆਂਟਿਟੀ ਨਹੀਂ। ਸਤਿਗੁਰੂ ਕਿਰਪਾ ਕਰੇ ਸੱਚੀ ਮੁੱਚੀਂ ਸਾਡੀ ਕੁਆਲਿਟੀ ਹੋਵੇ। ਮੈਂ ਸੰਤਾਂ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ। ਦਰਸ਼ਨ ਮੇਲੇ ਹੁੰਦੇ ਰਹਿਣ। ਇਹ ਤੁਸੀਂ ਆਪ ਵੀ ਸਮਝਦੇ ਹੋਵੋਗੇ ਆਪਣੇ ਮਨ ਨਾਲ ਕਿ ਕਿੰਨਾ ਜ਼ਿਆਦਾ ਸੁਆਦ ਆਇਐ ਉਹਨਾਂ ਦੇ ਬਚਨਾਂ ਦਾ। ਪਰ ਸੁਆਦ ਵੀ ਓਥੇ ਆਉਂਦੈ ਜਿਥੇ ਸਰੀਰ ਮਰ ਜਾਏ, ਜਾਨ ਨਿਕਲ ਜਾਏ ਵਿਚੋਂ। ਉਹਨੂੰ ਸੂਏ ਚੋਭੀ ਜਾਓ, ਉਹਨੂੰ ਪਾਣੀ ਪਿਆਈ ਜਾਓ ਕੁਛ ਨਹੀਂ ਅਸਰ ਹੁੰਦਾ ਪਰ ਜਿਹਦੇ ਵਿਚ ਸਤ ਸੰਗਤ ਵਾਲੀ ਬਿਰਤੀ ਐ ਉਹਨੂੰ ਇਹਦਾ ਜ਼ਿਆਦਾ ਸੁਆਦ ਆਉਂਦੈ। ਉਨਾਬ ਲਾਲ ਰੰਗ ਦਾ ਬੇਰ ਵਰਗਾ ਫਲ ਹੁੰਦੈ। ਆਮ ਕਰਕੇ ਪੰਸਾਰੀਆਂ ਦੀਆਂ ਦੁਕਾਨਾਂ ਤੋਂ ਮਿਲਦੈ। ਹਕੀਮ ਕਈ ਵੇਰਾਂ ਦਵਾਈ

ਵਜੋਂ ਦਸਦੇ ਨੇ। ਉਹਦਾ ਇਕ ਬੂਟਾ ਸਾਡੇ ਕੋਲ ਸ੍ਰੀ ਭੈਣੀ ਸਾਹਿਬ ਸੀ, ਮੈਂ ਹੋਰ ਲਭਦਾ ਰਿਹਾ ਪਰ ਮਿਲਿਆ ਨਹੀਂ। ਤੁਸੀਂ ਉਸ ਦੇ ਪੱਤੇ ਚੱਬ ਕੇ ਖੰਡ ਖਾਓ, ਗੁੜ ਖਾਓ, ਮਿਸ਼ਰੀ ਖਾਓ, ਤੁਹਾਨੂੰ ਬਿਲਕੁਲ ਇਓਂ ਲੱਗੇਗਾ ਜਿਸ ਤਰ੍ਹਾਂ ਰੇਤ ਖਾ ਰਹੇ ਹਾਂ। ਖੰਡ ਦਾ ਸਵਾਦ ਬਿਲਕੁਲ ਨਹੀਂ ਆਏਗਾ। ਜੇ ਕਿਸੇ ਕੋਲ ਹੋਏ ਤਾਂ ਤਜਰਬਾ ਕਰਿਓ। ਏਸੇ ਤਰ੍ਹਾਂ ਹੀ ਜਿੰਨਾ ਚਿਰ ਮਾਇਆ ਦਾ ਸਾਡੇ ਦਿਮਾਗ ਤੇ ਮਨ ਉਤੇ ਅਸਰ ਰਹਿੰਦਾ ਏ ਸਾਨੂੰ ਮਿੱਠੀ ਚੀਜ਼ ਵੀ ਕੌੜੀ ਲਗੇਗੀ, ਮਿੱਠੀ ਨਹੀਂ। ਮਨ ਤਨ ਦੇ ਵਿਚ ਸਤਿਗੁਰੂ ਦਾ ਵਾਸਾ ਹੋਵੇ। ਇਹ ਤਾਂ ਹੀ ਹੁੰਦਾ ਏ, ਜੇ ਤੁਸੀਂ ਸੁਣਦੇ ਓ ਕਿ ਕਿਸੇ ਪਾਸੇ ਥਾਂ ਜ਼ਮੀਨ ਬੜੀ ਸਸਤੀ ਮਿਲਦੀ ਹੈ, ਤੁਹਾਡੇ ਮਨ ਵਿਚ ਆਉਂਦੈ ਕਿ ਓਥੇ ਜਾ ਕੇ ਜ਼ਮੀਨ ਲਈਏ। ਫਿਰ ਤੁਹਾਨੂੰ ਪਤਾ ਹੁੰਦੈ ਕਿ ਇਕ ਅਫਸਰ ਬਿਜਲੀ ਵਾਲਾ ਹੈ ਉਹ ਤੁਹਾਨੂੰ ਟਿਊਬਵੈਲ ਲਵਾ ਦੇਵੇਗਾ। ਏਸੇ ਤਰ੍ਹਾਂ ਹੀ ਸਾਧੂਆਂ ਦੇ ਬਚਨ ਸੁਣਦਿਆਂ ਸੁਣਦਿਆਂ, ਬਹੁਤ ਵਾਰ ਸੁਣਦਿਆਂ, ਪਤਾ ਨਹੀਂ ਕਦੋਂ ਮਨ ਸਿੱਧਾ ਹੋ ਜਾਣਾ ਹੈ। ਮਾਈਆਂ ਦਾ ਜਿਹੜਾ ਪੁਰਾਣਾ ਚਰਖਾ ਹੁੰਦਾ ਸੀ, ਉਹਦੇ ਵਿਚ ਲੋਹੇ ਦਾ ਇਕ ਤੱਕਲਾ ਹੁੰਦਾ ਸੀ। ਉਹ ਜਿਸ ਵੇਲੇ ਵਿੰਗਾ ਹੋ ਜਾਂਦਾ ਤਾਂ ਮਾਈ ਉਸਨੂੰ ਸਿੱਧਾ ਕਰਨ ਲਈ ਕਦੇ ਇਉਂ ਮਾਰਦੀ ਹੈ– ਕਦੇ ਐਉਂ ਮਾਰਦੀ ਹੈ, ਪਤਾ ਨਹੀਂ ਕਿਹੜੀ ਠਕੋਰ ਨਾਲ ਉਹਨੇ ਸਿਧਾ ਹੋ ਜਾਣੈ। ਇਕ ਕਥਾ ਹੈ–

ਇਕ ਰਾਜਾ ਸੀ, ਉਹਦੇ ਸ਼ਹਿਰ ਵਿਚ ਕੋਈ ਗਾਉਣ ਵਜਾਉਣ ਵਾਲੇ ਆ ਗਏ। ਉਹਦੇ ਵਜ਼ੀਰਾਂ ਨੇ ਆਖਿਆ, "ਰਾਜਾ ਗਾਉਣ ਵਜਾਉਣ ਵਾਲੇ ਆਏ ਨੇ ਇਹਨਾਂ ਦਾ ਮੇਲਾ ਕਰਾ ਲਈਏ।" ਉਹ ਆਂਹਦਾ ਹੈ ਐਂਵੇ ਪੈਸੇ ਠੱਗਣਗੇ, ਰਹਿਣ ਦਿਓ। ਉਹ ਆਂਹਦੇ ਨੇ, ਨਹੀਂ। ਰਾਜੇ ਨੇ ਗੱਲ ਮੰਨ ਲਈ, ਉਹਨਾਂ ਨੇ ਸਭਾ ਲਾ ਦਿੱਤੀ, ਗਾਉਣਾ ਸ਼ੁਰੂ ਕਰ ਦਿੱਤਾ। ਜਦੋਂ ਪਿਛਲੀ ਰਾਤ ਹੋ ਗਈ ਗਾਉਣ ਵਾਲੀ ਥੱਕ ਗਈ ਤਾਂ ਉਹਨੇ ਆਖਿਆ ਸੁਰ ਥੋੜ੍ਹਾ ਜਿਹਾ ਨੀਵਾ ਕਰ ਲਓ। ਉਹਦੇ ਨਾਲ ਦੇ ਜਿਹੜੇ ਸਨ ਉਹ ਆਖਣ ਲਗੇ–

*ਬਹੁਤੀ ਬੀਤੀ ਥੋੜ੍ਹੀ ਰਹਿ ਗਈ ਉਹ ਵੀ ਜਾਇ ਵਿਹਾਇ।*
*ਕਹੈ ਮਾਧਵੋ ਸੁਣੋ ਨਾਇਕਾ ਸੁਰ ਤਾਲ ਮੇਂ ਭੰਗ ਨ ਪਾਇ।*

ਜਿਸ ਵੇਲੇ ਇਹ ਗੱਲ ਆਖੀ ਤਾਂ ਰਾਜੇ ਦਾ ਲੜਕਾ ਜੋ ਓਥੇ ਬੈਠਾ ਸੀ ਉਹਦੇ ਕੋਲ ਕੁਝ ਧਨ ਪਦਾਰਥ ਸੀ, ਉਹਨੇ ਲਿਆ ਕੇ ਉਹਦੇ ਅੱਗੇ ਸੁੱਟ ਦਿੱਤਾ। ਲੜਕੀ ਸੀ ਰਾਜੇ ਦੀ, ਉਹਦੇ ਕੋਲ ਵੀ ਕੁਝ ਗਹਿਣੇ ਲੀੜੇ ਵਗੈਰਾ ਸਨ। ਉਹਨੇ ਵੀ ਲਿਜਾ ਕੇ ਉਹਦੇ ਅੱਗੇ ਸੁਟ ਦਿੱਤੇ। ਇਕ ਸਾਧੂ ਸੀ ਓਥੇ, ਉਹਦੇ ਕੋਲ ਭੂਰਾ ਸੀ, ਉਹਨੇ ਭੂਰਾ ਹੀ ਉਹਦੇ ਅੱਗੇ ਸੁਟ ਦਿੱਤਾ। ਰਾਜਾ ਆਖਣ ਲੱਗਾ, ਤੁਹਾਨੂੰ ਪਹਿਲਾਂ ਹੀ ਆਖਿਆ ਸੀ, ਕਿ ਇਹ ਸਾਡਾ ਘਰ ਲੁੱਟਦੇ ਨੇ ਐਸ ਤਰ੍ਹਾਂ। ਫਿਰ ਉਸ ਨੇ ਸਭ ਨੂੰ ਵਾਰੀ ਵਾਰੀ ਆਪਣਾ ਸਭ ਕੁਝ ਗਾਉਣ ਵਾਲਿਆਂ ਨੂੰ ਦੇ ਦੇਣ ਦਾ ਕਾਰਨ ਪੁਛਿਆ। ਪਹਿਲਾਂ ਲੜਕੇ ਨੂੰ ਪੁੱਛਿਆ, ਉਸ ਆਖਿਆ "ਤੁਹਾਨੂੰ ਪਤਾ ਹੈ ਪਿਤਾ ਜੀ ਕਿ ਮੈਂ ਵੀ ਹੁਣ ਜੁਆਨ ਹਾਂ, ਮੇਰਾ ਵੀ ਰਾਜ ਕਰਨ ਨੂੰ ਜੀਅ ਕਰਦੈ ਤੇ ਤੁਹਾਡਾ ਸਰੀਰ ਅਜੇ ਅੜਿਆ ਹੋਇਐ। ਰਾਜ ਕਰਮਚਾਰੀ ਨਾਲ ਮੈਂ ਸਾਰੀ ਗੱਲ ਕਰ ਲਈ ਸੀ ਕਿ

ਤੁਹਾਨੂੰ ਮਾਰ ਕੇ ਮੈਂ ਰਾਜਾ ਬਣਨਾ ਹੈ। ਪਰ ਜਦੋਂ ਗਾਉਣ ਵਾਲਿਆਂ ਨੇ ਇਹ ਗੱਲ ਆਖੀ ਕਿ-

*ਬਹੁਤੀ ਬੀਤੀ ਥੋੜੀ ਰਹਿ ਗਈ ਉਹ ਵੀ ਜਾਇ ਵਿਹਾਇ।*
*ਕਹੇ ਮਾਧਵੋ ਸੁਣੋ ਨਾਇਕਾ ਸੁਰ ਤਾਲ ਮੇਂ ਭੰਗ ਨਾ ਪਾਇ।।*

ਮੈਂ ਸੋਚਿਆ ਰਾਜ ਤੇ ਮੈਨੂੰ ਹੀ ਮਿਲਣਾ ਹੈ ਰਾਜੇ ਦਾ ਟਿੱਕਾ ਤਾਂ ਮੈਂ ਹੀ ਹਾਂ ਫਿਰ ਕਿਉਂ ਅਜਿਹਾ ਕਰਮ ਕਰਾਂ। ਜਦੋਂ ਮੇਰੇ ਅੰਦਰ ਇਹ ਗੱਲ ਆ ਗਈ, ਤਾਂ ਮੈਂ ਸਮਝਿਆ ਕਿ ਪਾਪ ਤੋਂ ਬਚ ਗਿਆ ਹਾਂ, ਸੋ ਮੈਂ ਸਭ ਕੁਝ ਇਹਨੂੰ ਦੇ ਦਿੱਤਾ ਏ।

ਰਾਜੇ ਦੀ ਲੜਕੀ ਨੂੰ ਪੁੱਛਿਆ ਤਾਂ ਉਹਨੇ ਆਖਿਆ, ਪਿਤਾ ਜੀ ਤੁਹਾਨੂੰ ਪਤਾ ਹੈ ਮੈਂ ਹੁਣ ਜੁਆਨ ਹੋ ਗਈ ਆਂ ਤੁਸੀਂ ਮੇਰੇ ਵਿਆਹ ਦਾ ਖਿਆਲ ਹੀ ਨਹੀਂ ਕਰਦੇ। ਮੈਂ ਆਪਣਾ ਧਨ ਪਦਾਰਥ ਥੈਲਿਆਂ ਵਿਚ ਪਾ ਕੇ ਰਖਿਆ ਸੀ ਤੇ ਮੈਂ ਕਿਸੇ ਆਦਮੀ ਨਾਲ ਤੁਰ ਜਾਣਾ ਸੀ। ਜਦੋਂ ਇਹਨਾਂ ਇਹ ਗੱਲ ਆਖੀ ਕਿ-

*ਬਹੁਤੀ ਬੀਤੀ ਥੋੜੀ ਰਹਿ ਗਈ ਉਹ ਵੀ ਜਾਇ ਵਿਹਾਇ*

ਮੈਂ ਸੋਚਿਆ, ਮਨਾ ਐਵੇਂ ਕਿਉਂ ਕਲੰਕ ਲਾਉਂਦੈਂ ਆਪਣੀ ਕੁਲ ਨੂੰ, ਇਹਨੇ ਮੈਨੂੰ ਵਿਆਹੁਣਾ ਹੀ, ਹੈ ਘਰ ਥੋੜ੍ਹਾ ਬਿਠਾ ਛਡਣੈ। ਜਦੋਂ ਮੇਰੇ ਮਨ ਵਿਚ ਪੱਕੀ ਆ ਗਈ, ਤਾਂ ਮੈਂ ਪਾਪ ਤੋਂ ਬਚ ਗਈ ਹਾਂ। ਤਦ ਜੋ ਕੁਛ ਮੇਰੇ ਕੋਲ ਸੀ ਮੈਂ ਉਸ ਅੱਗੇ ਸੁਟ ਦਿੱਤਾ।

ਫਿਰ ਸਾਧੂ ਨੂੰ ਪੁੱਛਿਆ ਕਿ ਤੁਹਾਨੂੰ ਕੀ ਗੱਲ ਹੋਈ। ਉਸ ਆਖਿਆ ਕਿ ਮੇਰਾ ਕੰਮ ਨਹੀ ਸੀ ਕਿ ਸ਼ਹਿਰ ਵਿਚ ਆ ਕੇ ਏਹੋ ਜਿਹੇ ਤਮਾਸ਼ੇ ਵੇਂਹਦਾ। ਜਦੋਂ ਸੁਣਿਆ ਤੇ ਮੇਰੇ ਮਨ ਵਿਚ ਆਇਆ ਕਿ ਇਹਨੇ ਤੇ ਮੇਰੇ ਵਾਸਤੇ ਹੀ ਇਹ ਗੱਲ ਆਖੀ ਹੈ- ਬਹੁਤੀ ਬੀਤੀ ਥੋੜੀ ਰਹਿ ਗਈ। ਉਸ ਆਖਿਆ ਮੇਰੇ ਕੋਲ ਕੁਝ ਹੋਰ ਤੇ ਹੈ ਨਹੀਂ ਸੀ, ਉਹ ਭੂਰਾ ਹੀ ਸੀ, ਸੋ ਮੈਂ ਉਹ ਭੂਰਾ ਹੀ ਲਿਆ ਕੇ ਉਸ ਅਗੇ ਰੱਖ ਦਿੱਤਾ।

ਰਾਜੇ ਨੂੰ ਵੀ ਗਿਆਨ ਹੋ ਗਿਆ। ਰਾਜੇ ਨੇ ਲੜਕੇ ਨੂੰ ਰਾਜ ਦੇ ਦਿੱਤਾ, ਲੜਕੀ ਨੂੰ ਵਿਆਹ ਦਿੱਤਾ ਤੇ ਦੋ ਭੂਰੇ ਲੈ ਲਏ। ਇਕ ਭੂਰਾ ਆਪ ਲਿਆ ਤੇ ਇਕ ਉਸ ਸਾਧੂ ਨੂੰ ਦੇ ਕੇ ਕਹਿਣ ਲਗਾ ਚਲੋ ਆਪਾਂ ਚਲੇ ਚੱਲੀਏ ਆਪਣੀ ਉਮਰ ਸਵਾਰ ਲਈਏ। ਅਗਲਾ ਰਾਹ ਜਿਥੇ ਜਾਣਾ ਹੈ ਉਹ ਸਾਫ ਕਰ ਲਈਏ।

ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਬਹੁਤ ਵਾਰ ਗੱਲਾਂ ਸੁਣ ਸੁਣ ਕੇ ਪਤਾ ਨਹੀਂ ਕਦੋਂ ਬੰਦੇ ਦੇ ਮਨ ਤੇ ਚਪੇੜ ਵੱਜਣੀ ਹੈ ਸਤਸੰਗ ਦੀ, ਕਿਸ ਬੰਦੇ ਦਾ ਅਸਰ ਹੋਣਾ ਹੈ ਤੇ ਜੀਵਨ ਸੌਰ ਜਾਣਾ ਹੈ। ਇਸ ਵਾਸਤੇ ਬਾਰ ਬਾਰ ਸੁਨਣਾ ਚਾਹੀਦਾ ਹੈ, ਏਹਦੇ ਵੱਲ ਧਿਆਨ ਦੇਣਾ ਚਾਹੀਦਾ ਹੈ। ਸੰਤਾਂ ਨੇ ਜਿਹੜੀ ਲੱਕ ਬੰਨਣ ਵਾਲੀ ਗੱਲ ਆਖੀ ਹੈ ਉਹ ਬਹੁਤ ਹੀ ਵਧੀਆ ਆਖੀ ਹੈ। ਸਣੇ ਮੇਰੇ ਆਪਾਂ ਸਾਰੇ ਹੀ ਇਸ ਗੱਲ ਦੀ ਕੋਸ਼ਿਸ਼ ਕਰੀਏ, ਸੱਚੇ ਪਾਤਸ਼ਾਹ ਜੀ ਕਿਰਪਾ ਕਰਨ ਤੇ ਅਸੀਂ ਏਸ ਪਾਸੇ ਲਗੀਏ।

ਸਤਿਗੁਰਾਂ ਨੇ ਨਾਮ ਦੀ ਮਹਿੰਮਾ ਬਾਰੇ ਬਾਰ ਬਾਰ ਲਿਖਿਐ। ਨਾਮ ਤੁਹਾਨੂੰ ਪਤਾ ਹੈ ਜੋ

ਨਾਮ ਲਿਫਾਫੇ ਤੇ ਲਿਖ ਦਿਓ , "ਸੰਤ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ," ਉਹ ਨਾਮ ਜਿਹੜਾ ਹੈ ਉਹ ਉਸ ਲਿਫਾਫੇ ਨੂੰ ਚੁੱਕ ਕੇ ਸੰਤਾਂ ਦੇ ਪਿੰਡ ਲੈ ਜਾਂਦੈ। ਸੋ ਸਤਿਗੁਰੂ ਕਿਰਪਾ ਕਰੇ ਜੇ ਇਹ ਨਾਮ ਸਾਡੇ ਅੰਦਰ ਲਿਖਿਆ ਜਾਏ। ਅਸਾਂ ਓਥੇ ਹੀ ਜਾਣਾ ਹੈ ਹੋਰ ਕੋਈ ਰਾਹ ਸਾਡੇ ਲਈ ਰਹਿਣਾ ਹੀ ਨਹੀਂ।

*– ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ।।*
*ਨਾਨਕ ਨਾਮਿ ਧਿਆਇਐ ਬਿਘਨੁ ਨ ਲਾਗੈ ਕੋਇ।।*

ਨਾਮ ਜਪਣਾ ਬੜੀ ਚੰਗੀ ਗੱਲ ਹੈ। ਪਰ ਜਿਹੜਾ ਲਿਖਿਆ ਹੈ:

*–ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ ਤੇਰੈ ਕਾਮਿ ਆਵਤ ਏਹ।।*

*ਇਸ ਵੱਲ ਧਿਆਨ ਦੇਣਾ ਹੋਰ ਵੀ ਚੰਗੀ ਗੱਲ ਹੈ।*





# ਕੂਕੇ ਸਿੱਖ ਨੀਂਹ ਦੀ ਇੱਟ ਹਨ

ਮੈਂ, ਕਵੀ ਪ੍ਰੀਤਮ ਸਿੰਘ, ਕ੍ਰਿਪਾਲ ਸਿੰਘ ਕਸੇਲ, ਗੁਰਬਖਸ਼ ਸਿੰਘ ਬੰਨੋਆਣਾ, ਵਰਿਆਮ ਸੰਧੂ, ਬੀਬੀ ਮਹਿੰਦਰ ਕੌਰ ਗਿੱਲ, ਮਾ. ਅਮਰੀਕ ਸਿੰਘ, ਬੀ.ਡੀ. ਚੌਧਰੀ ਤੇ ਹੋਰ ਸਾਰਿਆਂ ਦਾ ਬਹੁਤ ਧੰਨਵਾਦ ਕਰਦਾ ਹਾਂ ਜਿੰਨਾਂ ਨੇ ਆਪਣਾ ਕੀਮਤੀ ਸਮਾਂ ਕੱਢਕੇ ਏਥੇ ਦਰਸ਼ਨ ਦਿੱਤੇ। ਆਪ ਸਭ ਜਾਣਦੇ ਹੋ ਨੀਂਹ ਦੀ ਇੱਟ ਦਿੱਸਦੀ ਨਹੀਂ, ਪਰ ਜੇ ਨੀਂਹ ਦੀ ਇੱਟ ਕੱਢ ਦੇਈਏ, ਮਕਾਨ ਰਹਿੰਦਾ ਨਹੀਂ। ਇਤਿਹਾਸ ਵਿਚ ਕੂਕੇ ਸਿੱਖ ਨੀਂਹ ਦੀ ਇੱਟ ਹਨ। ਅੰਗਰੇਜ਼ ਨੇ ਕੂਕੇ ਸਿੱਖਾਂ ਦੀ ਸਾਰੀ ਕੌਮ ਨੂੰ ਬਾਗੀ ਕਰਾਰ ਦਿੱਤਾ, ਹੋਰ ਕਿਸੇ ਵਾਸਤੇ ਉਸਨੇ ਇਸ ਤਰ੍ਹਾਂ ਨਹੀਂ ਲਿਖਿਆ। ਬੀ ਬੀਜਣ ਤੋਂ ਬਾਅਦ ਬੋਹੜ ਦਾ ਦਰਖਤ ਬਹੁਤ ਸਾਲਾਂ ਵਿਚ, ਹੌਲੀ ਹੌਲੀ ਵੱਡਾ ਹੁੰਦਾ ਹੈ। ਇੰਜ ਹੀ ਨਾਮਧਾਰੀ ਸਿੱਖਾਂ ਨੇ ਕੁਰਬਾਨੀ ਦਾ ਬੀ ਬੀਜਿਆ। ਜਿਉਂ ਜਿਉਂ ਸਮਾਂ ਬੀਤੇਗਾ, ਇਸ ਦਾ ਇਤਿਹਾਸ ਬੋਹੜ ਵਾਂਗੂੰ ਵਧੇ ਫੁਲੇਗਾ। ਬਾਬਾ ਸੋਹਣ ਸਿੰਘ ਭਕਨਾਂ ਕਹਿੰਦੇ ਸਨ, "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਨੂੰ ਅਸਲੀ ਅਜ਼ਾਦੀ ਦੁਆਈ। ਕਾਮ, ਕਰੋਧ, ਲੋਭ ਵਰਗੇ ਮਾੜੇ ਵਿਅਸਨਾਂ ਤੋਂ ਮੁਕਤ ਕਰਾਇਆ।" ਵਹਿਮੀ ਜੀ ਤੋਂ ਪਹਿਲਾਂ ਨਾਮਧਾਰੀ ਸਿਖਾਂ ਦੇ ਸਾਹਿਤ ਨੂੰ ਭਾਈ ਸੰਤੋਖ ਸਿੰਘ, ਬਾਬਾ ਕਾਲਾ ਸਿੰਘ ਤੇ ਸੰਤ ਧਿਆਨ ਸਿੰਘ ਨੇ ਤੋਰਿਆ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਅਕਾਲੀ ਤੇ ਜੱਟ ਬੰਦੇ, ਨਾਹਰ ਸਿੰਘ ਤੋਂ ਇਤਿਹਾਸ ਲਿਖਾਉਣਾ ਸ਼ੁਰੂ ਕਰਾਇਆ। ਉਹ ਕਹਿੰਦਾ ਸੀ ਪਤਾ ਨਹੀਂ ਕਿਹੜੀ ਚੀਜ਼ ਮੇਰੇ ਅੰਦਰ ਆਕੇ ਇਤਿਹਾਸ ਲਿਖਵਾ ਜਾਂਦੀ। ਸਭ ਸਿਆਣੇ ਸੱਜਣਾਂ ਨੇ ਚੁਣ-ਚੁਣ ਕੇ ਫੁੱਲ ਪੇਸ਼ ਕੀਤੇ ਹਨ। ਕਿਸੇ ਕੰਮ ਦਾ ਅਕਾਰ ਵੱਡਾ ਨਹੀਂ ਹੁੰਦਾ, ਉਹ ਗੁਣ ਵਿਚ ਵੱਡਾ ਹੁੰਦਾ ਹੈ। ਮੇਰੇ ਬਾਰੇ ਜੋ ਕਿਹਾ ਗਿਆ ਹੈ, ਮੇਰੇ ਤੋਂ ਤਾਂ ਜੋ ਕੋਈ ਸੇਵਾ ਲੈ ਲੈਂਦਾ ਹੈ, ਮੈਂ ਉਸਦਾ ਧੰਨਵਾਦ ਕਰਦਾ ਹਾਂ, ਤੇ ਹੋਰ ਸੇਵਾ ਕਰਨ ਨੂੰ ਜੀਅ ਕਰਦਾ ਹੈ। ਮੈਂ ਪੰਜਾਬੀ, ਹਿੰਦੂ, ਸਿੱਖ, ਮੁਸਲਮਾਨ ਦੀ ਗੱਲ ਨਹੀਂ ਕਰਦਾ, ਲੇਖਕਾਂ ਦੀ ਗੱਲ ਕਰਦਾ ਹਾਂ। ਭਲਵਾਨ ਜਦੋਂ ਅਖਾੜੇ ਵਿਚ ਆਉਂਦਾ ਹੈ ਉਹਨੂੰ ਹਿੰਦੂ, ਸਿੱਖ ਜਾਂ ਮੁਸਲਮਾਨ ਨਹੀਂ, ਭਲਵਾਨ ਹੀ ਆਖਿਆ ਜਾਂਦਾ ਹੈ। ਸਾਡੇ ਲੀਡਰਾਂ ਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰਾਸ਼ਟਰ ਪਿਤਾ ਕਹਿਣ ਨੂੰ ਜੀ ਨਹੀਂ ਕਰਦਾ। ਮੈਂ ਲੇਖਕਾਂ ਨਾਲ ਬੈਠਕੇ ਗੱਲ ਕਰਨਾ ਚਾਹੁੰਦਾ ਹਾਂ। ਪਾਰਲੀਮੈਂਟ ਵਿਚ ਨਹਿਰੂ, ਗਾਂਧੀ, ਮੌਲਾਨਾ ਆਜ਼ਾਦ ਆਦਿ ਦੀਆਂ ਤਸਵੀਰਾਂ ਹਨ। ਸਤਿਗੁਰਾਂ ਦੀ ਤਸਵੀਰ ਨਹੀਂ। ਕਿਤੇ ਸ੍ਰੀ ਭੈਣੀ ਸਾਹਿਬ ਵਿਦਵਾਨਾਂ ਨੂੰ ਇਕੱਠੇ ਕਰਕੇ ਇਹ ਗੱਲ ਵਿਚਾਰਾਂਗੇ। ਥੋੜੀ ਕੀਮਤ ਦਾ ਥੋੜਾ ਜਿਹਾ ਬੀਜ, ਬਹੁਤ ਮੁੱਲ ਦੀ ਬਹੁਤ ਵਸਤ ਪੈਦਾ ਕਰ ਜਾਂਦਾ ਹੈ।

ਸਾਹਿਤ ਦੀ ਜਿੰਨੀ ਸੇਵਾ ਹੋਵੇ ਅਸੀਂ ਕਰਾਂਗੇ।

# ਹੁਕਮ ਮੰਨਿਹੁ ਗੁਰੂ ਕੇਰਾ

ਏਥੇ, ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਆਈਦਾ ਹੈ, ਸਾਧ ਸੰਗਤ ਬਹੁਤ ਪਿਆਰ ਕਰਦੀ ਹੈ। ਸਤਿਗੁਰੂ ਕਿਰਪਾ ਕਰਨ, ਦੁਖੀ, ਬੀਮਾਰ, ਨੌਜਵਾਨ ਠੀਕ ਹੋਣ। ਇਹਨਾਂ ਦੀਆਂ ਦਾੜ੍ਹੀਆਂ ਠੀਕ ਹੋਣ ਤੇ ਇਹ ਤੰਬੀਆਂ ਨਾ ਪਾਉਣ। ਅਸੀਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਮੰਨ ਲਈਏ, ਸਾਡੇ ਸਾਰੇ ਕੰਮ ਠੀਕ ਹੋ ਜਾਣਗੇ। ਮਨ ਲੱਗੇ ਨਾਂ ਲੱਗੇ, ਭਜਨ ਜ਼ਰੂਰ ਕਰਨੈ। ਕੀ ਜੇ ਮਨ ਨਾਂ ਲੱਗੇ, ਨੌਕਰੀ, ਦੁਕਾਨ, ਖੇਤੀ ਵਿਹਾਰ ਛੱਡ ਦੇਈਦਾ ਹੈ?

ਸਵੇਰੇ ਉਠਣ ਦਾ ਬਹੁਤ ਲਾਭ ਹੈ। ਰਾਜਸਥਾਨ ਵਿਚ, ਚਾਰ ਭਰਾਵਾਂ ਦੀ ਇਕੋ ਜਿੰਨੀ ਜ਼ਮੀਨ ਸੀ। ਘਰਾਂ ਦੀ ਵੰਡ ਹੋਈ। ਜਿਸਦੇ ਘਰ ਸਾਧ ਸੰਗਤ ਆਉਂਦੀ ਸੀ ਉਸਦਾ ਕੰਮ ਦੂਜਿਆਂ ਤੋਂ ਬਹੁਤ ਚੰਗਾ ਸੀ।

ਇਕ ਸਾਧ ਕਿਸੇ ਸਿੱਖ ਦੇ ਘਰ ਗਿਆ। ਘਰ ਵਾਲੇ ਨੇ ਪਰੇਸ਼ਾਨੀ ਮੰਨੀ, ਸਾਧ ਨੇ ਆਖਿਆ ਮੈਂ ਤਾਂ ਭਾਗ ਤੇਰੇ ਘਰ ਲੈ ਕੇ ਆਇਆ ਸੀ। ਸਾਧ ਸੰਗਤ ਵਿਚ ਆਉਣ ਨਾਲ ਪਤਾ ਨਹੀਂ ਕਿਹੜੇ ਵੇਲੇ ਭਾਗ ਜਾਗ ਪੈਣ।

ਇਕ ਰਾਜੇ ਨੂੰ ਮਜਬੂਰੀ ਨਾਲ, ਲੋਕਾਂ ਦੇ ਆਖਣ ਵੇਖਣ ਤੇ, ਗਾਣਾ ਸੁਣਨ ਨਾਲ, ਛੋਟੀ ਜੇਹੀ ਗੱਲ ਦੇ ਪ੍ਰਭਾਵ ਕਾਰਨ, ਲੜਕਾ, ਲੜਕੀ, ਖਾਨਦਾਨ, ਕਲੰਕਤ ਹੋਣੋਂ ਤੇ ਉਜੜਨੋਂ ਬਚ ਗਏ।

ਲੜਕੀਆਂ ਦਾ ਵੇਲੇ ਸਿਰ ਵਿਆਹ ਬਹੁਤ ਜ਼ਰੂਰੀ ਹੈ। ਸਾਧ ਸੰਗਤ ਨੂੰ ਅਰਜ਼ ਕਰਦਾ ਹਾਂ ਲੜਕੀਆਂ ਵਕਤ ਨਾਲ ਵਿਆਹ ਦਿਆ ਕਰੋ। ਪੜ੍ਹਾਈ ਕਰਵਾਉਣ ਦੇ ਲਾਲਚ ਨੂੰ ਵਡਿਆਂ ਨਾ ਕਰਿਆ ਕਰੋ। ਪੜ੍ਹਾਈ ਵਿਆਹ ਤੋਂ ਬਾਅਦ ਵੀ ਹੋ ਸਕਦੀ ਹੈ। ਸਾਧ ਸੰਗਤ ਵਿਚ ਸਾਧ ਸੰਗਤ ਦੀ ਭਾਵਨਾ ਨਾਲ ਆਇਆ ਕਰੋ, ਕੀ ਪਤਾ ਹੈ ਕਿਹੜੀ ਗੱਲ ਦਾ ਅਸਰ ਹੋ ਜਾਵੇ। ਮਾਈਆਂ ਨੂੰ ਵੀ ਪਤਾ ਨਹੀਂ ਹੁੰਦਾ ਤੱਕਲਾ ਕਿਹੜੀ ਠਕੋਰ ਨਾਲ ਠੀਕ ਹੋ ਜਾਣਾ ਹੈ।

ਸਾਡੀ ਹਾਕੀ ਦੀ ਟੀਮ ਮਸ਼ਹੂਰ ਸੀ। ਨਿਤਨੇਮ ਗੁਆਚ ਗਿਆ, ਟੀਮ ਗੁਆਚ ਗਈ। ਹੁਣ ਲੋਕ ਪੁੱਛਦੇ ਹਨ ਕਿਧਰ ਗਏ ਤੁਹਾਡੇ ਖਿਡਾਰੀ। ਕਰਨਾਲ ਇੱਕ ਮੈਚ ਵਿੱਚ ਵੱਡੇ ਵੱਡੇ ਮੁੰਡਿਆਂ ਦੇ ਅੱਧ ਤਕ ਆਉਂਦੇ ਸਾਡੇ ਛੋਟੇ ਛੋਟੇ ਬੱਚੇ ਜਿੱਤ ਗਏ ਸਨ। ਲੋਕ ਹੈਰਾਨ ਹੋਏ ਸਨ। ਸਾਡੀ ਹਾਕੀ ਦੀ ਖੇਡ ਉਤੇ ਅਸ਼ ਅਸ਼ ਕਰਦੇ ਸਨ। ਹੁਣ ਬੈਡਮਿੰਟਨ ਵਾਲੇ ੧੪ ਸਾਲ ਦੇ ਬੱਚੇ ਸਾਰੇ ਪੰਜਾਬ ਦੇ ਮੈਚ ਜਿੱਤੇ ਹਨ।

ਅੱਜ ਸਵੇਰੇ ਹਨ੍ਹੇਰੇ ਹੀ ਗੁਰਮੇਲ ਸਿੰਘ ਐਲਨਾਬਾਦ ਬਜ਼ਾਰ ਵਿਚ, ਝਾੜੂ ਫੇਰਦਾ ਸੀ।

ਮੁੜਦਿਆਂ ਮੈਂ ਆਖਿਆ, ਕੋਈ ਆਪਣਾ ਬੰਦਾ ਹੋਣੈਂ !

ਮਨ ਹੁਕਮ ਤੋਂ ਲਾਂਭੇ ਜਾਂਦੈ, ਸਮਝ ਲਉ ਗਲਤ ਹੋ ਗਏ। ਜਿੰਨਾ ਹੁਣ ਮਨਮਤ ਦਾ ਗਲਤ ਪ੍ਰਭਾਵ ਹੈ ਏਸ ਤਰ੍ਹਾਂ ਇਤਿਹਾਸ ਵਿਚ ਪਹਿਲਾਂ ਕਦੇ ਨਹੀਂ ਹੋਇਆ ਮਿਲਦਾ। ਤੁਹਾਨੂੰ ਪਤੈ, ਕਿਸ ਤਰ੍ਹਾਂ ਸਤਿਗੁਰਾਂ ਨੇ ਪਾਕਿਸਤਾਨ ਵਿਚੋਂ ਕੱਢਿਆ ਸੀ? ਕੀ ਕੀ ਹੋਇਆ ਸੀ ਓਦੋਂ? ਕਿਸ ਤਰ੍ਹਾਂ ਲੋਕ ਘਰ ਘਾਟ ਛਡ ਕੇ ਆਪਣੇ ਜੀਆਂ ਦਾ ਨੁਕਸਾਨ ਕਰਵਾ ਕੇ, ਰੋ ਧੋ ਕੇ ਭੁਖੇ ਤਿਹਾਏ ਏਧਰ ਪਹੁੰਚੇ ਸੀ? ਜਿਹੜੇ ਸਤਿਗੁਰ ਦੇ ਹੁਕਮ ਅਨੁਸਾਰ ਆ ਗਏ ਸੁਖੀ ਰਹੇ।

ਸਤਿਗੁਰੂ ਦਾ ਲੜ ਨਾ ਛੱਡੋ। ਈਰਖਾ ਲੜਾਈਆਂ ਛੱਡੋ। ਜੋ ਪੈਸੇ ਵਕੀਲਾਂ ਨੂੰ ਦੇਂਦੇ ਹੋ, ਆਪਣੇ ਬੱਚਿਆਂ ਤੇ ਖਰਚ ਕਰੋ। ਬਿਮਾਰਾਂ, ਲੋੜਵੰਦਾਂ ਨੂੰ ਦਿਓ ਤਾਂਕਿ ਉਹਨਾਂ ਦਾ ਭਲਾ ਹੋਵੇ। ਉਹ ਤੁਹਾਨੂੰ ਅਸੀਸਾਂ ਦੇਣ। ਤੁਹਾਡਾ ਧਨ ਭਲੇ ਪਾਸੇ ਖਰਚ ਹੋਣਾ ਚਾਹੀਦਾ ਹੈ।





# ਦੁਖ ਕਲੇਸ਼ ਹੁਕਮ ਨਾ ਮੰਨਣ ਕਰਕੇ ਹਨ

ਜੀਵਨ ਤੋਂ ਅੱਕਣਾ ਮੁਕਤੀ ਨਹੀਂ, ਮਰਨ ਨਾਲ ਵੀ ਮੁਕਤੀ ਨਹੀਂ ਹੁੰਦੀ। ਮਾਇਆ ਮਮਤਾ ਨੂੰ ਛੱਡਣ ਨਾਲ ਮੁਕਤੀ ਹੁੰਦੀ ਹੈ।

**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ।।**
**ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ।।**

- *ਚੋਰੀ ਕਰਨ ਵਾਲੇ ਵੀ ਉਸਤਾਦ ਧਾਰਦੇ ਹਨ, ਪ੍ਰਮਾਰਥ ਦੇ ਰਾਹ ਦੀ ਤਾਂ ਇਹ ਵੱਡੀ ਲੋੜ ਹੈ।*
- *ਪਿਛਲੇ ਕਿਸੇ ਸਮੇਂ ਦੇ ਇਤਿਹਾਸ ਵਿਚ ਇਸ ਤਰ੍ਹਾਂ ਆਖਿਆ ਗਿਐ ਕਿ ਮੈਂ ਹਜ਼ਾਰ ਦਾਨ ਦਿੱਤਾ, ਮੈਂ ਦੋ ਹਜ਼ਾਰ ਦਾਨ ਦਿੱਤਾ ਹੈ? ਸਤਿਗੁਰੂ ਨੂੰ ਅਸੀਂ ਕੀ ਦੇ ਸਕਦੇ ਹਾਂ ?*
- *ਸਾਡੇ ਕਿਹੋ ਜਿਹੇ ਵਿਚਾਰ ਹੋ ਗਏ ਨੇ, ਤੁਸੀਂ ਨਿਤ ਸੁਣਦੇ ਹੋ। ਪਰ ਜਿਹੋ ਜਹੇ ਹੋਣੇ ਚਾਹੀਦੇ ਹਨ ਓਸ ਬਾਰੇ ਗੁਰਬਾਣੀ ਵਿਚ ਲਿਖਿਆ ਹੈ:*

**ਗੁਰ ਕੇ ਗ੍ਰਿਹਿ ਸੇਵਕ ਜੋ ਰਹੈ।।**
**ਗੁਰ ਕੀ ਆਗਿਆ ਮਨ ਮੈ ਸਹੈ।।**

ਅਤੇ

**ਆਪਸ ਕਉ ਕਰ ਕਛੁ ਨਾ ਜਨਾਵਹਿ।।**

- *ਗਾਂ ਦੇ ਗੋਹੇ ਮੂਤ੍ਰ ਤੋਂ ਡਰਕੇ ਓਹਦੀ ਸੇਵਾ ਨਹੀਂ ਹੋ ਸਕਦੀ– ਤੁਹਾਡਾ ਉਸ ਨਾਲ ਨੇੜ ਹੋਣ ਤੇ, ਜੇ ਉਸ ਨੂੰ ਬੁਖਾਰ ਚੜ੍ਹਿਆ ਹੋਵੇ ਤਾਂ ਤੁਹਾਨੂੰ ਪਤਾ ਲੱਗ ਜਾਂਦੈ ਉਹ ਬੋਲ ਕੇ ਨਹੀਂ ਦੱਸਦੀ। ਗੁਰੂ-ਸਿੱਖ ਵਰਗਾ ਸੰਬੰਧ ਇਤਿਹਾਸ ਵਿੱਚ ਕਿਸੇ ਦਾ ਨਹੀਂ ਦੱਸਿਆ ਗਿਆ, ਇਹ ਬੜਾ ਸੂਖਮ ਸੰਬੰਧ ਹੈ।*
- *ਲੋਹੇ ਨੂੰ ਪਾਰਸ ਨੇ ਸੋਨਾ ਕਰਨਾ ਹੀ ਕਰਨਾ ਹੈ ਭਾਂਵੇਂ ਮਹਿਲਾਂ ਵਿੱਚੋਂ ਲੈ ਆਵੇ ਭਾਵੇਂ ਚਿੱਕੜ ਵਿੱਚੋਂ ਚੁੱਕ ਲਿਆਵੇ।*
- ਦੁਖ ਕਲੇਸ਼ ਰਹਿ ਨਹੀਂ ਸਕਦੇ। ਦੁਖ ਕਲੇਸ਼ ਇਸ ਕਰਕੇ ਹਨ ਕਿ ਅਸੀਂ ਹੁਕਮ ਨਹੀਂ ਮੰਨਦੇ।
- *ਕਿਸੇ ਜੀਅ ਦੀ ਯਾਦ ਕਾਲਜ ਬਣਾਕੇ ਜਾਂ ਮਕਾਨ ਬਣਾਕੇ ਨਹੀਂ ਰਹਿੰਦੀ, ਉਸਦੀ ਗੱਲ ਮੰਨਣ ਨਾਲ ਰਹਿੰਦੀ ਹੈ।*
- *ਟਾਈ ਲਾਉਣਾ ਈਸਾਈਆਂ ਦੀ ਨਿਸ਼ਾਨੀ ਹੈ ਸਿੱਖਾਂ ਦਾ ਕੰਮ ਨਹੀਂ। ਸਾਨੂੰ ਸੁੱਚੇ ਜਲ ਦੀ ਮਰਯਾਦਾ ਰੱਖਣ ਦਾ ਹੁਕਮ ਹੈ। ਸ਼ਰਾਬ ਸਤਿਗੁਰਾਂ ਦੇ ਹੁਕਮ ਨਾਲ ਛੱਡੀ ਜਾਵੇ,*

*ਡਾਕਟਰਾਂ ਦੇ ਕਹਿਣ ਤੇ ਨਹੀਂ, ਡਾਕਟਰਾਂ ਨੇ ਨਾਲ ਨਹੀਂ ਜਾਣਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਪਹਿਲਾਂ ਮਾਈਆਂ ਨੂੰ ਕਛਹਿਰੇ ਕਿਸੇ ਨੇ ਨਹੀਂ ਪੁਆਏ। ਉਹਨਾਂ ਕਿਰਪਾ ਕੀਤੀ, ਅੰਮ੍ਰਿਤ ਛਕਾ ਕੇ ਨਾਲ ਰਲਾਇਆ।*



# ਬਿਨਾ ਸੰਤੋਖ ਨਹੀ ਕੋਊ ਰਾਜੈ

ਜਿਹੜੀ ਵੀ ਚੀਜ਼ ਪ੍ਰਾਪਤ ਹੋਵੇ, ਸੰਤੋਖ ਉਹਦੇ ਨਾਲ ਰੱਖੋ। ਜਿਸ ਤਰ੍ਹਾਂ ਤੱਤਾ ਪਾਣੀ ਤੇ ਠੰਡਾ ਮਿਲਾ ਕੇ ਸੁਖ ਨਾਲ ਇਸ਼ਨਾਨ ਕਰ ਲਈਦਾ ਹੈ। ਇਸੇ ਤਰ੍ਹਾਂ ਹੀ ਇਹ ਮਾਇਆ ਜਿੰਨੀ ਹੈ, ਛੱਡੋ ਬੇਸ਼ਕ ਨਾ, ਰਖੋ, ਪਰ ਸੰਤੋਖ ਨੂੰ ਵੀ ਉਹਦੇ ਨਾਲ ਹੀ ਰੱਖੋ। ਮਨ ਵਿਚ ਇਹ ਹੋਵੇ ਕਿ ਜਿੰਨੀ ਮਾਇਆ ਆ ਗਈ ਹੈ ਆਪਾਂ ਇਹਦੇ ਨਾਲ ਹੀ ਗੁਜ਼ਾਰਾ ਕਰ ਲੈਣੈ।

ਖਾਮੀਆਂ ਹਰ ਕਿਸੇ ਵਿਚ ਹੁੰਦੀਆਂ ਨੇ ਪਰ ਸਾਧ ਸੰਗਤ ਬੜੀ ਕਿਰਪਾ ਕਰਦੀ ਏ। ਮੈਂ ਇਹ ਅਰਜ਼ ਕਰਦਾ ਹਾਂ ਜਿਸ ਤਰ੍ਹਾਂ ਸਤਿਗੁਰਾਂ ਨੇ ਹੁਕਮ ਦਿਤੈ ***ਜਥਾ ਲਾਭ ਕੋ ਤੁਸਟ ਬੀਚਾਰਾ।।*** ਜੋ ਵੀ ਪ੍ਰਾਪਤ ਹੋਵੇ ਉਹਦੇ ਨਾਲ ਸੰਤੋਖ ਨੂੰ ਰੱਖ ਦੇਵੋ ਤੇ ਫਿਰ ਉਹਦੇ ਨਾਲ ਹੀ ਸੁਖ ਰਹਿ ਸਕਦੈ। ਜੇ ਕੋਲ ਸੰਤੋਖ ਨਾ ਹੋਵੇ ਤਾਂ ***ਭੂਖਾ ਨਹੀ ਰਾਜੈ।।*** ਕਿਸ ਤਰ੍ਹਾਂ ਨਹੀਂ ਰੱਜਦਾ ਉਹਦੀ ਮਿਸਾਲ ਦਿੱਤੀ ਏ, ਸੰਤੋਖ ਤੋਂ ਬਿਨਾ ਤ੍ਰਿਪਤੀ ਨਹੀਂ ਆਉਂਦੀ। ਜਿਸ ਤਰ੍ਹਾਂ ਲੱਕੜਾਂ ਅੱਗ ਦੇ ਵਿਚ ਬਾਲੀ ਜਾਓ, ਲੱਕੜਾਂ ਹੋਰ ਪਾਈ ਜਾਓ, ਅੱਗ ਨਹੀਂ ਕਦੇ ਰੱਜਦੀ। ਉਸੇ ਤਰ੍ਹਾਂ ਹੀ ਭੁੱਖਾ ਆਦਮੀ ਸੰਤੋਖ ਤੋਂ ਬਿਨਾ ਨਹੀਂ ਰੱਜਦਾ। ਇਹਦਾ ਮਤਲਬ ਹੈ ਜੇ ਸੰਤੋਖ ਆ ਜਾਵੇ ਤਾਂ ਹੀ ਰੱਜੇਗਾ।



# ਨਾਮ ਦਾਨ ਇਸਨਾਨ ਦ੍ਰਿੜਾਏ

ਗੁਰਬਾਣੀ ਵਿਚ ਲਿਖਿਐ ਕੋਈ ਚੰਗਾ ਕੰਮ ਕਰਕੇ ਦੱਸਦਾ ਨਾ ਫਿਰੇ ਮੈਂ ਆਹ ਚੰਗਾ ਕਰਦਾਂ, ਏਨੀਆਂ ਮਾਲਾ ਫੇਰਦਾਂ, ਆਹ ਕੁਝ ਕਰਦਾਂ। ਇਸ ਨਾਲ ਉਸ ਕੀਤੇ ਦਾ ਲਾਭ ਘਟਦਾ ਹੈ। ਜੇ ਉਹ ਦੱਸ ਦੇਂਦਾ ਹੈ ਤਾਂ ਕੀਤਾ ਕਰਾਇਆ ਇਸ ਤਰ੍ਹਾਂ ਹੁੰਦੈ—

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ।।***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ।।***

ਇਹ ਐਵੇਂ ਹੀ ਨਿਹਫਲ ਨਹੀਂ ਦੱਸੇ ਗਏ—ਸਗੋਂ ਮਨ ਵਿਚ ਗੁਮਾਨ ਆ ਜਾਣ ਕਰਕੇ ਨਿਹਫਲ ਹੁੰਦੇ ਹਨ। ਹਾਥੀ ਦਾ ਇਸ਼ਨਾਨ ਕੀ ਹੁੰਦੈ? ਜੇ ਸੁੱਕੀ ਸੁਆਹ ਪਿੰਡੇ ਦੇ ਉੱਤੇ ਪਾ ਦਿਓ ਤਾਂ ਉਹ ਝੜ ਜਾਂਦੀ ਹੈ ਪਰ ਹਾਥੀ ਪਹਿਲੋਂ ਪਾਣੀ ਪਿੰਡੇ ਤੇ ਪਾਉਂਦੈ। ਸੁੰਡ ਨਾਲ ਚੁੱਕ ਚੁੱਕ ਪਾਣੀ ਪਾਈ ਜਾਂਦੈ ਫਿਰ ਚੁੱਕ ਕੇ ਮਿਟੀ ਪਿੰਡੇ ਤੇ ਪਾਉਂਦੈ।

ਨਾਮ ਦਾਨ ਇਸ਼ਨਾਨ ਜ਼ਰੂਰੀ ਹੈ ਪਰ ਬਿਨਾ ਹੰਕਾਰ ਤੋਂ। ਨਾਮ ਜਪਣਾ, ਦਾਨ ਕਰਨਾ ਆਪਣੀ ਕਿਰਤ ਕਮਾਈ ਵਿਚੋਂ। ਹੁਣ ਜੇ ਕਿਸੇ ਕੋਲ ਬਿਲਕੁਲ ਪੈਸਾ ਨਹੀਂ ਤੇ ਉਹਨੂੰ ਇਕ ਰੋਟੀ ਮਿਲਦੀ ਹੈ ਸਾਰੀ। ਉਹ ਉਹਦੇ ਵਿਚੋਂ ਇਕ ਬੁਰਕੀ, ਦੋ ਬੁਰਕੀਆਂ, ਦਾਨ ਕਰ ਦੇਵੇ ਤਾਂ ਉਹਦਾ ਓਨਾ ਹੀ ਫਲ ਹੋਵੇਗਾ ਜਿਨਾਂ ਸੈਂਕੜੇ ਹਜਾਰਾਂ ਰੁਪਏ ਕਿਸੇ ਨੂੰ ਦਾਨ ਕੋਈ ਕਰਦੈ। ਨਾਮ ਦਾ ਤਿਆਗ, ਦਾਨ ਦਾ ਤਿਆਗ, ਇਸ਼ਨਾਨ ਦਾ ਤਿਆਗ ਨਾ ਕਰੋ। ਇਹ ਕਿਸੇ ਵੀ ਤਰ੍ਹਾਂ ਜ਼ਰੂਰ ਕੀਤਾ ਜਾਵੇ।

ਸੰਤ ਜਵਾਹਰ ਸਿੰਘ ਜੀ ਮਿਰਜੇ ਵਾਲੀਏ ਹੋਏ ਹਨ। ਉਹਨਾ ਨੂੰ ਹੁਕਮ ਸੀ ਇਸ਼ਨਾਨ ਕਰਨਾ ਅਤੇ ਨਾਮ ਅੱਠੇ ਪਹਿਰ ਜਪਣਾ। ਉਹਨਾਂ ਨੂੰ ਕਿਸੇ ਨੇ ਪੁੱਛਿਆ ਕਿ ਤੁਸੀਂ ਸੌਂਦੇ ਨਹੀਂ ਸੰਤ ਜੀ? ਉਹ ਆਖਣ ਲੱਗੇ ਗੱਲ ਇਹ ਹੈ ਕਿ ਜਿਸ ਦਿਨ ਭਜਨ ਪੁੱਛਿਆ ਸੀ, ਸਤਿਗੁਰਾਂ ਨੇ ਦੱਸਿਆ ਤੇ ਓਦਣ ਇਹ ਆਖਿਆ ਸੀ ਕਿ ਸੁਆਸ਼-ਸੁਆਸ ਨਾਮ ਜਪਣਾ ਅਠੇ ਪਹਿਰ। ਮੈਂ ਇਹ ਸੋਚਿਆ ਕਿ ਮਨਾ! ਜਿਹੜਾ ਕੋਈ ਸੌਂ ਜਾਂਦੈ ਉਹ ਤੇ ਨਹੀਂ ਇਸ ਤਰ੍ਹਾਂ ਸੁਆਸ-ਸੁਆਸ ਨਾਮ ਜਪ ਸਕਦਾ। ਰੋਟੀ ਖਾਂਦਾ ਵੀ ਜਪ ਸਕਦੈ, ਤੁਰਿਆ ਫਿਰਦਾ ਵੀ, ਕਿਰਤ ਕਰਦਾ ਵੀ ਜਪ ਸਕਦੈ ਪਰ ਜਿਹੜਾ ਸੌਂ ਗਿਆ ਫਿਰ ਉਹ ਨਹੀਂ ਜਪ ਸਕਦਾ। ਇਸ ਵਾਸਤੇ ਪਹਿਲੋਂ ਮੈਂ ਨੀਂਦਰ ਜਿੱਤੀ ਏ ਤਾਕਿ ਮੈਂ ਸੁਆਸ-ਸੁਆਸ ਨਾਮ ਜਪ ਸਕਾਂ। ਇਹ ਹੈ ਸਾਧਾਂ ਦੀ ਨਾਮ ਜਪਣ ਦੀ ਗੱਲ।

***ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰੁ ਪਹਿ ਜਾਈ।।***

ਇਹ ਨਿਰਾ ਲਿਖਿਆ ਹੀ ਨਹੀਂ, ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ ਅਮਲ ਵਿਚ ਲਿਆ

ਕੇ ਪਰਮਾਨਤ ਕੀਤਾ ਹੈ।

ਸੰਤਾਂ ਨੂੰ ਹੁਕਮ ਸੀ ਇਸ਼ਨਾਨ ਰੋਜ਼ ਕਰਨਾ। ਨਿਯਮ ਬਣਾ ਲਿਆ ਬੱਸ ਇਸ਼ਨਾਨ ਨਹੀਂ ਖੁੰਝਾਉਣਾ ਭਾਵੇਂ ਕੁਛ ਹੋਵੇ। ਸਾਨੂੰ ਤੇ ਮਾੜਾ ਮੋਟਾ ਜਿਹਾ ਥਕੇਵਾਂ ਵੀ ਹੋਵੇ ਤਾਂ ਤੜਕੇ ਉਠ ਕੇ ਬਹਾਨਾ ਬਣਾ ਲਈਦਾ ਹੈ ਕਿ ਰਾਤੀਂ ਬੜੇ ਥੱਕੇ ਸੀ ਹੱਡ ਪੈਰ ਭਜਦੇ ਨੇ ਅਜੇ ਨਹੀਂ ਨਹਾਉਣਾ। ਉਹਨਾਂ ਸੰਤਾਂ ਦਾ ਇਹ ਕੰਮ ਸੀ ਕਿ ਫੋੜਾ ਹੋ ਗਿਆ, ਇਕ ਹੋ ਗਿਆ, ਦੋ ਹੋ ਗਏ, ਚਾਰ ਹੋ ਗਏ, ਛੇ ਹੋ ਗਏ ਪਰ ਇਸ਼ਨਾਨ ਨਹੀਂ ਛੱਡਿਆ। ਅੱਗੇ ਇਕ ਹੋਰ ਚੀਜ਼ ਆਈ--ਅਕਾਸ਼ਬਾਣੀ ਹੋਈ ਹੈ, "ਜਵਾਹਰ ਸਿਆਂ ਤੇਰਾ ਸਰੀਰ ਰਾਜੀ ਨਹੀਂ ਤੂੰ ਇਸ਼ਨਾਨ ਨਾ ਕਰਿਆ ਕਰ।" ਪਰ ਉਹ ਅਕਾਸ਼ਬਾਣੀ ਨੂੰ ਸਮਝਦੇ ਹੀ ਨਹੀਂ ਜਿਹੜੇ ਦੇਹਧਾਰੀ ਨੂੰ ਮੰਨਦੇ ਨੇ। ਉਹ ਆਂਹਦੇ ਨੇ ਕਿ ਮੇਰੇ ਸਤਿਗੁਰੂ ਨੇ ਹੁਕਮ ਦੇਣੈ। ਜਿਸ ਤਰ੍ਹਾਂ ਬੁੱਢਾ ਸਿੰਘ ਹੁਰੀਂ ਸਨ ਤੇ ਉਹਨਾਂ ਨੂੰ ਇਹ ਅਕਾਸ਼ਬਾਣੀ ਹੁੰਦੀ ਸੀ ਕਿ ਬੁੱਢਾ ਸਿਆਂ ਤੈਨੂੰ ਬਖਸ਼ਿਆ। ਉਹ ਕਹਿੰਦੇ ਮੈਂ ਨਹੀਂ ਮੰਨਦਾ। ਫੇਰ ਅਗੋਂ ਅਕਾਸ਼ਬਾਣੀ ਹੁੰਦੀ ਸੀ ਕਿ ਜੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਪਰੱਤਖ ਅਵਾਜ਼ਾਂ ਆਉਣ? ਆਂਹਦਾ ਹੈ ਫਿਰ ਮੰਨਾਂਗਾ। ਫੇਰ ਓਥੋਂ ਆਉਂਦੇ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ, ਜਿਹੜਾ ਲੰਗਰ ਵਾਲੇ ਪਾਸੇ ਵੱਡਾ ਦਰਵਾਜ਼ਾ ਬਣਿਐ। ਇਹ ਓਦੋਂ ਏਨਾ ਵੱਡਾ ਨਹੀਂ ਸੀ–ਛੋਟਾ ਦਰਵਾਜ਼ਾ ਸੀ। ਸੱਚੇ ਪਾਤਸ਼ਾਹ ਉਤੋਂ ਚੁਗਾਠ ਨੂੰ ਫੜਕੇ ਖਲੋਤੇ ਨੇ। ਆਉਂਦਿਆਂ ਹੀ ਬੁੱਢਾ ਸਿੰਘ ਨੂੰ ਕਿਹਾ, "ਬੁੱਢਾ ਸਿਆਂ ਤੈਨੂੰ ਬਖਸ਼ਿਆ।" ਫਿਰ ਬੁੱਢਾ ਸਿੰਘ ਚਰਨੀ ਢਹਿ ਪਿਆ।

ਮੇਰਾ ਮਤਲਬ ਕਹਿਣ ਤੋਂ ਹੈ ਕਿ ਸੰਤ ਜਵਾਹਰ ਸਿੰਘ ਹੁਰੀਂ ਜਿਹੜੇ ਸਨ ਉਹਨਾਂ ਨੂੰ ਅਕਾਸ਼ਬਾਣੀ ਹੁੰਦੀ ਕਿ ਤੇਰੇ ਫੋੜੇ ਹਟ ਜਾਣਗੇ, ਤੂੰ ਇਸ਼ਨਾਨ ਨਾ ਕਰ। ਇਸ਼ਨਾਨ ਨਹੀਂ ਛੱਡਿਆ। ਆਂਹਦੇ ਮੈਂ ਨਹੀਂ ਮੰਨਦਾ ਇਹ ਗੱਲ। ਫਿਰ ਅਖੀਰ ਹੋਇਆ ਇਹ ਕਿ ਇਕ ਦਿਨ ਤਿਲਕ ਪਏ, ਇਕ ਬਿਧ ਬਨਾਉਣੀ ਸੀ ਅਕਾਲ ਪੁਰਖ ਨੇ, ਇਕ ਫੋੜਾ ਫਿਸਿਆ, ਇੱਕ ਇੱਕ ਕਰਕੇ ਉਹ ਸਾਰੇ ਫੋੜੇ ਫਿਸ ਗਏ। ਸਰੀਰ ਅਗਲੇ ਦਿਨ ਕੰਚਨ ਵਰਗਾ ਹੋ ਗਿਆ—ਕੋਈ ਤਕਲੀਫ ਨਹੀਂ ਰਹੀ। ਫਿਰ ਉਹਨਾਂ ਨੂੰ ਆਖਿਆ, ਇਹ ਇਮਤਿਹਾਨ ਸੀ ਤੇਰਾ ਜਿਹਦੇ ਵਿਚੋਂ ਤੂੰ ਲੰਘ ਗਿਐਂ।

ਇਸ ਪ੍ਰਕਾਰ ਸੰਤ ਜਵਾਹਰ ਸਿੰਘ ਹੁਰਾਂ ਨਾਮ ਦਾਨ ਇਸ਼ਨਾਨ ਨਹੀਂ ਛੱਡਿਆ ਅਖੀਰ ਤੱਕ, ਤੁਸੀਂ ਵੀ ਨਾ ਛੱਡੋ।





# ਸਾਡੇ ਵਿਚੋਂ ਨਫ਼ਰਤ ਤੇ ਈਰਖਾ ਜਾਵੇ

ਪਰਮ ਸਤਿਕਾਰ ਯੋਗ ਯੋਗੀ ਜੀ, ਬੀਬੀ ਇੰਦਰਜੀਤ ਕੌਰ ਤੇ ਨਾਲ ਆਏ ਸਾਰੇ ਸੱਜਣੋ, ਆਪ ਨੇ ਗੁਰਬਾਣੀ ਦੇ ਸ਼ਬਦ ਸੁਣੇ ਨੇ। ਯੋਗੀ ਜੀ ਤੋਂ ਪਰ੍ਹਾਂ ਪਰ੍ਹਾਂ ਰਹਿਣ ਵਾਸਤੇ ਬੜੇ ਸਾਲ ਪਹਿਲੋਂ ਬਹੁਤ ਬੰਦਿਆਂ ਨੂੰ ਪ੍ਰੇਰਨਾ ਦਿੱਤੀ ਜਾਂਦੀ ਸੀ ਪਰ ਥੋੜ੍ਹੇ ਚਿਰ ਬਾਅਦ ਯੋਗੀ ਜੀ ਨੇ ਜੋ ਕੁਝ ਕਰ ਕੇ ਵਿਖਾਇਐ, ਸਮੁੰਦਰਾਂ ਤੋਂ ਪਾਰ ਜਾ ਜਾ ਕੇ ਜਿਥੇ ਬਰਫ ਹਟਦੀ ਹੀ ਨਹੀਂ ਐਂਟਾਰਕਟਿਕਾ ਵਗੈਰਾ ਵਾਲੇ ਪਾਸੇ ਉਹਨਾਂ ਨੇ ਆਪਣੇ ਆਸ਼ਰਮ ਬਣਾਏ। ਉਹਨਾਂ ਨੇ ਗੁਰੂ ਰਾਮਦਾਸ ਦੀ ਜਗ੍ਹਾ ਉੱਤੇ ਝਾੜੂ ਦਿੱਤੇ, ਸੇਵਾ ਕੀਤੀ, ਜਿਸ ਤਰ੍ਹਾਂ ਤੁਹਾਨੂੰ ਡਾ. ਮਹੀਪ ਸਿੰਘ ਹੋਰਾਂ ਦੱਸਿਐ।

ਸਾਰੀ ਦੁਨੀਆਂ ਸੁਖ ਲਭਦੀ ਹੈ ਪਰ ਸਤਿਗੁਰਾਂ ਨੇ ਜੋ ਬਾਣੀ ਦੁਆਰਾ ਦੱਸਿਐ-

*-ਸੁਖ ਸੇਵਾ ਅੰਦਰਿ ਰਖਿਐ।।*

*-ਜਿਨੀ ਸਤਿਗੁਰੁ ਪਿਆਰਾ ਸੇਵਿਆ ਤਿਨਾ ਸੁਖ ਸਦ ਹੋਈ।।*

ਇਹਨਾਂ ਨੇ ਗੁਰੂ ਰਾਮਦਾਸ ਜੀ ਦੇ ਸਥਾਨ ਦੀ ਸੇਵਾ ਕੀਤੀ, ਆਪ ਸੁਖ ਲਿਆ ਤੇ ਲੋਕਾਂ ਨੂੰ ਸੁਖ ਦਿੱਤਾ। ਇਹਨਾਂ ਨੇ ਗੁਰਬਾਣੀ ਪੜ੍ਹੀ ਤੇ ਉਹਦੇ ਉੱਤੇ ਆਪ ਚਲਣ ਦੀ ਤੇ ਲੋਕਾਂ ਨੂੰ ਚਲਾਉਣ ਦੀ ਕੋਸ਼ਿਸ਼ ਕੀਤੀ।

ਨਾਮਧਾਰੀ ਸਿੱਖਾਂ ਬਾਰੇ, ਜਿਵੇਂ ਜਿਵੇਂ ਯੋਗੀ ਜੀ ਨੂੰ ਪਤਾ ਲੱਗਾ ਇਹਨਾਂ ਨੇ ਨੇੜਤਾ ਪ੍ਰਾਪਤ ਕੀਤੀ- ਇਕ ਦੂਜੇ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਪਤਾ ਲੱਗਾ ਕਿ ਸਾਡੇ ਰਾਹ ਇਕੋ ਹੀ ਨੇ। ਯੋਗੀ ਜੀ ਮੇਰੇ ਉੱਤੇ ਏਨਾ ਭਾਰ ਪਾਉਣਾ ਚਾਹੁੰਦੇ ਨੇ ਜਿਹੜਾ ਸ਼ਾਇਦ ਮੈਂ ਨਹੀਂ ਸਹਿ ਸਕਦਾ। ਪਰ ਸਤਿਗੁਰੂ ਦਾ ਹੱਥ ਹੋਵੇ ਕੋਈ ਚੀਜ਼ ਹੋਵੇ ਉਹ ਵੱਡੀ ਨਹੀਂ ਲਗਦੀ। ਯੋਗੀ ਜੀ ਨੇ ਅਮਰੀਕਾ ਵਿਚ ਮੈਨੂੰ ਆਪਣੇ ਘਰ ਸੱਦ ਕੇ, ਇਕੋ ਗੱਲ ਕੀਤੀ ਕਿ ਸਾਰਾ ਸੰਸਾਰ ਸਤਿਗੁਰੂ ਦੇ ਹੁਕਮ ਅਨੁਸਾਰ ਸੁਖ ਲਵੇ। ਬੜੀ ਤੜਪ ਹੈ ਉਹਨਾਂ ਦੇ ਅੰਦਰ, ਹਰ ਵੇਲੇ ਲੱਗੀ ਰਹਿੰਦੀ ਹੈ। ਜਦੋਂ ਟੈਲੀਫੋਨ ਕਰਨਾ, ਜਦੋਂ ਮਿਲਣਾ, ਓਦੋਂ ਇਹੋ ਹੀ ਗੱਲ ਕਰਨੀ ਕਿ ਅਸੀਂ ਸਾਰੇ ਇਕੱਠੇ ਹੋਈਏ, ਨਾਮ ਸਿਮਰਨ ਵਾਲੇ ਪਾਸੇ ਲਗੀਏ। ਪਰ ਦੁਨੀਆਂ ਇਸ ਤਰ੍ਹਾਂ ਦੀ ਏ, ਸਤਿਗੁਰਾਂ ਨੇ ਲਿਖਿਆ ਹੈ—

*ਐਸਾ ਜਗੁ ਦੇਖਿਆ ਜੁਆਰੀ ਸਭ ਸੁਖ ਮਾਗੈ ਨਾਮੁ ਬਿਸਾਰੀ।।*

ਨਾਮ ਨੂੰ ਦ੍ਰਿੜ੍ਹ ਕਰਾਉਣ ਵਾਸਤੇ ਯੋਗੀ ਜੀ ਨੇ ਵਿਦੇਸ਼ਾਂ ਵਿਚ ਸਿੱਖ ਧਰਮ ਦਾ ਫੈਲਾਵ ਕੀਤਾ। ਜਦੋਂ ਫੈਲਾਵ ਐਡਾ ਵੱਡਾ ਹੋ ਗਿਆ ਤਾਂ ਸਾਡੇ ਸਿੱਖਾਂ ਨੂੰ ਮੰਨਣਾ ਹੀ ਪੈ ਗਿਆ। ਮੈਂ ਕਿਸੇ ਦਾ ਨਾਂ ਨਹੀਂ ਲੈਂਦਾ, ਪਰ ਸਾਡੇ ਸਿੱਖਾਂ ਵਿਚ ਬੜੀ ਚਰਚਾ ਸੀ ਏਸ ਗੱਲ ਦੀ ਕਿ ਉਹ

ਯੋਗੀ ਅਖਵਾਉਂਦੇ ਨੇ, ਆਪਣੇ ਆਪ ਨੂੰ ਉਹ ਐਸ ਤਰ੍ਹਾਂ ਕਰਦੇ ਉਸ ਤਰ੍ਹਾਂ ਕਰਦੇ, ਆਪਣੇ ਸੇਵਕ ਬਣਾਏ ਨੇ। ਇਹਨਾਂ ਸੇਵਕ ਬਣਾਏ ਨੇ ਗੁਰੂ ਰਾਮਦਾਸ ਦੇ। ਇਹ ਸਿੱਖੀ ਵਾਲੇ ਪਾਸੇ ਚਲਣ ਵਾਲੇ ਨੇ। ਯੋਗੀ ਜੀ ਨਿਧੜਕ ਏਨੇ ਨੇ ਕਿ ਗੱਲ ਸਿੱਧੀ ਕਰ ਦੇਂਦੇ ਨੇ। ਜਿਸ ਤਰ੍ਹਾਂ ਤੁਹਾਨੂੰ ਹੁਣੇ ਦੱਸਿਆ ਗਿਐ ਜਿਹੜੀ ਸਾਰੀ ਦੁਨੀਆਂ ਦੀ ਸਿੱਖੀ ਇਕੱਠੀ ਕਰਕੇ ਸਿੱਖ ਕਨਵੈਨਸ਼ਨ ਕੀਤੀ ਗਈ ਸੀ ਅੰਮ੍ਰਿਤਸਰ ਵਿਚ, ਯੋਗੀ ਜੀ ਨੇ ਕਿਸੇ ਨਾਲ ਸਲਾਹ ਨਹੀਂ ਕੀਤੀ ਸ੍ਰ: ਗੁਰਚਰਨ ਸਿੰਘ ਟੌਹੜਾ ਹੁਰਾਂ ਨੂੰ ਆਖਿਆ "ਐਨ੍ਹਾਂ ਨੂੰ ਦਿਓ ਸਿਰੋਪਾਓ"। ਜਿਹੜੇ ਸਾਡੇ ਨਾਮਧਾਰੀ ਸਿਖ ਸ਼ਹੀਦ ਪਰਵਾਰਾਂ ਦੇ ਵਾਰਿਸ ਤੇ ਪਤਵੰਤੇ ਕਨਵੈਂਸ਼ਨ ਵਿਚ ਗਏ ਸਨ, ਯੋਗੀ ਜੀ ਨੇ ਉਹਨਾਂ ਵੱਲ ਇਸ਼ਾਰਾ ਕਰ ਕੇ ਆਖਿਆ "ਐਨ੍ਹਾ ਨੂੰ ਦਿਓ ਸਿਰੋਪਾਓ", ਇਹਨਾਂ, ਜੋ ਚਾਹੁੰਦੇ ਸਨ, ਕਰ ਕੇ ਵਿਖਾਇਆ।

ਯੋਗੀ ਜੀ ਨੇ ਅਮਰੀਕਾ ਸੱਦ ਕੇ ਮੈਨੂੰ ਉਹ ਪਿੰਡ ਵਿਖਾਇਆ ਜਿਸ ਦਾ ਨਾਂ ਐਸਪਨੋਲਾ। ਉਹ ਪਿੰਡ ਸਾਧਾਰਨ ਪਿੰਡ ਹੀ ਏ। ਜਿਸ ਤਰ੍ਹਾਂ ਦੇ ਸਾਡੇ ਪੁਰਾਣੇ ਪਿੰਡ ਨੇ, ਐਸਪੋਨੋਲਾ **(Espinola)** ਪਰਨਾਲੇ ਬਾਹਰ ਨੂੰ ਨਿਕਲੇ ਹੋਏ ਤੇ ਇਕੋ ਇਕ ਛੱਤ ਹੁੰਦੀ ਏ। ਇਸ ਤਰ੍ਹਾਂ ਦਾ ਉਹ ਪਿੰਡ ਹੈ। ਉਹਦੇ ਕੋਲ ਦੀ ਨਦੀ ਲੰਘਦੀ ਏ। ਯੋਗੀ ਜੀ ਨੇ ਓਥੇ ਸਦ ਕੇ ਮੈਨੂੰ ਆਖਿਆ ਕਿ ਤੁਸੀਂ ਏਥੇ ਆ ਕੇ ਕੁਝ ਕਰੋ। ਅੱਜ ਉਹਨਾਂ ਨੇ ਮੇਰੇ ਕੋਲੋਂ ਅਖਵਾ ਹੀ ਲਿਐ ਤੇ ਮੈਨੂੰ ਉਹ ਮੰਨਣਾ ਹੀ ਪਿਐ ਕਿਉਂਕਿ ਪ੍ਰੇਮ ਦੇ ਅਗੇ ਨੇਮ ਨਹੀਂ ਰਹਿੰਦੇ, ਹੋਰ ਗੱਲ ਕਿਹੜੀ ਰਹਿ ਸਕਦੀ ਏ। ਮੈਂ ਯੋਗੀ ਜੀ ਨੂੰ ਤੁਹਾਡੇ ਸਾਹਮਣੇ ਇਹ ਗੱਲ ਕਹਿੰਦਾਂ, ਬੈਂਕੌਕ ਵਿਚ ਚਾਰ ਸਾਲ ਪਹਿਲੋਂ ਇਕ ਰਿਸ਼ੈਪਸਨ ਦਿੱਤੀ ਗਈ ਸੀ ਇਹਨਾਂ ਦੇ ਮਾਨ ਵਿਚ, ਬਹੁਤ ਸਾਰੇ ਲੋਕ ਇਕੱਠੇ ਹੋਏ ਸਨ, ਦੂਸਰੇ ਸਿੱਖ ਵੀ। ਇਹਨਾਂ ਨੇ ਆਖਿਆ ਪੁੱਛ ਲਓ ਇਹਨਾਂ ਨੂੰ, (ਮੈਨੂੰ), ਮੈਂ ਨਾਮਧਾਰੀ ਝੰਡਾ ਫੜ ਕੇ ਨਾਮਧਾਰੀ ਦਰਬਾਰ ਦਾ ਪ੍ਰਚਾਰ ਸ਼ੁਰੂ ਕੀਤੈ।

ਮੈਂ, ਯੋਗੀ ਜੀ ਨੂੰ ਤੁਹਾਡੇ ਸਾਰਿਆਂ ਵੱਲੋਂ ਯਕੀਨ ਦਿਵਾਉਂਦਾ ਹਾਂ ਕਿ ਸਤਿਗੁਰਾਂ ਦੀ ਕਿਰਪਾ ਨਾਲ ਜੋ ਸਾਡੇ ਤੋਂ ਹੋ ਸਕੇਗਾ, ਕੋਸ਼ਿਸ਼ ਕਰਾਂਗੇ, ਜੋ ਡਿਊਟੀ ਲਗ ਜਾਏਗੀ ਓਨੀ ਭੁਗਤਾਉਣ ਦੀ ਪੂਰੀ ਕੋਸ਼ਿਸ਼ ਕਰਾਂਗੇ। ਨਾਮ ਸਿਮਰਨ ਹੁੰਦਾ ਵੇਖਣ , ਕੀਰਤਨ ਸੁਣਨ, ਇਹਨਾਂ ਦੇ 'ਗੋਰੇ' ਸੇਵਕ ਆਏ ਸਨ ਸ੍ਰੀ ਭੈਣੀ ਸਾਹਿਬ। ਉਹ ਆ ਕੇ ਸਾਡਾ ਕੀਰਤਨ ਰਿਕਾਰਡ ਕਰਕੇ ਲੈ ਕੇ ਗਏ, ਆਖਣ ਲੱਗੇ ਸਾਨੂੰ ਵੀ ਇਹ ਸਿਖਾਓ। ਇਹ ਸਤਿਗੁਰਾਂ ਦੀ ਕਿਰਪਾ ਨਾਲ ਏਡੀ ਵੱਡੀ ਚੀਜ਼ ਸਾਡੇ ਕੋਲ ਰਹਿ ਗਈ ਏ। ਮੈਂ ਡਾ. ਮਹੀਪ ਸਿੰਘ ਹੁਰਾਂ ਨੂੰ ਕਹਿੰਦਾ ਸਾਂ ਕਿ ਸਾਡੇ ਕੋਲੋਂ ਕਈ ਚੀਜ਼ਾਂ ਨਹੀਂ ਸਾਂਭੀਆਂ ਗਈਆਂ। ਅੱਜ ਉਹ ਤਾਨਪੁਰਾ, ਜਿਹੜਾ ਗੁਰੂ ਅਰਜਨ ਦੇਵ ਜੀ ਲੈ ਕੇ ਮੋਹਨ ਦੇ ਚੁਬਾਰੇ ਗਏ, ਵਜਾਇਆ, ਜਦੋਂ ਉਹਨਾਂ ਨੇ ਪੋਥੀਆਂ ਲਿਆਂਦੀਆਂ, ਜਿਨ੍ਹਾਂ ਵਿਚ ਪਿਛਲੇ ਗੁਰੂ ਸਾਹਿਬਾਨ ਦੀ ਬਾਣੀ ਉਚਾਰੀ ਹੋਈ ਸੀ ਅਤੇ ਉਹ ਦੇਂਦੇ ਨਹੀਂ ਸਨ, ਉਹ ਕਿੱਥੇ ਹੈ? ਗੁਰੂ ਸਾਹਿਬ ਨੇ ਜਾ ਕੇ ਉਹਨਾਂ ਦੇ ਚੁਬਾਰੇ ਤਾਨਪੁਰਾ ਫੜ ਕੇ ਗਾਉਣਾ ਸ਼ੁਰੂ ਕਰ ਦਿੱਤਾ ਸੀ:—

*ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ।।*
*ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ।।*

ਉਹ ਤਾਨਪੂਰਾ ਅੱਜ ਸਾਡੇ ਕੋਲ ਹੁੰਦਾ ਤੇ ਉਹਦੀ ਕਿੰਨੀ ਕੀਮਤ ਸੀ? ਸਾਡੇ ਕੋਲੋਂ ਬਹੁਤ ਸਾਰੀਆਂ ਚੀਜ਼ਾਂ ਜਿਹੜੀਆਂ ਸਾਡੀਆਂ ਆਪਣੀਆਂ ਸਨ ਉਹ ਨਹੀਂ ਸਾਂਭੀਆਂ ਜਾ ਰਹੀਆਂ।

ਮੈਂ ਤੁਹਾਨੂੰ ਸਾਰਿਆਂ ਨੂੰ, ਯੋਗੀ ਜੀ ਨੂੰ ਵੀ ਅਰਜ਼ ਕਰਾਂਗਾ ਕਿ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰੋ, ਜਿੰਨਾਂ ਕੁਝ ਤੁਸਾਂ ਸਾਨੂੰ ਆਖਿਐ ਅਸੀਂ ਉਸਦੇ ਅਨੁਸਾਰ ਹੋ ਸਕੀਏ, ਸਤਿਗੁਰਾਂ ਦੇ ਘਰ ਦੀ ਸੇਵਾ ਕਰ ਸਕੀਏ, ਸਿੱਖੀ ਦੀ ਸੰਭਾਲ ਕਰ ਸਕੀਏ, ਭਜਨ ਬਾਣੀ ਕਰ ਸਕੀਏ, ਕਰਵਾ ਸਕੀਏ। ***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ।।*** ਵਾਲੀ ਗੱਲ ਸਾਡੇ ਵਿਚ ਵਰਤੇ। ਸਤਿਗੁਰੂ ਕਿਰਪਾ ਕਰੇ ਸਾਡੇ ਵਿਚੋਂ ਨਫਰਤ ਜਾਵੇ, ਈਰਖਾ ਜਾਵੇ। ਮੈਂ ਅਗੇ ਵੀ ਕਈ ਵੇਰਾਂ ਆਖਿਐ ਕਿ ਅਰਦਾਸ ਕਰਿਆ ਕਰੋ ਕਿ ਉਹ ਚੀਜ਼ਾਂ ਜਿਹੜੀਆਂ ਸਾਨੂੰ ਦਿਸਦੀਆਂ ਵੀ ਨਹੀਂ ਤੇ ਸਾਨੂੰ ਕਾਬੂ ਕਰੀ ਬੈਠੀਆਂ ਨੇ, ਇਹਨਾਂ ਤੋਂ ਛੁਡਾਉਣ—

*ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨਤੇ ਆਪਿ ਛਡਾਵਹੁ।।*
*ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ।।*
*ਅਪੁਨੀ ਬਿਧਿ ਆਪਿ ਜਨਾਵਹੁ।। ਹਰਿ ਜਨ ਮੰਗਲ ਗਾਵਹੁ।।*
*ਬਿਸਰੁ ਨਾਹੀ ਕਬਹੂ ਹੀਏ ਤੇ ਇਹ ਬਿਧਿ ਮਨ ਮਹਿ ਪਾਵਹੁ।।*



# ਸਤਿਗੁਰ ਸੇਤੀ ਰਤਿਆ

ਬੰਦੇ ਦਾ ਆਪਣਾ ਕੁਝ ਨਹੀਂ, ਜੋ ਹੈ ਸਤਿਗੁਰੂ ਦਾ ਹੈ। ਇਹ ਸਰੀਰ ਵੀ ਉਸਦਾ ਹੈ ਤੇ ਇਸ ਅੰਦਰ ਬੋਲਣ ਵਾਲਾ ਵੀ ਉਹ ਆਪ ਹੀ ਹੈ। ਇਮਾਨਤ ਵਿੱਚ ਖਿਆਨਤ ਕਰਨਾ ਠੀਕ ਨਹੀਂ। ਪਿਉ ਪੁੱਤ, ਭੈਣ, ਭਰਾ ਸਭ ਸਤਿਗੁਰ ਦੇ ਹਨ ਉਹ ਦੇਂਦਾ ਹੈ ਤੇ ਲੈ ਜਾਂਦਾ ਹੈ। ਸਾਇੰਸ ਵਾਲੇ ਕਿੰਨਾ ਜੋਰ ਲਾ ਲੈਣ, ਜੀਆਂ ਦਾ ਆਉਣਾ ਜਾਣਾ ਨਹੀਂ ਰੋਕ ਸਕਦੇ। ਸਤਿਗੁਰਾਂ ਦਾ ਫ਼ਰਮਾਣ ਹੈ ਕਿ ਪੰਜ ਤੱਤ ਹਨ, ਛੇਵਾਂ ਕੋਈ ਬਣਾ ਕੇ ਤਾਂ ਵਖਾਵੇ—

***ਪੰਚ ਤਤ ਕਰ ਸਿਸ੍ਰਟਿ ਸਭ ਸਾਜੀ ਕੋਈ ਛੇਵਾਂ ਕਰਿਉ ਜੇ ਕਿਛ ਕੀਤਾ ਹੋਵੈ।।***

***ਪੁਛਹੁ ਜਾਇ ਸਿਆਣਿਆ***—ਸਾਇੰਸ ਵਾਲਿਆਂ ਨੂੰ ਪੁੱਛੋ ਖਾਂ, ਅੱਗੋ ਕਿਸ ਨੂੰ ਮਿਲੀਦਾ ਹੈ। ਇਹ ਮਾਤਾ ਕਿਸ਼ਨ ਕੌਰ ਦਾ ਪਰਵਾਰ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਆਰੇ ਸਿੱਖਾਂ ਦਾ ਘਰ ਹੈ। ਮਾਸਟਰ ਜੀ ਤੇਜ ਘੁਲਦੇ ਸਨ। ਸੱਚੇ ਪਾਤਸ਼ਾਹ ਇਨ੍ਹਾਂ ਨੂੰ ਸਾਡੇ ਨਾਲ ਜੋਰ ਕਰਨ ਲੱਗਿਆਂ ਕਹਿੰਦੇ , "ਤੇਜ ਹੋ ਜਾਓ" ਮੇਰਾ ਹਾਸਾ ਨਿਕਲ ਗਿਆ। ਮੈਂ ਆਖਿਆ ਸਾਡੇ ਨਾਲ ਲੱਗ ਕੇ ਕਿਤੇ ਇਹ ਮੱਠੇ ਨਾ ਹੋ ਜਾਣ। ਰੋਪੜ ਵਾਲੀ ਨਹਿਰ ਵੱਲ ਸਾਇਕਲਾਂ ਤੇ ਫਿਰਨ ਰੋਜ਼ ਆਉਂਦੇ ਸਾਂ।

ਇਸ ਪਿੰਡ ਸਿਆੜ੍ਹ ਵਿਚ ੧੯੨੦ ਬਿ: ਜੇਠ ਦੀ ਪੁੰਨਿਆ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਮਾਈਆਂ ਨੂੰ ਅੰਮ੍ਰਿਤ ਛਕਾਇਆ। ਮਲੇਰ ਕੋਟਲੇ ਹੋ ਰਹੇ ਸ਼ਹੀਦੀ ਸਾਕੇ ਸਮੇਂ ਏਥੇ ਬੈਠਿਆਂ ਤੋਪਾਂ ਦੀ ਅਵਾਜ਼ ਸੁਣੀ ਸਤਿਗੁਰਾਂ ਨੇ। ਤੁਸੀਂ ਵੱਡੇ ਭਾਗਾਂ ਵਾਲੇ ਹੋ ਜਿਨ੍ਹਾਂ ਦਾ ਨਾਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਆਉਂਦਾ ਹੈ। ਕਿਸੇ ਦੇ ਹੱਕ ਦੀ ਰਾਖੀ ਤੇ ਆਪਣੇ ਹੱਕ ਦਾ ਦਾਨ ਕਰੋ।

ਇਹ ਵੀ ਸਮਝੋ:

*–ਪ੍ਰਭ ਕੈ ਸਿਮਰਨ ਗਰਭ ਨ ਬਸੈ।।*

*–ਨਾਮ ਤੁਲਿ ਕਛੁ ਅਵਰ ਨ ਹੋਇ।।*

ਨਾਮ ਦੇ ਬਰਾਬਰ ਕੋਈ ਚੀਜ਼ ਹੈ ਹੀ ਨਹੀਂ। ਇਹ ਗੱਲ ਏਨੀ ਚੰਗੀ ਨਹੀਂ ਲੱਗਦੀ ਜਿੰਨੀ ਦੁਨਿਆਵੀ ਗੱਲ ਚੰਗੀ ਲੱਗਦੀ ਹੈ। ਜੇ ਸੰਗਤ ਵਿਚ ਜਾਵਾਂਗੇ ਤਾਂ ਕੁਝ ਚੰਗੀ ਲੱਗੇਗੀ।

ਕੇਸਰ ਦੀਆਂ ਤਿੰਨ ਤੁਰੀਆਂ ਹੁੰਦੀਆਂ ਹਨ। ਸਾਡੇ ਵਿਚ ਤਿੰਨ ਕੇਸਰ ਹੋਏ ਹਨ।

ਸੰਤ ਕੇਸਰ ਸਿੰਘ ਮੁਹਾਵੇ ਵਾਲੇ ਚੰਗੇ ਸੰਤ ਹੋਏ ਨੇ। ੫੦-੫੦ ਬੰਦੇ ਨਾਲ ਰੱਖਣੇ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮੱਥਾ ਨਹੀਂ ਸਨ ਟੇਕਦੇ। ਇਕ ਦਿਨ ਅਜਿਹਾ ਆਇਆ ਬਾਰ-ਬਾਰ ਮੱਥਾ ਟੇਕੀ ਜਾਣ, ਹਟਣ ਹੀ ਨਾ। ਪੁਛਣ ਤੇ ਕਿਹਾ, ਅੱਗੋ ਦਰਗਾਹ ਵਿਚ ਇਹ ਬੈਠੇ

ਹਨ। ਮੱਥਾ ਟੇਕਣ ਲਈ ਫੇਰ ਨਾ ਜਨਮ ਧਾਰਨਾ ਪਵੇ। ਉਨ੍ਹਾਂ ਨੂੰ ਪਹਿਲਾਂ ਪਤਾ ਸੀ ਕਿ ਗੰਗਾ ਸਿੰਘ ਨੂੰ ਸੱਪ ਲੜਨੈ, ਰਜ਼ਾ ਵਿਚ ਰਹੇ, ਫੇਰ ਗੰਗਾ ਸਿੰਘ ਪੰਨੂਆ ਦੇ ਨੂੰ ਸੱਪ ਲੜਿਆ। ਕਹਿੰਦੇ ਨੇ, ਤੈਨੂੰ ਨਾਨਕ ਦੀ ਕਾਰ ਵਿੱਚੋਂ ਦਸ ਸਾਲ ਦਿੱਤੇ। ਉਹ ਦਸ ਸਾਲ ਜੀਵਿਆ।

ਸਿੱਖਾਂ ਦੀ ਚੜ੍ਹਾਈ ਦੇ ਅਜੀਬ-ਅਜੀਬ ਤਰੀਕੇ ਹਨ। ਮੰਗਲ ਸਿੰਘ (ਲੁਧਿਆਣਾ) ਨੇ ਘਰ ਵਾਲੀ ਤੋਂ ਪਾਣੀ ਮੰਗਿਆ। ਉਹ ਕਹਿੰਦੀ, ਲੈ ਛੇਤੀ ਕਰ ਮੈਂ ਅੱਗੇ ਜਾਣੈ। ਪਰ ਉਸ ਨੂੰ ਸਮਝ ਨਾ ਆਈ। ਇਕ ਸਿੱਖ ਦੀਆਂ ਦੋ ਔਰਤਾਂ ਸੀ, ਦੋਨੋਂ ਮਰ ਗਈਆਂ। ਉਹ ਬੜਾ ਦੁਖੀ ਹੋਇਆ। ਰੋਂਦਾ ਰਹੇ। ਧੀਰਜ ਨਾ ਧਰੇ। ਇਕ ਦਿਨ ਦੋਵੇਂ ਸੁਪਨੇ ਵਿਚ ਆਕੇ ਕਹਿੰਦੀਆਂ ਨੇ, ਰੋ ਨਾ ਸਤਿਗੁਰਾਂ ਦੀ ਰਜਾ ਵਿਚ ਰਹੋ। ਅਸੀਂ ਸਤਿਗੁਰਾਂ ਦੇ ਚਰਨਾਂ ਵਿਚ ਸ੍ਰੀ ਭੈਣੀ ਸਾਹਿਬ ਗਈਆਂ ਹਾਂ। ਅਸੀਂ ਸੁਖੀ ਹਾਂ।

ਤੁਸੀਂ ਸਤਿਗੁਰੂ ਅਗੇ ਅਰਦਾਸ ਕਰਿਆ ਕਰੋ:

*ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨਤੇ ਆਪ ਛਡਾਵਹੁ।।*
*ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ।।*

ਮਾਸਟਰ ਹਰਚਰਨ ਸਿੰਘ ਤੇ ਹੁਸ਼ਿਆਰ ਕੌਰ (ਪੁਤਰੀ) ਤੋਂ ਸਵੇਰੇ ਉੱਠਣ ਤੇ ਸੇਵਾ ਕਰਨ ਦੀ ਸਿਖਿਆ ਲਉ:

*ਜਿਨੀ ਸਤਿਗੁਰੁ ਪਿਆਰਾ ਸੇਵਿਆ ਤਿਨਾ ਸੁਖੁ ਸਦ ਹੋਈ।।*

ਜੋ ਪਿਛਲੀ ਰਾਤ ਨਹੀਂ ਉੱਠਿਆ, ਜਿਉਂਦਾ ਮੋਇਆ ਹੈ।

ਅਸੀਂ ਪਸ਼ੂਆਂ ਵਰਗੇ ਵੀ ਨਹੀਂ।

*–ਅਵਰਿ ਕਾਜ ਤੇਰੈ ਕਿਤੈ ਨ ਕਾਮ।।*
*–ਨਰੁ ਮਰੈ ਨਰੁ ਕਾਮ ਨ ਆਵੈ।। ਪਸੂ ਮਰੈ ਦਸ ਕਾਜ ਸਵਾਰੈ।।*
*–ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ।।*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ।।*
*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ।।*

ਏਨਾ ਕਹਿ ਕੇ ਆਗਿਆ ਲਵਾਂਗਾ।





# ਸਤਿਗੁਰੂ ਜੀ ਦੀ ਕਿਰਪਾ ਹੋਵੇ

ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਹੋਣੈ। ਓਸ ਵੇਲੇ ਤਕ ਆਪਣੇ ਮਨ ਦੀ ਤਿਆਰੀ ਕਰੋ ਕਿ ਸਤਿਗੁਰੂ ਕਿਰਪਾ ਕਰਨ ਇਸ ਸੰਸਾਰ ਤੇ ਆ ਕੇ ਰੱਬ ਦਾ ਦਰਸ਼ਨ ਹੋ ਜਾਵੇ।

ਇਕ ਗੱਲ ਮੈਨੂੰ ਯਾਦ ਆ ਗਈ ਏ, ਤੁਹਾਨੂੰ ਦੱਸਦਾਂ ਹਾਂ। ਇਕ ਗੁਰਸਹਾਈ ਸਿੰਘ ਨਾਮਧਾਰੀ ਸਰੀਰ ਸੀ ਸਬਾਜ਼ਪੁਰ ਤੋਂ। ਪਾਕਿਸਤਾਨ ਵਿਚ ਰਹਿ ਗਿਐ। ਉਹਨਾਂ ਨੇ ਮੈਨੂੰ ਇਹ ਗੱਲ ਦੱਸੀ ਕਿ ਮੇਰੇ ਦਿਲ ਵਿਚ ਬੜਾ ਇਹ ਆਇਆ ਕਿ ਸ਼ਬਦ ਕੀ ਚੀਜ਼ ਹੈ? ਸ਼ਬਦ ਦੇ ਕਈ ਅਰਥ ਨੇ—ਜਿਹੜਾ ਠਟਾ ਕਰਦੇ ਹਾਂ ਉਹ ਵੀ ਸ਼ਬਦ ਐ, ਜਿਹੜੇ ਰਾਗੀ ਪੜ੍ਹਦੇ ਨੇ ਉਹ ਵੀ ਸ਼ਬਦ ਐ। ਸ਼ਬਦ ਦਾ ਅਰਥ ਕਰਤਾਰ– ਅਕਾਲ ਪੁਰਖ ਵੀ ਹੈ। ਉਹਨੇ ਦੱਸਿਆ, ਮੈਂ ਬਿਮਾਰ ਹੋ ਗਿਆ। ਮੇਰਾ ਜੀਵ ਆਤਮਾ ਸਰੀਰ ਵਿਚੋਂ ਨਿਕਲ ਗਿਆ। ਮੈਂ ਬੜੇ ਸਾਫ ਰਾਹ 'ਤੇ ਜਾ ਰਿਹਾ ਹਾਂ। ਏਹੋ ਜਿਹਾ ਸੋਹਣਾ ਥਾਂ ਮੈਂ ਕਦੇ ਵੀ ਨਹੀਂ ਸੀ ਵੇਖਿਆ ਦੁਨੀਆਂ ਤੇ, ਜਿਹੋ ਜਿਹਾ ਸੋਹਣਾ ਥਾਂ ਉਹ ਹੈ। ਮੈਂ ਤੁਰਿਆ ਜਾਂਦਾ ਹਾਂ, ਤੁਰਿਆ ਜਾਂਦਾ ਹਾਂ, ਅੱਗੇ ਜਾ ਕੇ ਵੇਂਹਦਾ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਬੈਠੇ ਹੋਏ ਨੇ। ਸਤਿਗੁਰਾਂ ਨੇ ਦੱਸਿਆ, "ਇਹੋ ਹੀ ਸ਼ਬਦ ਹੈ, ਇਹੋ ਹੀ ਕਰਤਾਰ ਹੈ" ਤੇ ਫਿਰ ਸਤਿਗੁਰਾਂ ਨੇ ਹੁਕਮ ਦਿੱਤਾ ਕਿ ਤੂੰ ਬਹਿ ਜਾ ਏਥੇ। ਮੈਂ ਜਿਸ ਵੇਲੇ ਬਹਿ ਗਿਆ ਤਾਂ ਕਹਿੰਦੇ ਨੇ, "ਵੇਖ ਸੂਰਜ– ਚੰਦਰਮਾ ਹੈਗੇ ਨੇ ਕਿ ਨਹੀਂ? ਮੈਂ ਕਿਹਾ "ਨਹੀਂ?" "ਜਿਥੇ ਤੂੰ ਬੈਠਾ ਹੈਂ ਏਥੇ ਜ਼ਮੀਨ ਹੈਗੀ ਏ?" "ਨਹੀਂ।" "ਥੋੜੇ ਚਿਰ ਬਾਅਦ ਮੈਨੂੰ ਹੁਕਮ ਹੋ ਗਿਆ "ਤੂੰ ਵਾਪਸ ਚਲਾ ਜਾਹ।" ਮੈਨੂੰ ਇਕ ਹੋਰ ਗੱਲ ਯਾਦ ਆਈ, ਇਕ ਡਾਕਟਰ ਭਾਨੂੰ ਸ਼ੰਕਰ ਮਹਿਤਾ, ਬਨਾਰਸ ਵਿਚ ਰਹਿੰਦੇ ਨੇ। ਉਹਨਾਂ ਦੇ ਘਰ ਸੰਗੀਤ ਸਭਾ ਹੋਈ ਸੀ। ਅਸੀਂ ਓਹਨਾਂ ਕੋਲ ਗਏ ਸਾਂ। ਉਹਨਾਂ ਨੇ ਆਖਿਆ, ਮੈਂ ਬਹੁਤ ਕੁਝ ਦੁਨੀਆਂ ਦਾ ਦੇਖਿਐ, ਬਹੁਤ ਵਿਦਿਆ ਪੜ੍ਹੀ ਏ। ਬਹੁਤ ਵਿਦਵਾਨ ਨੇ– ਦੁਨਿਆਵੀ ਵਿਦਿਆ ਦੇ। ਫਿਰ ਵੀ ਦਿਮਾਗ ਵਿਚ ਵਾਰ ਵਾਰ ਆਏ ਕਿ ਮੈਂ ਕਿੰਨੂੰ ਮਿਲਣੈ? ਕਹਿੰਦੈ ਮੈਨੂੰ ਅਵਾਜ਼ ਆਈ ਕਿ ਤੂੰ ਆਪਣੇ ਅੰਦਰ ਢੂੰਡ, ਬਾਹਰ ਨਾ ਢੂੰਡ। ਆਂਹਦੈ, ਮੈਂ ਅੰਦਰ ਢੂੰਡਣ ਦੀ ਕੋਸ਼ਿਸ਼ ਕੀਤੀ ਤੇ ਇੱਕ ਐਸੇ ਥਾਂ ਤੇ ਚਲਾ ਗਿਆ ਜਿਹੜਾ ਬਹੁਤ ਸੁੰਦਰ ਸੀ, ਧਰਤੀ ਤੇ ਨਹੀਂ ਸੀ ਵੇਖਿਆ ਕਦੇ। ਸੁਖ ਤੇ ਸੁਆਦ ਸੀ ਜੋ ਦੁਨੀਆਂ ਵਿਚ ਦੁਰਲੱਭ ਹੈ। ਮੈਂ ਆਖਿਆ ਕਿ ਮੈਨੂੰ ਹੋਰ ਮਿਲੇ। ਆਂਹਦੈ, —ਮੈਨੂੰ ਕਹਿੰਦੇ ਨੇ ਤੇਰੇ ਵਰਗੇ ਹੋਰ ਬਥੇਰੇ ਨੇ ਤੈਨੂੰ ਹੋਰ ਨਹੀਂ ਮਿਲਣਾ, ਤੂੰ ਵਾਪਸ ਚਲਾ ਜਾਹ। ਮੈਨੂੰ ਓਥੇ ਗੁਰਸਹਾਈ ਸਿੰਘ ਵਾਲੀ ਗੱਲ ਯਾਦ ਆਈ ਕਿ ਤੂੰ ਵਾਪਸ ਚਲਾ ਜਾਹ।

ਅਗੇ ਵੀ ਮੈਂ ਸ਼ਾਇਦ ਤੁਹਾਨੂੰ ਦੱਸਿਐ—ਸ੍ਰ. ਕੇਹਰ ਸਿੰਘ ਹੁੰਦੇ ਸਨ, ਸਾਡੇ ਮਾਮੇ ਦੀ ਲੜਕੀ

ਉਹਨਾਂ ਨੂੰ ਵਿਆਹੀ ਸੀ, ਸ੍ਰੀ ਭੈਣੀ ਸਾਹਿਬ ਦੇ ਨੇੜੇ ਰਾਖ ਪਿੰਡ ਦੇ। ਉਹ ਮਾਸ ਖਾਂਦੇ- ਸ਼ਰਾਬ ਪੀਂਦੇ ਸਨ।

ਉਹਨਾਂ ਨੇ ਆਪ ਦੱਸਿਆ, ਕਹਿੰਦੇ ਨੇ ਇਕ ਸੂਰ ਮਾਰਿਆ। ਸੂਰ ਮਾਰਕੇ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਨੂੰ ਵਖਾਇਆ ਕਿ ਵੇਖੋ ਕਿੱਡਾ ਵੱਡਾ ਸੂਰ ਹੈ। ਏਨੀ ਗੱਲ ਹੀ ਹੋਈ ਉਸ ਤੋਂ ਬਾਅਦ ਵਕਤ ਲੰਘਦਾ ਗਿਆ।

ਇਕ ਦਿਨ ਸ੍ਰ. ਕੇਹਰ ਸਿੰਘ ਤੇ ਉਹਨਾਂ ਦੇ ਨਾਲ ਉਹਨਾਂ ਦੇ ਚਾਚੇ ਤਾਏ ਦਾ ਪੁਤਰ ਕਸ਼ਮੀਰਾ ਸਿੰਘ ਤੇ ਭਾਨਾ ਚੁਮਿਆਰ ਸੀ —ਸ੍ਰੀ ਭੈਣੀ ਸਾਹਿਬ ਆਏ ਕਪੜੇ ਸਵਾਣ ਲਈ ਦਰਜੀਆਂ ਕੋਲੋਂ। ਸ਼ਰਾਬ ਦੀ ਬੋਤਲ ਨਾਲ ਲੈ ਆਏ। ਜਿਸ ਵੇਲੇ ਸ੍ਰੀ ਭੈਣੀ ਸਾਹਿਬ ਦੇ ਨੇੜੇ ਆਏ ਬਾਹਰ ਦਰਖ਼ਤ ਦੇ ਹੇਠਾਂ ਉਹ ਬੋਤਲ ਨੱਪ ਦਿੱਤੀ ਕਿ ਵਾਪਸ ਜਾਂਦੇ ਪੀਆਂਗੇ। ਸ੍ਰੀ ਭੈਣੀ ਸਾਹਿਬ ਆ ਕੇ ਦਰਜੀਆਂ ਨੂੰ ਮਿਲੇ। ਜਿਹਨਾਂ ਨੂੰ ਪਹਿਲੇ ਨਕਸ਼ੇ ਦਾ ਪਤਾ ਹੈ,—ਭੈਣੀ ਸਾਹਿਬ ਜਿਹੜਾ ਦਰਵਾਜ਼ਾ ਸੀ ਉਸਦੇ ਅਗਲੇ ਪਾਸੇ ਖਾਲੀ ਥਾਂ ਵਿਚ ਪਿੱਪਲ ਸਨ, —ਆਂਹਦੇ ਕਿ ਮੈਨੂੰ ਇੰਜ ਦਿੱਸਿਆ ਕਿ ਓਥੇ ਸਤਿਗੁਰੂ ਪ੍ਰਤਾਪ ਸਿੰਘ ਘੋੜੇ ਤੇ ਸਵਾਰ ਨੇ ਤੇ ਨਾਲ ਪੰਜ ਸਿੰਘ ਨੇ ਜਿਹਨਾਂ ਦੇ ਹੱਥਾਂ ਵਿਚ ਸਲੋਤਰ ਨੇ, ਤਾਂ ਮੈਨੂੰ ਬੜਾ ਡਰ ਆਇਆ। ਮੈਂ ਨਾਲ ਦਿਆਂ ਨੂੰ ਕਿਹਾ ਵਾਪਸ ਮੁੜੋ ਤੇ ਅਸੀਂ ਵਾਪਸ ਤੁਰ ਪਏ। ਜਿਸ ਵੇਲੇ ਪਿੰਡ ਆਏ, ਕਸ਼ਮੀਰਾ ਆਪਣੇ ਘਰ ਨੂੰ ਚਲਾ ਗਿਆ ਤੇ ਭਾਨਾ ਆਪਣੇ ਘਰ ਨੂੰ ਚਲਾ ਗਿਆ। ਜਦੋਂ ਮੈਂ ਇਕੱਲਾ ਰਹਿ ਗਿਆ ਤਾਂ ਮੈਨੂੰ ਪਿਛੋਂ ਘੋੜੇ ਦੇ ਪੌੜਾਂ ਦੀ ਅਵਾਜ਼ ਆਈ ਤੇ ਨਾਲ ਹੀ ਸਿੰਘਾਂ ਦੇ ਪੈਰਾਂ ਦੀ। ਸੱਚੇ ਪਾਤਸ਼ਾਹ ਆਂਹਦੇ ਨੇ, ਫੜ ਲਓ ਇਹਨੂੰ । ਬੜਾ ਮੈਨੂੰ ਡਰ ਆਇਆ। ਮੈਂ ਭੱਜਿਆ ਤੇ ਜਿੱਥੇ ਮੇਰੇ ਸ਼ਰਾਬ ਦੇ ਮੱਟ ਪਏ ਸੀ ਉਹ ਤੋੜੇ ਜਾ ਕੇ। ਉਹ ਦਰਿਆ ਦਾ ਕੰਢਾ ਹੈ। ਦਰਿਆ ਦੇ ਕੰਢੇ ਲੁਕਣ ਵਾਸਤੇ ਕਖ ਕਾਨੇ , ਪੰਨ੍ਹੀ ਤੇ ਕੰਡੇ ਬੜਾ ਕੁਝ ਸੀ, ਪਾਣੀ ਸੀ। ਜਦੋਂ ਮੈਂ ਉਹਦੇ ਵਿਚ ਹੋ ਜਾਵਾਂ ਤਾਂ ਮੈਨੂੰ ਦਿਸਣੋ ਹਟ ਜਾਣ ਜਦੋਂ ਬਾਹਰ ਆਵਾਂ ਤਾਂ ਫਿਰ ਉਹ ਮੇਰੇ ਪਿਛੇ ਲੱਗ ਜਾਣ। ਚਲਦਿਆਂ ਚਲਦਿਆਂ ਓਥੇ ਚਲੇ ਗਏ ਜਿਥੇ ਉਹ ਸੂਰ ਮਾਰਿਆ ਸੀ। ਆਂਹਦੇ ਨੇ, ਤੈਨੂੰ ਮਾਰ ਦੇਈਏ, ਜਿਵੇਂ ਤੂੰ ਸੂਰ ਮਾਰਿਆ ਸੀ। ਤਾਂ ਮੈਂ ਬੜਾ ਕੰਬਿਆ, ਹੱਥ ਜੋੜੇ ਤੇ ਮੱਥਾ ਟੇਕਿਆ। ਜਿਸ ਵੇਲੇ ਮੱਥਾ ਟੇਕ ਕੇ ਉਤਾਂਹ ਉਠਿਆ ਤਾਂ ਓਥੇ ਕੋਈ ਵੀ ਨਹੀਂ ਸੀ।

ਡਰ ਸੀ ਨਾ ਜਿਹੜਾ ਉਹ ਖਿੱਚ ਬਣ ਗਿਆ। ਸ੍ਰ. ਕੇਹਰ ਸਿੰਘ ਨੇ ਕਿਹਾ ਕਿ ਮੈਨੂੰ ਇਉਂ ਲੱਗਾ ਕਿ ਸਤਿਗੁਰੂ ਪਰਤਾਪ ਸਿੰਘ ਜੀ ਕਾਰ ਵਿਚ ਬੈਠ ਕੇ ਨਹਿਰ ਤੇ ਗਏ ਨੇ। ਮੈਂ ਓਸੇ ਹਾਲਤ ਵਿਚ ਜਿਉਂ ਭੱਜਿਆ ਕਪੜੇ ਪਾਟੇ ਤੇ ਲੱਤਾਂ ਵਿਚੋਂ ਲਹੂ ਵੱਗੇ। ਨਹਿਰ ਤੇ ਆਪਣਾ ਡੇਰਾ ਏ ਇਕ, ਜਿਹੜਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਣਾਇਆ ਸੀ- ਓਥੇ ਮਹੰਤ ਕੌਲਾ ਸਿੰਘ ਸੀ। ਉਹ ਕਮਾਦ ਪੀੜਦਾ ਸੀ, ਸਿਆਲ ਦੇ ਦਿਨ ਸਨ। ਉਹ ਵੇਖ ਕੇ ਆਂਹਦੈ, ਕੇਹਰ ਸਿੰਘ, ਕੀ ਹੋ ਗਿਐ ਤੈਨੂੰ। ਕੇਹਰ ਸਿੰਘ ਨੇ ਪੁਛਿਆ ਹੈ, ਸੱਚੇ ਪਾਤਸ਼ਾਹ ਜੀ ਕਿੱਥੇ ਨੇ? ਆਂਹਦੈ, ਸੱਚੇ ਪਾਤਸ਼ਾਹ ਤਾਂ ਏਥੇ ਨਹੀਂ। ਉਹ ਆਂਹਦੈ, ਮੇਰੇ ਸਾਹਮਣੇ ਹੁਣੇ ਆਏ ਨੇ ਏਥੇ। ਮਹੰਤ ਕੌਲਾ ਸਿੰਘ ਕਹਿੰਦਾ ਹੈ,ਉਹਨਾਂ ਦਾ ਗੁਜਰਾਂਵਾਲੇ ਜ਼ਿਲੇ ਵਿਚ ਦੌਰਾ ਹੈ, ਏਥੇ ਕਿਥੇ ਨੇ ਸੱਚੇ ਪਾਤਸ਼ਾਹ। ਕੇਹਰ ਸਿੰਘ ਕਹਿੰਦਾ ਹੈ, ਓਸੇ ਹੀ ਹਾਲਤ ਵਿਚ ਮੈਂ ਅੰਦਰ ਮੰਜੇ ਤੇ ਪੈ ਗਿਆ। ਓਥੇ ਮੈਨੂੰ

ਦਿੱਸੇ ਕਿ ਸੱਚੇ ਪਾਤਸ਼ਾਹ ਜੀ ਫਲਾਣੇ ਥਾਂ ਨੇ। ਏਸ ਵੇਲੇ , ਇਸ਼ਨਾਨ ਕਰਦੇ ਨੇ, ਐਸ ਵੇਲੇ ਰਾਗੀਆਂ ਦਾ ਦੀਵਾਨ ਲੱਗਾ ਹੈ, ਐਹ ਸ਼ਬਦ ਪੜ੍ਹਦੇ ਨੇ, ਸਾਰਾ ਕੁਝ ਜਿਸ ਤਰ੍ਹਾਂ ਹੱਥ ਉੱਤੇ ਔਲਾ ਰੱਖਿਆ ਹੋਵੇ, ਏਸ ਤਰ੍ਹਾਂ ਦਿੱਸੇ।

ਫਿਰ ਮੈਨੂੰ ਘਰ ਦੇ ਆਕੇ ਲੈ ਗਏ, ਰੋਟੀ ਵੀ ਮੈਂ ਖਾਣ ਲਗ ਪਿਆ। ਪਰ ਉਹੋ ਅਵਸਥਾ ਸੀ ਜਿਹੜੀ ਮੇਰੀ, ਪੂਰਾ ਇਕ ਸਾਲ ਬਣੀ ਰਹੀ। ਇਕ ਸਾਲ ਬਾਅਦ ਮੈਨੂੰ ਚੋਟ ਲੱਗੀ ਕਿ ਮੈਂ ਫਿਰ ਥੱਲੇ ਨੂੰ ਜਾ ਰਿਹਾ ਹਾਂ। ਮੈਂ ਜਾ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜ਼ ਕੀਤੀ, "ਕਿਰਪਾ ਕਰੋ"। ਉਹਨਾਂ ਨੇ ਇਕ ਚਪੇੜ ਮਾਰੀ, ਜਿਵੇਂ ਬੈਟਰੀ ਚਾਰਜ਼ ਹੋ ਜਾਂਦੀ ਹੈ, ਮੇਰੀ ਅਵਸਥਾ ਫਿਰ ਓਸੇ ਤਰ੍ਹਾਂ ਠੀਕ ਹੋ ਗਈ। ਸਾਲ ਭਰ ਓਸੇ ਤਰ੍ਹਾਂ ਰਿਹਾ, ਸਾਲ ਬਾਅਦ ਫਿਰ ਅਰਜ਼ ਕੀਤੀ, ਚਪੇੜ ਮਾਰੀ ਤੇ ਆਖਿਆ, "ਤੇਰੇ ਵਾਸਤੇ ਰੱਖਿਐ ਸਭ ਕੁਝ"। ਆਂਹਦੈ ਮੁੜਕੇ ਉਹ ਗੱਲ ਨਹੀਂ ਰਹੀ।

ਮੈਂ ਅੱਗੇ ਵੀ ਕਈ ਵੇਰਾਂ ਦੱਸਿਐ ਇਕ ਏਹੋ ਹੀ ਚਪੇੜ ਦੁਆਪਰ ਯੁਗ ਵਿਚ ਵੱਜੀ ਸੀ। ਅਰਜਨ ਨੂੰ ਬੜਾ ਮਾਨ ਹੋ ਗਿਆ ਸੀ ਕਿ ਮੈਂ ਬੜਾ ਭਗਤ ਹਾਂ। ਮਾਇਆ ਨੂੰ ਤੇ ਸਮਝਦਾ ਹੀ ਕੁਝ ਨਹੀਂ। ਭਗਵਾਨ ਨੇ ਆਖਿਆ, ਮਾਇਆ ਬਹੁਤ ਤਗੜੀ ਏ। ਪਰ ਉਹ ਨਹੀਂ ਸੀ ਮੰਨਦਾ ਇਸ ਗੱਲ ਨੂੰ। ਜਿਸ ਵੇਲੇ ਬਾਹਰ ਇਸ਼ਨਾਨ ਕਰਨ ਗਏ ਸਰੋਵਰ ਤੇ, ਅਰਜਨ ਸਰੋਵਰ ਵਿਚ ਚੁੱਭੀ ਮਾਰਕੇ ਬਾਹਰ ਨਿਕਲਿਆ ਤਾਂ ਓਥੇ ਕੋਈ ਭਗਵਾਨ ਨਹੀਂ। ਲੱਭਦਾ ਲੱਭਦਾ ਇਕ ਪਿੰਡ ਜਾ ਵੜਿਆ। ਪਿੰਡ ਗਿਆ ਤੇ ਓਥੇ ਕਥਾ ਹੁੰਦੀ ਸੀ। ਕਥਾ ਵਿਚ ਇਹ ਆਇਆ ਕਿ ਇਕ ਅਰਜਨ ਸੀ, ਦੁਆਪਰ ਯੁਗ ਵਿਚ, ਉਹ ਐਸ ਤਰ੍ਹਾਂ ਤੀਰ ਮਾਰਦਾ ਸੀ, ਬੜਾ ਜ਼ਬਰਦਸਤ ਤੀਰ-ਅੰਦਾਜ਼ ਸੀ।

ਭਗਵਾਨ ਨੇ ਕਲਿਜੁਗ ਦਾ ਜ਼ਮਾਨਾ ਬਣਾ ਦਿੱਤਾ। ਉਹ ਆਂਹਦਾ ਹੈ ਕਿ ਮੈਂ ਹੀ ਉਹ ਅਰਜਨ ਹਾਂ। ਉਹਨੂੰ ਉਹਨਾਂ ਲੋਕਾਂ ਫੜ ਲਿਆ ਤੇ ਕੁੱਟਿਆ ਕਿ ਤੂੰ ਕਿਥੋਂ ਅਰਜਨ ਆ ਗਿਆ ਹੈਂ। ਓਥੇ ਮਾਫੀ ਮੰਗੀ। ਫਿਰ ਉਹਨਾਂ ਨੇ ਉਹਨੂੰ ਤੀਰ ਅੰਦਾਜ਼ੀ ਸਿਖਾਣ ਵਾਸਤੇ ਰੱਖ ਲਿਆ। ਓਥੇ ਓਹਦਾ ਵਿਆਹ ਕਰ ਦਿੱਤਾ। ਵਿਆਹ ਹੋ ਗਿਆ ਤੇ ਬੱਚੇ ਵੀ ਹੋ ਗਏ । ਕੁਝ ਸਮੇਂ ਬਾਅਦ ਉਹਦੀ ਘਰ ਵਾਲੀ ਮਰ ਗਈ। ਮਰ ਗਈ ਤੇ ਬੜਾ ਰੋਂਦੈ। ਉਹਨੂੰ ਸਸਕਾਰ ਕਰਨ ਵਾਸਤੇ ਲੈ ਗਏ। ਬਾਹਰ ਜਾ ਕੇ ਸਸਕਾਰ ਕੀਤਾ। ਓਸ ਵੇਲੇ ਹਨੇਰੀ ਆ ਗਈ ਤਾਂ ਸਾਰਾ ਕੁਝ ਉਹਦਾ ਗਵਾਚ ਗਿਆ ਉਹਦੇ ਬੱਚੇ ਕਿਥੇ ਨੇ, ਘਰ ਵਾਲੀ ਕਿਥੇ ਹੈ, ਸਸਕਾਰ ਵਾਲਾ ਥਾਂ ਵੀ ਗਵਾਚ ਗਿਆ। ਭਗਵਾਨ ਨੇ ਇਸ ਤਰ੍ਹਾਂ ਵਖਾਇਆ। ਉਹ ਚਲਾ ਗਿਆ ਓਥੇ ਜਿਥੇ ਤਲਾਅ ਦੇ ਕੰਢੇ ਤੇ ਭਗਵਾਨ ਸਨ। ਉਹਨੂੰ ਆਏ ਨੂੰ ਭਗਵਾਨ ਕਹਿੰਦੇ ਨੇ, "ਅਰਜਨ !" ਉਹ ਅਗੋਂ ਕਹਿੰਦਾ ਹੈ, "ਮੈਨੂੰ ਨਹੀਂ ਪਤਾ, ਪਹਿਲਾਂ ਮੇਰੀ ਪਤਨੀ ਦੱਸੋ ਕਿਥੇ ਹੈ, ਦੱਸੋ? ਮੈਨੂੰ ਨਹੀਂ ਪਤਾ, ਮੇਰੇ ਬੱਚੇ ਕਿਥੇ ਨੇ ਦੱਸੋ?" ਇਹ ਹਾਲਤ ਸੀ ਅਰਜਨ ਦੀ। ਜਿਸ ਵੇਲੇ ਭਗਵਾਨ ਨੇ ਚਪੇੜ ਮਾਰੀ ਤਾਂ ਚਾਨਣ ਹੋ ਗਿਆ। ਕਿਹਾ, ਮੈਂ ਭੁੱਲ ਗਿਆ ਸਾਂ ਤੇਰੀ ਮਾਇਆ ਵੇਖ ਕੇ। ਇਹ ਹੀ ਚਪੇੜ ਸ੍ਰ. ਕੇਹਰ ਸਿੰਘ ਦੇ ਮੂੰਹ ਤੇ ਵੱਜੀ ਸਤਿਗੁਰੂ ਪਰਤਾਪ ਸਿੰਘ ਜੀ ਦੁਆਰਾ।

ਤਗੜੇ ਹੋ ਕੇ ਉਦਮ ਕਰੋ ਇਸ ਪਾਸੇ ਦਾ, ਭਜਨ ਕਰੋ, ਬਾਣੀ ਪੜ੍ਹੋ। ਮੈਂ ਜਿਹੜੀਆਂ ਗੱਲਾਂ ਆਖੀਆਂ ਨੇ, ਮੇਰੇ ਵਾਸਤੇ ਵੀ ਅਰਦਾਸ ਕਰੋ ਕਿ ਮੈਂ ਵੀ ਇਹਨਾਂ ਦਾ ਧਾਰਨੀ ਬਣਾਂ।

ਸੋ ਇਕ ਇਕ ਘੰਟਾ ਨਾਮ ਸਿਮਰਨ ਸਾਰੇ ਜ਼ਰੂਰ ਕਰਿਆ ਕਰੋ। ਇਕ-ਇਕ ਪਾਠ ਇਕ ਮਹੀਨੇ ਦਾ ਇਕ ਪਰਵਾਰ ਲਈ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਜ਼ਰੂਰ ਕਰਿਆ ਕਰੋ। ਸਤਿਗੁਰਾਂ ਨੇ ਆਪਣੇ ਹੁਕਮਨਾਮੇ ਵਿਚ ਬਾਰ ਬਾਰ ਲਿਖਿਐ ; "ਜਿਹੜੇ ਕਹਿੰਦੇ ਨੇ ਤੁਹਾਡੇ ਲਈ ਸਰਬੰਸ ਲਾਉਣੈ, ਉਹ ਮੇਰੇ ਨਮਿਤ ਪਾਠ ਕਰਨ, ਭਜਨ ਕਰਨ।"

ਸਤਿਗੁਰਾਂ ਨੇ ਆਉਣੈ ਤੇ ਉਹਨਾਂ ਨੇ ਕਿਰਪਾ ਕਰਨੀ ਹੈ। ਓਦੋਂ ਵੀ, ਜਿਹੜੇ ਅਸੀਂ ਪਾਠ ਕਰਦੇ ਹੋਵਾਂਗੇ, ਸਾਡੇ ਸਿਰਾਂ ਤੇ ਹੱਥ ਰੱਖਣਗੇ ਕਿ ਸ਼ਾਬਾਸ਼ ਬੱਚਿਓ ਇਹ ਸੋਹਣਾ ਕੀਤਾ ਹੈ ਤੁਸਾਂ।

*ਸਤਿਗੁਰ ਦਰਸਨਿ ਅਗਨਿ ਨਿਵਾਰੀ॥*
*ਸਤਿਗੁਰ ਭੇਟਤ ਹੈ ਹਉਮੈ ਮਾਰੀ॥*





# ਛਲ ਤੇ ਤ੍ਰਿਸ਼ਨਾ ਨੂੰ ਤਜੋ

ਨਾਮ ਦਾਨ ਦਾ ਤਿਆਗ ਨਾ ਕਰੋ ਸਗੋਂ ਰਾਤ ਦਿਨ ਇਸ ਨਾਲ ਹੀ ਪਿਆਰ ਕਰੋ। ਭਗਵਾਨ ਦੀ— ਸਤਿਗੁਰਾਂ ਦੀ ਨਿੰਦਿਆ ਨਾ ਸੁਣੋ। ਭਾਈ ਗੁਰਦਾਸ ਨੇ ਲਿਖਿਐ- ਸੀਂਹ ਸਉਹੋਂ ਜਾਣਾ ਭਲਾ ਇਕ ਪਾਸੇ ਸੀਂਹ- ਸ਼ੇਰ ਦਾ ਪਾਸਾ ਹੈ, ਇਕ ਪਾਸਾ ਨਿੰਦਕਾਂ ਦਾ ਏ— ਬੇਮੁਖਾਂ ਦਾ। ਜੇ ਬੇਮੁਖ ਹੋਵੇ ਤਾਂ ਸ਼ੇਰ ਵਾਲੇ ਪਾਸੇ ਭਾਵੇਂ ਚਲਾ ਜਾਏ ਭਾਵ ਮਰ ਬੇਸ਼ਕ ਜਾਵੇ ਪਰ ਗੁਰਸਿਖ ਨਿੰਦਕ ਦੇ ਜਾਂ ਬੇਮੁਖ ਦੇ ਪਾਸੇ ਨਾ ਜਾਵੇ।

ਛਲ ਤੇ ਤ੍ਰਿਸ਼ਨਾਂ ਨੂੰ ਤਜੋ। ਈਰਖਾ ਛਲ ਤੇ ਤ੍ਰਿਸ਼ਨਾ ਨੂੰ ਸੂਰਨੀ ਲਿਖਿਐ- ਸ਼ੂਕਰੀ। ਇਹਨਾਂ ਨੂੰ ਛੱਡੋ। ਇਸ ਤਰ੍ਹਾਂ ਵੀ ਲਿਖਿਐ , ***ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥*** ਕੁੱਤਾ ਕਿਸ ਤਰ੍ਹਾਂ ਦਾ ਲਿਖਿਐ? ਇਹ ਇਉਂ ਲਿਖਿਐ—***ਜਿਉ ਕੂਕਰੁ ਹਰਕਾਇਆ॥*** ਕੁੱਤਾ ਉਹ ਜੋ ਹਲਕਿਆ ਹੋਵੇ।

***ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥***
***ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥***

ਸੋ ਇਹਨਾਂ ਸਾਰੀਆਂ ਚੀਜ਼ਾਂ ਦਾ ਤਿਆਗ ਕਰੋ ਈਰਖਾ, ਤ੍ਰਿਸ਼ਨਾ ਦਾ। ਜਿਹੜਾ ਗੁਰੂ ਅਮਰਦਾਸ ਜੀ ਨੇ ਲਿਖਿਐ—

***ਲਿਵ ਛੁੜਕੀ ਲਗੀ ਤ੍ਰਿਸਨਾ॥***

ਸਤਿਗੁਰੂ ਨਾਲੋਂ ਲਿਵ ਛੁਟਦੀ ਏ ਤੇ ਫਿਰ ਲਗਦੀ ਏ ਤ੍ਰਿਸ਼ਨਾ ਨਾਲ। ***ਮਾਇਆ ਅਮਰ ਵਰਤਾਇਆ॥*** ਮਾਇਆ ਨੇ ਅਪਣਾ ਹੁਕਮ ਵਰਤਾ ਦਿੱਤਾ ਏ। ਫਿਰ ਜੇ ਪੈਸੇ ਨਹੀਂ ਮਿਲਦੇ ਤਾਂ ਵੀ ਭੱਜਦਾ ਹੈ, ਜੇ ਮਿਲਦੇ ਨੇ ਤੇ ਤਾਂ ਵੀ ਭੱਜਦਾ ਹੈ ਉਹਦੇ ਮਗਰ—ਦੁਖੀ ਹੁੰਦੈ।

***ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥***
***ਮਾਇਆ ਗਈ ਤਬ ਰੋਵਨ ਲਗਤੁ ਹੈ॥***

ਇਹ ਹਾਲਤ ਬਣ ਜਾਂਦੀ ਹੈ, ਪਾਗਲ ਹੋ ਜਾਂਦਾ ਹੈ—ਹਲਕਾ ਹੋ ਜਾਂਦਾ ਹੈ। ਇਸ ਵਾਸਤੇ ਇਹਨਾਂ ਸਾਰੀਆਂ ਚੀਜ਼ਾਂ ਦਾ ਤਿਆਗ ਕਰੋ ਅਤੇ ਨਾਮ ਸਿਮਰਨ ਵਲ ਲੱਗੋ।



# ਸਤਿਗੁਰੂ ਰਾਮ ਸਿੰਘ ਨੇ ਨਾਮਧਾਰੀ ਸਿੱਖਾਂ ਤੇ ਕਿਰਪਾ ਕੀਤੀ

ਸਤਿਕਾਰ ਯੋਗ ਸਾਧ ਸੰਗਤ, ਸਾਡੇ ਮਾਨਯੋਗ ਮੰਤਰੀ ਸਾਹਿਬਾਨ ਤੇ ਹੋਰ ਸਾਰੇ ਆਏ ਸੱਜਣੋ। ਆਪ ਨੇ ਬੜਾ ਕੁਝ ਸੁਣਿਐ। ਤੁਸੀਂ ਇਹ ਵੇਖੋ ਕਿ ਜਿਹਨਾਂ ਦੀਆਂ ਗੱਲਾਂ ਕਰਨ ਵੇਲੇ ਸਾਡੇ ਅੰਦਰ ਏਨਾ ਜੋਸ਼ ਆ ਜਾਂਦੈ, ਏਨੀ ਸ਼ਰਧਾ ਆ ਜਾਂਦੀ ਏ, ਏਨੀ ਤਾਕਤ ਆਉਂਦੀ ਏ ਉਹਨਾਂ ਵਿਚ ਕਿੰਨੀ ਕੁ ਤਾਕਤ ਹੋਵੇਗੀ। ਸਵੇਰੇ ਬੱਦਲ ਹੋਇਆ ਹੋਇਆ ਸੀ, ਬਾਰਸ਼ ਪੈ ਰਹੀ ਸੀ ਤੇ ਏਨੀ ਠੰਢ ਸੀ ਜਿਹੜੀ ਬਰਦਾਸ਼ਤ ਨਹੀਂ ਸੀ ਹੋ ਰਹੀ। ਪਰ ਉਹਨਾਂ ਦੇ ਅੰਦਰ ਏਦੂੰ ਬਹੁਤੀ ਠੰਢ ਸੀ ਜਿਹੜੀ ਬਾਹਰ ਦੀ ਠੰਢ ਨੂੰ ਕੁਝ ਨਹੀਂ ਸਮਝਦੀ। ਸਤਿਗੁਰੂ ਰਾਮ ਸਿੰਘ ਜੀ ਨੇ ਕਿਰਪਾ ਕੀਤੀ ਕਿ ਜਿਸ ਵੇਲੇ ਕੋਈ ਤੋਪ ਨਾਲ ਉੱਡਦਾ ਸੀ ਉਸ ਨੂੰ ਦਿੱਸਦਾ ਸੀ ਕਿ ਅੱਗੇ ਸਤਿਗੁਰੂ ਰਾਮ ਸਿੰਘ ਦਾ ਦਰਬਾਰ ਏ, ਓਥੇ ਪਹੁੰਚਣਾ ਹੈ।

ਤੁਹਾਨੂੰ ਇਹ ਪਤੈ ਕਿ ਜਿਹੜਾ ਆਦਮੀ ਏਥੋਂ ਬਾਹਰ ਜਪਾਨ ਚਲਾ ਜਾਵੇ, ਉਹਨੂੰ ਭਾਰਤ ਨਹੀਂ ਪਸੰਦ ਆਉਂਦਾ ਪੈਸਿਆਂ ਵਿਚ। ਜਿਹੜਾ ਵਲੈਤ ਚਲਾ ਜਾਵੇ ਉਹਨੂੰ ਜਪਾਨ ਨਹੀਂ ਪਸੰਦ ਆਉਂਦਾ ਤੇ ਜਿਹੜਾ ਅਮਰੀਕਾ ਚਲਾ ਜਾਵੇ ਉਸਨੂੰ ਤੇ ਕੋਈ ਵੀ ਹੋਰ ਦੇਸ਼ ਪਸੰਦ ਨਹੀਂ ਆਉਂਦਾ। ਪਰ ਸ਼ਹੀਦਾਂ ਦੇ ਕੋਲ ਸਭ ਤੋਂ ਵੱਡਾ ਧਨ ਸੀ ਨਾਮ ਦਾ, ਇਸ ਕਰਕੇ ਉਹਨਾਂ ਨੂੰ ਦਿੱਸਦਾ ਸੀ ਕਿ ਅਸੀਂ ਸਭ ਤੋਂ ਉੱਚੇ ਅਹੁਦੇ ਤੇ ਬੈਠ ਜਾਣੈ ਐਸ ਸੰਸਾਰ ਤੋਂ ਜਾਣ ਤੋਂ ਬਾਅਦ। ਉਹਨਾਂ ਨੂੰ ਇਸ ਸੰਸਾਰ ਤੋਂ ਜਾਣ ਦਾ ਚਾਅ ਚੜ੍ਹਿਆ ਹੋਇਆ ਸੀ।

ਅੰਗਰੇਜ਼ਾਂ ਨੇ ਬੜੇ ਢੰਗ ਤਰੀਕਿਆਂ ਨਾਲ ਸਾਡਾ ਇਤਿਹਾਸ ਖਰਾਬ ਕਰਨ ਦੀ ਕੋਸ਼ਿਸ਼ ਕੀਤੀ ਹੈ, ਕਿ ਸਿੰਘਾਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਇਆ ਗਿਆ। ਇਹ ਬਿਲਕੁਲ ਝੂਠ ਏ। ਗਿਆਨੀ ਗਿਆਨ ਸਿੰਘ ਹੋਰੀਂ ਚਸ਼ਮਦੀਦ ਗਵਾਹ ਨੇ। ਉਹਨਾਂ ਨੇ ਲਿਖਿਐ ਕਿ ਮੈਂ ਆਪਣੇ ਸਾਹਮਣੇ ਵੇਖਿਐ ਕਿ ਉਹ ਇਉਂ ਜਾਂਦੇ ਸਨ ਜਿਸ ਤਰ੍ਹਾਂ ਪਤੰਗੇ ਜਾਂਦੇ ਨੇ ਦੀਵੇ ਦੀ ਲਾਟ ਉੱਤੇ। ਪਤੰਗਿਆਂ ਨੂੰ ਦੀਵੇ ਦੀ ਲਾਟ ਉੱਤੇ ਬੰਨ੍ਹ ਕੇ ਨਹੀਂ ਲਿਜਾਇਆ ਜਾ ਸਕਦਾ।

ਸੋ ਅੰਗਰੇਜ਼ ਨੇ ਆਪਣਾ ਕੰਮ ਕਰਨਾ ਹੀ ਸੀ। ਉਹਨਾਂ ਨੂੰ ਰੋਕਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਆਏ। ਅਸੀਂ ਵੇਖਦੇ ਹਾਂ ਕਿ ਸਕੂਲ ਵਿਚੋਂ ਕੋਈ ੬੮% ਨੰਬਰ ਲੈ ਕੇ ਪਾਸ ਹੁੰਦੇ ਨੇ ਕੋਈ ੯੦% ਨੰਬਰ ਲੈ ਕੇ ਪਾਸ ਹੁੰਦੇ ਨੇ ਪਰ ਬਹੁਤ ਘੱਟ ਬੱਚੇ ਹੁੰਦੇ ਨੇ ਜਿਹੜੇ ੧੦੦% ਨੰਬਰ ਲੈ ਕੇ ਪਾਸ ਹੁੰਦੇ ਨੇ। ਇਹ ਨਹੀਂ ਕਿ ਹੋਰ ਸ਼ਹੀਦ ਨਹੀਂ ਹੋਏ। ਜਲ੍ਹਿਆਂ ਵਾਲੇ ਬਾਗ ਦਾ ਸਮਾਰਕ ਬੜੇ ਚਿਰ ਦਾ ਬਣਿਐ। ਪਰ ਓਥੇ ਮਰਨ ਵਾਸਤੇ ਤੇ ਲੋਕ ਨਹੀਂ ਸਨ ਗਏ-

ਲੈਕਚਰ ਸੁਨਣ ਵਾਸਤੇ ਗਏ ਸਨ। ਪਰ ਇਹ ਸਾਰੇ ਸ਼ਹੀਦ, ਮਰਨ ਵਾਸਤੇ ਆਏ ਸਨ। ਜਿਸ ਤਰ੍ਹਾਂ ਤੁਹਾਨੂੰ ਗਿੱਲ ਸਾਹਬ ਨੇ ਦੱਸਿਐ ਕਿ ਇਹ ਆਪਣੇ ਸਿਰਾਂ ਤੇ ਖੱਫਣ ਬੰਨ੍ਹ ਕੇ ਆਏ ਸਨ ਕਿ ਅਸਾਂ ਮਰਨੈ। ਤਿੰਨ ਵੇਰਾਂ ਤੋਪ ਨਹੀਂ ਚੱਲੀ, ਫਿਰ ਜਿਸ ਵੇਲੇ ਹੀਰਾ ਸਿੰਘ ਨੇ ਆਖਿਆ, "ਜਾਹ ਮੇਰੇ ਸਤਿਗੁਰੂ ਰਾਮ ਸਿੰਘ ਦਾ ਹੁਕਮ ਆ ਗਿਐ, ਹੁਣ ਤੋਪ ਚੱਲੇਗੀ, ਤੇਰਾ ਕਾਨੂੰਨ ਝੂਠਾ ਕਰਨਾ ਸੀ।

ਇਹ ਸਾਰਾ ਕੁਝ ਹੋਣ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਜੀ ਵੇਲੇ ਏਨੀਆਂ ਤੰਗੀਆਂ ਆਈਆਂ। ਲਗਭਗ ੫੧ ਸਾਲ ਸਾਡਾ ਘਰ (ਸ੍ਰੀ ਭੈਣੀ ਸਾਹਿਬ) ਜੇਲ੍ਹ ਬਣਿਆ ਰਿਹਾ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦਾ ਪ੍ਰਕਾਸ਼ ਓਥੇ ਹੋਇਆ ਔਰ ਮੇਰਾ ਜਨਮ ਵੀ ਓਸੇ ਜੇਲ੍ਹ ਦੇ ਵਿਚ ਹੀ ਹੋਇਆ। ਜਿਥੇ ਵੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਨੇ ਜਾਣਾ ਹੁੰਦਾ ਸੀ, ਸੀ.ਆਈ.ਡੀ. ਉਹਨਾਂ ਦੇ ਨਾਲ ਹੁੰਦੀ ਸੀ। ਸ੍ਰੀ ਭੈਣੀ ਸਾਹਿਬ ਹਰ ਵੇਲੇ ਸੀ.ਆਈ.ਡੀ. ਵਾਲੇ ਧਿਆਨ ਰੱਖਦੇ ਸਨ। ਕਈ ਵੇਰਾਂ ਵਰਦੀ ਵਾਲੀ ਪੁਲਿਸ ਵੀ ਵਿਚ ਆ ਜਾਂਦੀ ਸੀ। ਸੋ ਇਹ ਸਾਰੀਆਂ ਤਕਲੀਫਾਂ ਝੱਲੀਆਂ, ਧਰਮ ਵਾਸਤੇ, ਦੇਸ਼ ਵਾਸਤੇ।

ਸਤਿਗੁਰੂ ਸੱਚੇ ਪਾਤਸ਼ਾਹ ਨੇ ਕਿਰਪਾ ਕੀਤੀ ਸ਼ਹੀਦਾਂ ਨੇ ਦੁਨੀਆਂ ਦਾ ਮੋਹ ਛੱਡਿਆ, ਲੋਭ ਛੱਡਿਆ, ਦੁਨੀਆਂਦਾਰੀ ਛੱਡੀ ਸਿਰਫ ਇਕ ਨਿਸ਼ਾਨਾ ਸਤਿਗੁਰਾਂ ਦਾ ਰੱਖਿਆ। ਜਿਵੇਂ ਲਿਖਿਆ ਹੈ ਕਿ:

*ਇਕੋ ਦਿਸੈ ਸਜਣੋ ਇਕੋ ਭਾਈ ਮੀਤੁ।।*
*ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ।।*
*ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ।।*

ਉਹਨਾਂ ਦਾ ਚਿਤ ਨਿਹਚਲ ਹੋ ਗਿਆ। ਚਿਤ ਦਾ, ਮਨ ਦਾ ਨਿਹਚਲ ਹੋਣਾ ਬਹੁਤ ਵੱਡਾ ਏ, ਸਤਿਗੁਰੂ ਕਿਰਪਾ ਕਰੇ ਤਾਂ ਹੋ ਸਕਦੈ।

*ਮਨ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ।।*

ਬਾਬਾ ਸੋਹਨ ਸਿੰਘ ਭਕਨਾ ਨਾਲ, ਕੋਈ ਪੌਣੇ ਦੋ ਘੰਟੇ ਮੇਰੀ ਗੱਲਬਾਤ ਹੋਈ ਹੈ। ਇਕ ਭਗਵਾਨ ਸਿੰਘ ਸੀ ਇਹਨਾਂ ਵਿਚੋਂ ਹੀ, ਉਹ ਸ੍ਰ. ਪ੍ਰਤਾਪ ਸਿੰਘ ਕੈਰੋਂ ਕੋਲ ਜਾਂਦਾ ਹੁੰਦਾ ਸੀ। ਉਹਨੇ ਬਾਬਾ ਸੋਹਨ ਸਿੰਘ ਨੂੰ ਆਖਿਆ, ਤੈਨੂੰ ਮੈਂ ਸ੍ਰ: ਪਰਤਾਪ ਸਿੰਘ ਕੈਰੋਂ ਕੋਲ ਲੈ ਜਾਂਦਾ ਹਾਂ। ਉਹਨਾਂ ਆਖਿਆ ਮੈਂ ਨਹੀਂ ਜਾਣਾ। ਉਹਨੂੰ ਆਫਰ ਕੀਤਾ ਗਿਆ – ਆਖਿਆ ਗਿਆ ਕਿ ਤੂੰ ਬਿਮਾਰ ਹੈਂ ਤੇਰਾ ਰੂਸ ਵਿਚ ਜਾ ਕੇ ਅਸੀਂ ਇਲਾਜ ਕਰਵਾਉਂਦੇ ਹਾਂ, ਰੂਸੀਆਂ ਨੇ ਵੀ ਆਖਿਆ। ਉਸ ਆਖਿਆ ਮੇਰੇ ਨਾਲੋਂ ਬਹੁਤ ਗਰੀਬ, ਮੇਰੇ ਨਾਲੋਂ ਬਹੁਤ ਬਿਮਾਰ ਮੇਰੇ ਦੇਸ਼ ਵਿਚ ਹੈ ਨੇ ਮੈਂ ਇਹਨਾਂ ਨੂੰ ਛੱਡ ਕੇ ਕਿਵੇਂ ਚਲਾ ਜਾਵਾਂ? ਮੈਂ ਨਹੀਂ ਜਾਣਾ। ਉਸੇ ਬਾਬੇ ਸੋਹਣ ਸਿੰਘ ਨੇ ਮੈਨੂੰ ਆਖਿਆ ਕਿ ਮੇਰੇ ਤੇ ਕਿਰਪਾ ਕਰੋ ਮੈਂ ਏਥੇ ਹੀ ਸਮਾ ਜਾਵਾਂ। ਛੋਟੀ ਜਿਹੀ ਕੋਠੜੀ ਸੀ ਜਿਥੇ ਉਹ ਬਾਹਰ ਰਹਿੰਦੇ ਹੁੰਦੇ ਸਨ। ਉਹਨਾਂ ਆਖਿਆ, ਮੈਂ ਕਰ ਕੁਝ ਨਹੀਂ ਸਕਦਾ ਪਰ ਮੈਂ ਆਪਣੇ ਗਰੀਬ ਦੇਸ਼ ਵਾਸੀਆਂ ਨੂੰ ਵੇਖ ਕੇ ਔਖਾ ਤੇ ਹੋ ਲੈਂਦਾ ਹਾਂ।

ਇਹ ਕਿਸ ਤਰ੍ਹਾਂ ਹੋਇਆ ? ਇਹ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਨਾਲ ਹੋਇਆ। ਸਤਿਗੁਰੂ ਰਾਮ ਸਿੰਘ ਜੀ ਨੇ ਬਾਬਾ ਕੇਸਰ ਸਿੰਘ ਜੀ ਮੁਹਾਵੇ ਵਾਲਿਆਂ ਉਪਰ ਕਿਰਪਾ ਕੀਤੀ। ਬਾਬਾ ਕੇਸਰ ਸਿੰਘ ਨੇ ਬਾਬਾ ਸੋਹਨ ਸਿੰਘ ਤੇ ਕਿਰਪਾ ਕੀਤੀ। ਸੋਹਣ ਸਿੰਘ ਮਾਸ ਸ਼ਰਾਬ ਖਾਂਦਾ ਪੀਂਦਾ ਸੀ ਤੇ ਸ਼ਿਕਾਰ ਖੇਡਦਾ ਸੀ। ਉਹਨੂੰ ਛੱਡਣ ਵਾਸਤੇ ਬੜਾ ਆਖਣਾ ਪਰ ਉਹਨੇ ਆਖਣਾ, ਮਨ ਨਹੀਂ ਮੰਨਦਾ। ਬਾਬਾ ਕੇਸਰ ਸਿੰਘ ਨੇ ਆਖਿਆ ਚੰਗਾ ਜੇ ਤੇਰਾ ਮਨ ਮੰਨ ਜਾਏਗਾ ਤਾਂ ਛਡ ਦੇਈਂ। ਥੋੜੇ ਦਿਨਾਂ ਪਿਛੋਂ ਉਹਨੇ ਸਾਰੇ ਕੁੱਤਿਆਂ ਨੂੰ ਛੱਡ ਦਿੱਤਾ, ਸ਼ਰਾਬ ਦੀਆਂ ਬੋਤਲਾਂ ਭੰਨ ਦਿੱਤੀਆਂ। ਫਿਰ ਉਹਨੇ ਭਜਨ ਕੀਤਾ, ਸੇਵਾ ਕੀਤੀ। ਜਿਹੜਾ ਲਿਖਿਆ ਏ:

*ਜਲ ਭਰੇ ਸਤਿਗੁਰ ਕੇ ਦੁਆਰੇ।।*
*ਤਬ ਇਹ ਪਾਵੇ ਮਹਲ ਅਪਾਰੇ।।*

ਉਹਨੇ ਪਤਾ ਨਹੀਂ ਕਿੰਨੇ ਸਾਲ ਸ੍ਰੀ ਭੈਣੀ ਸਾਹਿਬ ਆ ਕੇ ਲੰਗਰ ਵਿਚ ਪਾਣੀ ਢੋਣ ਦੀ ਸੇਵਾ ਕੀਤੀ। ਸਾਧ ਸੰਗਤ ਦੇ ਲੰਗਰ ਕੀਤੇ। ਉਹ ਬਾਬਾ ਸੋਹਨ ਸਿੰਘ ਕਹਿੰਦਾ ਹੁੰਦਾ ਸੀ ਭਾਈ ਅਜ਼ਾਦੀ ਜਿਹੜੀ ਸਤਿਗੁਰੂ ਰਾਮ ਸਿੰਘ ਨੇ ਲੈ ਕੇ ਦਿੱਤੀ ਸੀ, ਅਜ਼ਾਦੀ ਉਹ ਹੀ ਸੀ। ਹੁਣ ਅਜ਼ਾਦੀ ਲੰਗੜੀ ਹੋ ਗਈ ਏ। ਹੁਣ ਅਜ਼ਾਦੀ ਵਿਚ ਲੋਭ ਏ, ਲਾਲਚ ਏ, ਪਖੰਡ ਵੀ ਏ—ਕਈ ਕੁਝ ਉਹਨਾਂ ਦੱਸਿਐ, —ਮੇਰੇ ਕੋਲ ਟੇਪ ਵਿਚ ਰਿਕਾਰਡ ਹੋਇਆ ਪਿਆ ਏ। ਜਿੰਨਾ ਚਿਰ ਇਹ ਚੀਜ਼ਾਂ ਨਹੀਂ ਨਿਕਲਦੀਆਂ ਓਨਾ ਚਿਰ ਸਾਡੀ ਅਜ਼ਾਦੀ ਨੂੰ ਖਤਰਾ ਹੀ ਖਤਰਾ ਏ। ਕੋਈ ਬੰਦਾ ਕਿਸੇ ਨੂੰ ਕੁਝ ਨਹੀਂ ਆਖ ਸਕਦਾ, ਆਪਣੇ ਅੰਦਰ ਦੇ ਜਿਹੜੇ ਪਾਪ ਨੇ ਉਹ ਉਸਨੂੰ ਓਧਰ ਲੈ ਕੇ ਜਾਂਦੇ ਨੇ।

ਇਕ ਏਥੇ ਬਾਰ-ਬਾਰ ਆਖਿਆ ਗਿਐ ਹੈ ਕਿ ਕੂਕਿਆਂ ਨੇ ਬਹੁਤ ਕੁਰਬਾਨੀਆਂ ਦਿੱਤੀਆਂ ਨੇ। ਕੂਕੇ ਅਜੇ ਵੀ ਦੇ ਹੀ ਰਹੇ ਨੇ। ਪੰਜਾਹ ਸਾਲ ਹੋ ਗਏ ਨੇ ਦੇਸ਼ ਦੀ ਆਜ਼ਾਦੀ ਨੂੰ, ਸਾਡਾ ਕੋਈ ਨਾਮਧਾਰੀ ਮਨਿਸਟਰ ਬਣਿਆ ਹੋਵੇ ਤਾਂ ਦੱਸ ਦਿਓ, ਚੇਤਾ ਨਹੀਂ ਇਸ ਗੱਲ ਦਾ।

ਜਦੋਂ ਵੇਵਲ ਕਾਨਫਰੰਸ ਸ਼ਿਮਲੇ ਵਿਚ ਹੋਈ। ਉਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ, ਸ਼ਿਮਲੇ ਵਿਚ ਸਨ, ਬਾਰਿਸ਼ ਹੋ ਰਹੀ ਸੀ। ਸਤਿਗੁਰੂ ਜੀ ਇਕ ਭਗਤ ਜਸਵੰਤ ਸਿੰਘ ਨਾਮਧਾਰੀ ਦੇ ਘਰ ਨੂੰ ਜਾਂਦੇ ਹੋਏ ਜੋ ਕਿ ਲੋਅਰ ਕੈਥੂ ਵਿਚ ਸੀ-ਇਕ ਹਵਾ ਘਰ ਵਿਚ ਰੁਕ ਗਏ ਸਨ। ਸ੍ਰ. ਨਿਰਮਲ ਸਿੰਘ ਜਸਵੰਤ ਸਿੰਘ ਦੇ ਲੜਕੇ ਜੋ ਅਜਕਲ੍ਹ ਸਾਡੇ ਕੋਲ ਰਹਿੰਦੇ ਨੇ -ਉਹ ਵੀ ਨਾਲ ਸਨ। ਕੁਦਰਤੀ ਐਸੀ ਗੱਲ ਬਣੀ ਕਿ ਪੰਡਿਤ ਜਵਾਹਰ ਲਾਲ ਨਹਿਰੂ ਤੇ ਮੌਲਾਣਾ ਆਜ਼ਾਦ ਆਦਿ ਵੱਡੇ ਵੱਡੇ ਲੀਡਰ ਵੀ ਓਧਰੋਂ ਲੰਘਦੇ ਹੋਏ ਓਸੇ ਹਵਾ ਘਰ ਵਿਚ ਆ ਗਏ। ਪੰਡਿਤ ਜਵਾਹਰ ਲਾਲ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪੁੱਛਿਆ, ਤੁਸੀਂ ਦੱਸੋ ਤੁਹਾਨੂੰ ਕੀ ਚਾਹੀਦੈ? ਸਤਿਗੁਰਾਂ (ਸਤਿਗੁਰੂ ਪ੍ਰਤਾਪ ਸਿੰਘ ਜੀ) ਨੇ ਆਖਿਆ, "ਮੈਨੂੰ ਕੁਝ ਨਹੀਂ ਚਾਹੀਦਾ, ਮੈਂ ਅੰਗਰੇਜ਼ਾਂ ਕੋਲੋਂ ਕੁਛ ਨਹੀਂ ਲੈਣਾ। ਮੈਂ ਕੋਰੇ ਕਾਗਜ਼ ਉੱਤੇ ਦਸਤਖਤ ਕਰ ਦੇਂਦਾ ਹਾਂ ਜੇ ਤੁਹਾਨੂੰ ਕੋਈ ਫਾਇਦਾ ਹੁੰਦਾ ਹੈ ਤਾਂ ਲੈ ਲਓ।" ਆਜ਼ਾਦੀ ਮਿਲਣ ਤੋਂ ਬਾਅਦ ਮੌਲਾਨਾ ਅਜ਼ਾਦ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਦੇਂਦੇ ਸਨ ਮੈਂ ਵੀ ਨਾਲ ਗਿਆ।

ਉਸ ਆਖਿਆ ਜਿਸ ਦਿਨ ਤੁਸਾਂ ਵੇਵਲ ਕਾਨਫਰੰਸ ਵੇਲੇ ਇਹ ਗੱਲ ਆਖੀ ਸੀ ਕਿ ਮੈਂ ਕੋਰੇ ਕਾਗਜ਼ ਉੱਤੇ ਦਸਤਖਤ ਕਰ ਦੇਂਦਾ ਹਾਂ। ਉਹ ਸ਼ਬਦ ਬਹੁਤ ਹੀ ਮੁਲਾਇਮ ਤੇ ਗੰਭੀਰ ਸਨ। ਮੌਲਾਨਾ ਅਜ਼ਾਦ ਕਹਿੰਦੇ ਨੇ "ਉਸ ਵੇਲੇ ਮੇਰੇ ਅੰਦਰ ਇਕ ਰੋਸ਼ਨੀ ਆਈ ਸੀ, ਉਸ ਤੋਂ ਵੱਡੀ ਕੋਈ ਰੋਸ਼ਨੀ ਹੈ ਨਹੀਂ।" ਇਹ ਉਹਨਾਂ ਨੇ ਵੇਵਲ ਕਾਨਫਰੰਸ ਵੇਲੇ ਦੀ ਗੱਲ ਕੀਤੀ ਕਿ ਓਥੇ ਆਹ ਗੱਲ ਹੋਈ ਸੀ। ਇਹ ਵੀ ਤੇ ਕੂਕਿਆਂ ਦੀ ਇਕ ਕੁਰਬਾਨੀ ਸੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਰਾਹੀਂ।

**ਪੰਡਤ ਸੁੰਦਰ ਲਾਲ ਜੀ ਦਾ ਨਾਂ ਤੁਸਾਂ ਬਹੁਤ ਸੁਣਿਐਂ। ਉਹ ਕਹਿੰਦੇ ਹੁੰਦੇ ਸਨ ਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹਨ। ਫਿਰ ਆਪੇ ਹੀ ਉਹਨਾਂ ਨੇ ਆਖਣਾ ਕਿ ਆਪ ਪੂਛੇਂਗੇ ਕਿ ਵੋਹ ਦਾਦਾ ਗੁਰੂ ਕੈਸੇ ਥੇ ਆਪ ਕੇ? ਉਹਨਾਂ ਨੇ ਆਖਣਾ, "ਮੇਰੇ ਗੁਰੂ ਮਹਾਤਮਾ ਗਾਂਧੀ ਹੈਂ, ਸਤਿਗੁਰੂ ਰਾਮ ਸਿੰਘ ਜੀ ਕੀ ਪ੍ਰੇਰਣਾ ਸੇ ਉਨ੍ਹੋਂ ਨੇ ਕਾਮ ਕੀਆ ਇਸ ਲੀਏ ਸਤਿਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹੈਂ।"**

ਇਕ ਰਤਨ ਸਿੰਘ ਬੱਬਰ ਅਕਾਲੀ ਸੀ। ਬੱਬਰਾਂ ਦੀ ਬੜੀ ਲਹਿਰ ਚੱਲੀ ਸੀ। ਉਹਦੇ ਕੋਲ ਰਾਇਫਲ ਸੀ। ਉਹ ਅੱਗੇ ਦੌੜਿਆ ਜਾਂਦਾ ਸੀ ਮਗਰ ਉਹਦੇ ਪੁਲਿਸ। ਸਤਿਗੁਰੂ ਪ੍ਰਤਾਪ ਸਿੰਘ ਜੀ ਓਥੇ ਹੈ ਨਹੀਂ ਸਨ, ਮੈਂ ਸਾਂ, —ਮੇਰੇ ਛੋਟੇ ਹੁੰਦਿਆਂ ਦੀ ਗੱਲ ਹੈ —ਸ੍ਰੀ ਭੈਣੀ ਸਾਹਿਬ ਬਾਗ ਦੇ ਵਿਚ ਆ ਗਿਆ ਰਤਨ ਸਿੰਘ। ਤੁਹਾਨੂੰ ਪਤੈ ਐਸੀ ਹਾਲਤ ਵਿਚ ਕਦੇ ਏਹੋ ਜਿਹਾ ਬੰਦਾ ਬੰਦੂਕ ਕਿਤੇ ਰੱਖਦਾ ਨਹੀਂ। ਉਹਨੇ ਬੰਦੂਕ ਰੱਖ ਕੇ ਮੈਨੂੰ ਮੱਥਾ ਟੇਕਿਆ। ਮੱਥਾ ਟੇਕਣ ਤੋਂ ਬਾਅਦ ਉਹ ਆਪਣੇ ਰਾਹ ਪਿਆ ਤੇ ਪੁਲਿਸ ਵਾਲੇ ਏਨੇ ਉਹਦੇ ਤੋਂ ਡਰਦੇ ਸਨ ਕਿ ਜਿਸ ਪਾਸੇ ਉਹ ਗਿਆ, ਪੁਲਿਸ ਵਾਲਿਆਂ ਨੇ ਦੂਜੇ ਪਾਸੇ ਘੋੜੇ ਭਜਾ ਲਏ। ਭਾਵ ਕਾਰਵਾਈ ਵੀ ਹੋ ਜਾਏ ਤੇ ਉਹਦੀ ਗੋਲੀ ਤੋਂ ਮਰੀਏ ਵੀ ਨਾ। ਸੋ ਇਸ ਤਰ੍ਹਾਂ ਦੇ ਬਹੁਤ ਸਾਰੇ ਸਰੀਰ ਸਨ ਜਿਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਪਨਾਹ ਦਿੱਤੀ।

ਮੈਂ ਏਹੋ ਹੀ ਅਰਜ਼ ਕਰਾਂਗਾ ਕਿ ਆਪੋ ਆਪਣੇ ਧਰਮਾਂ ਵਿਚ ਰਹਿਣ ਵਾਲੇ ਆਪਣੇ ਧਰਮ ਵਿਚ ਪੱਕੇ ਹੋ ਜਾਣ ਤਾਂ ਅਸੀਂ ਸਾਰੇ ਇਕੱਠੇ ਹੋ ਸਕਦੇ ਹਾਂ। ਜਦੋਂ ਧਰਮ ਵਾਲੇ ਹੀ ਵੱਖਰੇ ਵੱਖਰੇ ਹੋ ਜਾਂਦੇ ਹਨ ਤਾਂ ਧਰਮ ਵਾਲੇ ਕੀ ਕਰਦੇ ਹਾਂ? ਇਕ ਸਿੰਘ ਕਹਿੰਦੈ ਕਿ ਧਰਮ ਵਾਲਿਆਂ ਅੱਗੇ ਝੋਲੀ ਵਿਚ ਧਰਮ ਪਾਇਆ ਹੁੰਦੈ ਤੇ ਪਿੱਛੇ ਟਰਾਲੀ ਸਿਆਸਤ ਦੀ ਲੱਦੀ ਹੁੰਦੀ ਹੈ। ਤੁਸੀਂ ਵੇਖੋ ਅਕਾਲੀ, ਨਾਮਧਾਰੀ, ਸਿੰਘ ਸਭੀਆ ਜਾਂ ਰਾਧਾ ਸੁਆਮੀ ਸਭ ਰੋਟੀ ਖਾਂਦੇ ਨੇ, ਸਾਡਾ ਕਾਰਜ ਸਾਰਿਆਂ ਦਾ ਇਕੱਠਾ ਹੈ, ਕਪੜੇ ਸਾਰੇ ਪਾਉਂਦੇ ਨੇ, ਸਾਰਿਆਂ ਨੂੰ ਆਪੋ ਆਪਣੀਆਂ ਸਹੂਲਤਾਂ ਚਾਹੀਦੀਆਂ ਨੇ। ਪਰ ਜੇ ਇਹ ਆਖਿਆ ਜਾਏ ਕਿ ਐਹਨੂੰ ਸਹੂਲਤ ਮਿਲ ਜਾਏ ਤੇ ਐਹਨੂੰ ਨਾ ਮਿਲੇ। ਕਾਂਗਰਸੀ ਆਪਸ ਵਿਚ ਲੜੀ ਜਾਂਦੇ ਨੇ, ਅਕਾਲੀ ਆਪਸ ਵਿਚ ਲੜੀ ਜਾਂਦੇ ਨੇ, ਸਾਰੀਆਂ ਸਿਆਸੀ ਪਾਰਟੀਆਂ ਵਾਲੇ ਤੇ ਧਰਮ ਵਾਲੇ ਜੇਹੜੇ ਨੇ, ਉਹ ਧਰਮ ਲਈ ਹੀ ਲੜੀ ਜਾਂਦੇ ਨੇ। ਜੇ ਨਾਮਧਾਰੀ ਸਿੱਖ ਵੀ ਆਪਸ ਵਿਚ ਲੜੀ ਜਾਣ ਤਾਂ ਇਹ ਧਰਮ ਕਾਹਦਾ ਹੋਇਆ ? ਇਹ ਤਾਂ ਆਪਣੀ ਲੋੜ ਮੁਖ ਰੱਖ ਲਈ ਹੋਈ ਹੈ। ਫਰੀਦ ਜੀ ਨੇ ਲਿਖਿਐ—

*– ਫਰੀਦਾ ਜਾ ਲਬੁ ਤਾ ਨੇਹੁ ਕਿਆ।।*

ਜਿਥੇ ਲਾਲਚ ਹੈ ਓਥੇ ਪਿਆਰ ਨਹੀਂ।

*– ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ।।*

ਲਬ ਨੂੰ, ਜਿਹੜਾ ਕੂੜਾ ਘਰ ਵਿਚੋਂ ਸੁੰਬ੍ਹਰ ਕੇ ਬਾਹਰ ਸੁਟਦੇ ਨੇ ਕੂੜਾ ਸਮਝ ਲੈਣ–ਫਿਰ ਉਹਦੇ ਵਲ ਵੇਖਣ ਨੂੰ ਜੀਅ ਨਹੀਂ ਕਰੇਗਾ।

*– ਕਿਚਰੁ ਝਟਿ ਲਘਾਈਐ ਛਪਰਿ ਤੁਟੈ ਮੇਹੁ।।*

ਮੀਂਹ ਪੈਂਦਾ ਹੋਵੇ ਤੇ ਛੱਪਰ ਟੁੱਟਾ ਹੋਵੇ ਤਾਂ ਉਹਦੇ ਵਿਚ ਕਿੰਨਾ ਕੁ ਚਿਰ ਆਦਮੀ ਰਹੇਗਾ। ਲਾਲਚ ਏਸ ਤਰ੍ਹਾਂ ਦੀ ਚੀਜ਼ ਹੈ। ਸੋ ਇਹਨਾ ਸਾਰੀਆਂ ਚੀਜ਼ਾਂ ਨੂੰ ਛੱਡੋ। ਖੇਡਾਂ ਬੜੀਆਂ ਖੇਡਦੇ ਨੇ ਲੋਕੀਂ ਪਰ ਗੁਰੂ ਜੀ ਨੇ ਲਿਖਿਐ–

*– ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ।।*

ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਸਿੱਖਾਂ ਤੇ ਕਿਰਪਾ ਕੀਤੀ ਤੇ ਇਹ ਸਾਰਾ ਕੰਮ ਉਹਨਾਂ ਦੇ ਰਾਹੀਂ ਕਰਵਾਇਆ। ਅੱਜ ਹੀ ਸੱਚੇ ਪਾਤਸ਼ਾਹ ਦੇ ਉਪਦੇਸ਼ ਵਿਚ ਸੁਣਿਆ ਸੀ ਕਿ ਸਾਰੇ ਇਕੱਠੇ ਹੋ ਕੇ ਗੁਰਪੁਰਬ ਮਨਾਈਏ ਤਾਂ ਇਹ ਬਹੁਤ ਚੰਗਾ ਲੱਗੇਗਾ। ਪਰ ਮਨਾਈਏ ਕਿਵੇਂ? ਜੇ ਗੈਰ ਨਾਮਧਾਰੀ ਸਿੱਖ ਨਾਮਧਾਰੀ ਸਿੱਖਾਂ ਕੋਲ ਆ ਜਾਣ ਤੇ ਉਹ ਦਸਾਂ ਪਾਤਸ਼ਾਹੀਆਂ ਦੀ ਅਰਦਾਸ ਕਰ ਲੈਣ, ਸਾਨੂੰ ਤੇ ਕੋਈ ਤਕਲੀਫ ਨਹੀਂ ਹੁੰਦੀ । ਏਸੇ ਤਰ੍ਹਾਂ ਦੂਜੇ ਪਾਸੇ ਹੋ ਜਾਵੇ ਤਾਂ ਝੱਟ ਗੱਲ ਮੁੱਕ ਜਾਂਦੀ ਹੈ।

ਤੁਸੀਂ ਦੱਸੋ ਪਈ ਉਹ ਸਰੋਵਰ ਜਿਸਨੂੰ ਅਸੀਂ ਸਾਰੇ ਮੰਨਦੇ ਹਾਂ ਨਾਮਧਾਰੀ ਤੇ ਗੈਰ ਨਾਮਧਾਰੀ ਸਿੱਖ, ਹਿੰਦੂ ਵੀ, ਜੋ ਬਹੁਤ ਪੱਕੇ ਸਿੱਖ ਨੇ– ਉਸ ਸਰੋਵਰ ਵਿਚ ਇੱਲਾਂ ਕਾਂ ਹੱਡੀਆਂ ਲਿਆ ਕੇ ਸੁਟਦੇ ਸਨ। ਇਕ ਦੇਵਾ ਸਿੰਘ ਨਾਂ ਦਾ ਸਿੱਖ ਸੀ ਉਹਨੇ ਹੱਡੀ ਲਿਆ ਕੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਜਿਥੇ ਪ੍ਰਕਾਸ਼ ਹੋਇਆ ਸੀ, ਓਥੇ ਅੱਗੇ ਲਿਆ ਕੇ ਰੱਖ ਦਿੱਤੀ। ਮਹੰਤਾਂ ਆਖਿਆ, ਇਹ ਕੀ ਗੱਲ? ਉਸ ਆਖਿਆ ਇਹ ਹੱਡੀਆਂ ਸਰੋਵਰ ਵਿਚ ਡਿਗਦੀਆਂ ਨੇ। ਫਿਰ ਨਾਮਧਾਰੀ ਸਿੰਘਾਂ ਨੇ ਕਿਸੇ ਨਾਲ ਸਲਾਹ ਨਹੀਂ ਕੀਤੀ, ਸਤਿਗੁਰਾਂ ਕੋਲ ਵੀ ਨਹੀਂ ਆਏ। ਗਊ ਘਾਤੀਆਂ ਨੂੰ ਮਾਰ ਦਿੱਤਾ। ਉਹਨਾਂ ਨੇ ਆਪਣੇ ਜ਼ੁੰਮੇ ਲੈ ਕੇ ਇਹ ਸਾਰਾ ਕੰਮ ਕੀਤਾ ਜਿਹੜਾ ਤੁਹਾਡੇ ਸਾਹਮਣੇ ਹੈ। ਸੈਸ਼ਨ ਜੱਜ ਨੂੰ ਯਕੀਨ ਨਹੀਂ ਸੀ ਆਉਂਦਾ। ਜਦੋਂ ਬੇਗੁਨਾਹਾਂ ਨੂੰ ਫੜ ਕੇ ਮਾਰਨ ਲੱਗੇ ਉਹਨਾਂ ਨੂੰ ਫਾਂਸੀ ਦੇਣ ਲੱਗੇ ਤਾਂ ਨਾਮਧਾਰੀ ਸਿੱਖ ਆ ਕੇ ਹਾਜ਼ਰ ਹੋ ਗਏ। ਜੱਜ ਆਖੇ, ਨਹੀਂ ਇਹ ਸਾਧੂ ਆਦਮੀ ਹਨ। ਉਹਨਾਂ ਸਿੰਘਾਂ ਨੇ ਆਖਿਆ ਸਾਡੀਆਂ ਤਲਵਾਰਾਂ ਫਲਾਣੇ ਥਾਂ ਪਈਆਂ ਨੇ, ਸਾਰਾ ਕੁਝ ਦੱਸਿਆ ਤੇ ਸਬੂਤ ਦਿੱਤਾ। ਫਿਰ ਉਹਨਾਂ ਨੂੰ ਫਾਂਸੀ ਦੀ ਸਜਾ ਹੋਈ। ਫਾਂਸੀ ਉਹਨਾਂ ਨੇ ਚਮੜੇ ਦੀ ਰੱਸੀ ਦੀ ਨਹੀਂ ਪਾਈ ਆਪ ਇਸ਼ਨਾਨ ਕਰਕੇ ਸਰੋਵਰ ਵਿਚੋਂ ਆਪਣੇ ਗਲਾਂ ਵਿਚ ਰੇਸ਼ਮ ਦੀਆਂ ਰੱਸੀਆਂ ਦੀਆਂ ਫਾਂਸੀਆਂ ਪਾਈਆਂ। ਇਹ ਜਾਚ ਸਤਿਗੁਰੂ ਰਾਮ ਸਿੰਘ ਜੀ ਨੇ ਦੱਸੀ ਸੀ ਕਿ ਐਸ ਕੁਰਬਾਨੀ ਨਾਲ ਅਸੀਂ ਏਸ ਸੰਸਾਰ ਤੇ ਵਿਚਰ ਸਕਦੇ ਹਾਂ ਤੇ ਅਗਲੇ ਸੰਸਾਰ ਵਿਚ ਵੀ ਸਾਡਾ ਵਧੀਆ ਥਾਂ ਬਣ ਸਕਦੈ।

ਮੈਨੂੰ ਇਹ ਆਖਦਿਆਂ ਬੜੀ ਖ਼ੁਸ਼ੀ ਹੁੰਦੀ ਹੈ ਕਿ ਗਿਆਨੀ ਜ਼ੈਲ ਸਿੰਘ ਹੁਰਾਂ ਨੇ ਐਹ ਥਾਂ ਚੁਣਿਐਂ ਰੌਸ਼ਨੀ ਦੇਣ ਵਾਸਤੇ ਤੇ ਬੀਬੀ ਇੰਦਰਾ ਗਾਂਧੀ ਨੂੰ ਨਾਲ ਲੈ ਕੇ ਆਏ। ਸ੍ਰ. ਬੇਅੰਤ ਸਿੰਘ ਜੋ ਕੁਝ ਕੀਤਾ, ਉਹਦੇ ਸਮੇਂ ਵਿਚ ਜੋ ਕੁਝ ਹੋਇਆ ਉਹ ਇਕ ਮਿਸਾਲ ਹੈ। ਐਨੇ ਸੜਦੇ ਬਲਦੇ ਪੰਜਾਬ ਦੀ ਉਹਨਾਂ ਨੇ ਅੱਗ ਬੁਝਾਈ। ਨਾਮਧਾਰੀ ਸਿੰਘਾਂ ਵਾਸਤੇ ਏਡੇ ਵੱਡੇ ਸਮਾਰਕ ਬਣਵਾਏ। ਉਹਨਾਂ ਨੂੰ ਸੈਕਟਰੀ ਆਦਿ ਨੇ ਆਖਿਆ, ਇਹ ੭ ਕਰੋੜ ਰੁਪਏ ਦੀ ਜਗ੍ਹਾ ਹੈ ਲੁਧਿਆਣੇ ਵਾਲੀ। ਬੇਅੰਤ ਸਿੰਘ ਹੁਰਾਂ ਨੇ ਆਖਿਆ, ਭਾਵੇਂ ੭ ਸੌ ਕਰੋੜ ਦੀ ਹੋਵੇ ਤਾਂ ਵੀ ਦੇਣੀ ਹੈ। ਫਿਰ ਰਾਇਕੋਟ ਵਾਲੀ ਜਗ੍ਹਾ ਵਾਸਤੇ ਵੀ ਉਹਨਾਂ ਨੇ ਮਨਜ਼ੂਰੀ ਦੇ ਦਿੱਤੀ ਸੀ।

ਸਤਿਗੁਰੂ ਕਿਰਪਾ ਕਰਨ ਕੋਈ ਵੀ ਸਰਕਾਰ ਆਵੇ, ਉਹ ਇਹ ਨਾ ਸਮਝੇ ਕਿ ਉਹ ਕਾਂਗਰਸੀ ਸਰਕਾਰ ਹੈ, ਅਕਾਲੀ ਸਰਕਾਰ ਹੈ, ਜਾਂ ਬੀ.ਜੇ.ਪੀ. ਦੀ ਸਰਕਾਰ ਹੈ ਬਲਕਿ ਉਹ ਅਪਨੇ ਆਪ ਨੂੰ ਹਿੰਦੁਸਤਾਨ ਦੀ ਸਰਕਾਰ, ਜਾਂ ਪੰਜਾਬ ਦੀ ਸਰਕਾਰ ਸਮਝੇ ਅਤੇ ਸ਼ਹੀਦਾਂ ਨੂੰ ਆਪਣੇ ਸ਼ਹੀਦ ਮੰਨੇ।

ਸਤਿਗੁਰੂ ਰਾਮ ਸਿੰਘ ਜੀ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਹੈ ਕਿ ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਹੋਣੇ ਨੇ ਤੇ ਜਿਸ ਵੇਲੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ ਓਦੋਂ ਨਾ ਅਕਾਲੀ ਵੱਖਰਾ ਹੋਣਾ ਹੈ, ਨਾ ਕਾਂਗਰਸੀ ਵੱਖਰਾ ਹੋਣਾ ਹੈ, ਨਾ ਕੋਈ ਜਨਸੰਘੀ, ਓਦੋਂ ਸਾਰਿਆਂ ਨੇ ਇਕੱਠਾ ਹੋਣਾ ਹੈ। ਓਹਦੇ ਵਿਚ ਹੁਣ ਕਿੰਨੀ ਕੁ ਦੇਰ ਹੈ ਇਹ ਤਾਂ ਸਤਿਗੁਰੂ ਹੀ ਜਾਣਦੇ ਨੇ ਪਰ ਜਦੋਂ ਬਹੁਤ ਜ਼ਿਆਦਾ ਗਰਮੀ ਹੋਵੇ ਤਾਂ ਫਿਰ ਮੀਂਹ ਵੀ ਬੜਾ ਆਉਂਦੈ। ਸਤਿਗੁਰੂ ਕਿਰਪਾ ਕਰਨਗੇ ਦਰਸ਼ਨ ਦੇਣਗੇ ਤਾਂ ਸਾਡਾ ਸਾਰਿਆਂ ਦਾ ਪਾਰ ਉਤਾਰਾ ਹੋਣਾ ਹੈ।

ਮੈਂ ਜੌਹਰ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਏਹਨਾਂ ਨੇ ਇਕ ਗੱਲ ਨੈਰੋਬੀ ਜਾ ਕੇ ਆਖੀ। ਜਿਹੜੇ ਸਾਡੇ ਓਥੇ ਰਾਜਦੂਤ ਨੇ ਉਹਨਾਂ ਨੂੰ ਆਖਿਆ, ਮੇਰੀ ਇਹ ਸ਼ਕਲ ਨਾ ਵੇਖਿਓ, ਮੈਂ ਨਾਮਧਾਰੀ ਹਾਂ। ਓਦੋਂ ਇਹ ਪੰਜਾਬ ਸਰਕਾਰ ਦੇ ਸਪੀਕਰ ਸਨ। ਇਹਨਾਂ ਨੇ ਇਹ ਨਹੀਂ ਆਖਿਆ ਕਿ ਮੈਂ ਸਪੀਕਰ ਹਾਂ, ਸਗੋਂ ਇਹ ਆਖਿਆ, ਮੈਂ ਨਾਮਧਾਰੀ ਹਾਂ। ਇਹ ਬੜੀ ਵੱਡੀ ਗੱਲ ਇਹਨਾਂ ਨੇ ਆਖੀ, ਸਤਿਗੁਰਾਂ ਨੇ ਬੜੀ ਕਿਰਪਾ ਕੀਤੀ ਏਹਨਾਂ ਤੇ। ਏਹਨਾਂ ਨੂੰ ਆਦਤ ਪਈ ਹੋਈ ਹੈ ਆਖੇ ਲੱਗਣ ਦੀ, ਇਹ ਆਖੇ ਲਗਦੇ ਨੇ। ਮਹਿੰਦਰ ਸਿੰਘ ਗਿੱਲ ਹੁਰਾਂ ਦੀ ਵਾਰੀ ਬੜੇ ਸਾਲਾਂ ਬਾਅਦ ਆਈ ਹੈ। ਬੜਾ ਜੀਅ ਕਰਦਾ ਸੀ, ਸੱਚੇ ਪਾਤਸ਼ਾਹ ਜੀ ਕਿਰਪਾ ਕੀਤੀ ਤੇ ਇਹ ਏਥੇ ਪਹੁੰਚ ਗਏ ਨੇ।

ਮੈਂ ਸਭ ਦਾ ਧੰਨਵਾਦ ਕਰਦਾ ਹਾਂ ਤੇ ਸਾਰਿਆਂ ਨੂੰ ਇਹ ਆਖਾਂਗਾ ਕਿ ਇਕ-ਇਕ ਘੰਟਾ ਨਾਮ ਸਿਮਰਨ ਹਰ ਜੀਅ ਪ੍ਰਤੀ ਹਰ ਰੋਜ਼, ਹਰ ਘਰ ਪ੍ਰਤੀ ਮਹੀਨੇ ਦਾ ਇਕ ਇਕ ਸ੍ਰੀ ਆਦਿ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪਾਠ ਕਰਕੇ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦੇ ਦਰਸ਼ਨ ਨਮਿਤ ਅਰਦਾਸ ਕਰਿਆ ਕਰੋ ਕਿ ਸੱਚੇ ਪਾਤਸ਼ਾਹ ਦਰਸ਼ਨ ਦਿਓ ਤੇ ਸਾਡਾ ਪਾਰ ਉਤਾਰਾ ਹੋਵੇ।



# ਭੁਲੇਖਾ ਨਿਕਲਣਾ ਚਾਹੀਦਾ ਹੈ

ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਕਿਰਪਾ ਕੀਤੀ । ਬਾਬਾ ਬੁੱਢਾ ਸਿੰਘ ਨੂੰ ਆਪਣੇ ਲੜ ਲਾਇਆ, ***ਬਾਹ ਪਕੜਿ ਕਢਿ ਲੀਨੇ ਅਪੁਨੇ।।*** ਉਸ ਨੇ ਵੇਖਿਆ ਕਿ ਅਗਨੀ ਦਾ ਵਾਵਰੋਲਾ ਹੈ ਤੇ ਵਿਚੋਂ ਅਵਾਜ਼ ਆਉਂਦੀ ਹੈ' "ਮੇਰਾ ਨਾਂ ਰਾਮ ਸਿੰਘ ਹੈ ਅਤੇ ਪਿੰਡ ਭੈਣੀ ਸਾਹਿਬ ਹੈ ਓਥੇ ਆ ਕੇ ਮੈਨੂੰ ਮਿਲ।" ਅੱਗੇ ਅੱਗੇ ਵਾਵਰੋਲਾ ਤੁਰ ਪੈਂਦਾ ਹੈ ਮਗਰ ਮਗਰ ਬਾਬਾ ਬੁੱਢਾ ਸਿੰਘ ਤੁਰ ਪੈਂਦਾ ਹੈ। ਉਹਨਾਂ ਨੂੰ ਕੋਈ ਪਤਾ ਨਹੀਂ ਕਿ ਦਰਿਆ ਕਿਥੇ ਹੈ, ਕੋਈ ਨਹਿਰ ਆਈ ਰਾਹ ਵਿਚ ਜਾਂ ਨਹੀਂ। ਪਿੰਡ ਹੀਰਾਂ ਦੇ ਕੋਲ ਆ ਕੇ ਉਹ ਵਾਵਰੋਲਾ ਖਤਮ ਹੋ ਜਾਂਦਾ ਹੈ। ਬਾਬਾ ਬੁੱਢਾ ਸਿੰਘ ਪੁੱਛਦੇ ਪੁੱਛਦੇ ਸ੍ਰੀ ਭੈਣੀ ਸਾਹਿਬ ਆ ਕੇ ਰਾਮ ਸਿੰਘ ਦਾ ਨਾਂ ਪੁੱਛਦੇ ਨੇ ਕਿਸੇ ਨੂੰ, ਕਿ ਏਥੇ ਕੋਈ ਰਾਮ ਸਿੰਘ ਹੈ ਵੇ? ਇਕ ਰਾਮ ਸਿੰਘ ਹੋਰ ਸੀ। ਉਸ ਬੰਦੇ ਨੇ ਉਹਦੇ ਵੱਲ ਭੇਜ ਦਿੱਤਾ। ਓਸ ਕੋਲ ਜਾ ਕੇ ਬੁੱਢਾ ਸਿੰਘ ਨੂੰ ਲੱਗਾ ਕਿ ਉਹ ਗਲਤ ਥਾਂ ਉੱਤੇ ਆ ਗਿਆ ਹੈ। ਬੁੱਢਾ ਸਿੰਘ ਨੇ ਪੁਛਿਆ, ਕੋਈ ਹੋਰ ਵੀ ਰਾਮ ਸਿੰਘ ਹੈ? ਉਹਨਾ ਆਖਿਆ, ਏਥੇ ਇਕ ਕਮਲਾ ਜਿਹਾ ਤਖਾਣ ਪਊਏ ਪਾਈ ਫਿਰਦਾ ਹੈ।

ਜੇ ਕੋਈ ਸਾਨੂੰ ਇਹ ਆਖੇ ਕਿ ਕਪੜੇ ਕਿਸ ਤਰ੍ਹਾਂ ਦੇ ਪਾਏ ਨੇ? ਇਹ ਤਾਂ ਕਮਲਿਆਂ ਦਾ ਟੱਬਰ ਲਗਦਾ ਹੈ। ਤੇ ਜੇ ਆਪਾਂ ਉਹਦੇ ਆਖੇ ਲਗ ਕੇ ਪੈਂਟ ਪਾ ਲਈਏ ਤਾਂ ਆਪਾਂ ਸਤਿਗੁਰਾਂ ਦੇ ਪਾਸੇ ਦੇ ਤੇ ਨਾ- ਨਾ ਹੋਏ! ਜੇ ਕੋਈ ਇਹ ਆਖੇ ਕਿ ਵੇਖੋ ਇਹ ਦਾੜ੍ਹੀਆਂ ਖੋਲ੍ਹੀ ਫਿਰਦੇ ਨੇ ਤੇ ਇਹ ਕਿਸ ਤਰ੍ਹਾਂ ਦਾ ਪੰਥ ਏ ਏਹਨਾਂ ਦਾ। ਜੇ ਉਹਦੇ ਆਖੇ ਲਗ ਕੇ ਅਸੀਂ ਦਾੜ੍ਹੀ ਬੰਨ੍ਹ ਲਈਏ ਤਾਂ ਫਿਰ ਅਸੀਂ ਸਤਿਗੁਰਾਂ ਦੇ ਪਾਸੇ ਦੇ ਤੇ ਨਾ-ਨਾ ਹੋਏ!

ਗੁਰੂ ਨਾਨਕ ਨੇ ਇਹ ਰੀਤ ਏਸ ਤਰ੍ਹਾਂ ਦੀ ਤੋਰੀ ਹੈ—

***ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ।।***
***ਕੋਈ ਆਖੈ ਆਦਮੀ ਨਾਨਕੁ ਵੇਚਾਰਾ।।***
***ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ।।***

ਦੀਵਾਨੇ ਬਹੁਤ ਸਾਰੇ ਆਦਮੀ ਨੇ, ਕੋਈ ਪੈਸਿਆਂ ਦਾ ਦੀਵਾਨਾ ਏ, ਕੋਈ ਟੱਬਰ ਦਾ ਦੀਵਾਨਾ ਏ, ਕੋਈ ਮੱਝ-ਗਾਂ ਦਾ ਦੀਵਾਨਾ ਏ, ਕੋਈ ਕਪੜੇ ਦਾ ਦੀਵਾਨਾ ਏ, ਕੋਈ ਕਿਸੇ ਕਿਸਮ ਦਾ ਦੀਵਾਨਾ ਏ, ਪਰ ਇਹ ਦੀਵਾਨਗੀ ਨਹੀਂ। ਅਸਲ ਦੀਵਾਨਗੀ ਉਹ ਹੈ ਜੋ ਗੁਰੂ ਨਾਨਕ ਦੇਵ ਨੇ ਦੱਸੀ ਏ

***ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ।।***
***ਆਪਿ ਨ ਬਉਰਾ ਰਾਮ ਕੀਓ ਬਉਰਾ।।***

*ਸਤਿਗੁਰੁ ਜਾਨਿ ਗਇਓ ਭ੍ਰਮੁ ਮੋਰਾ।।*

ਉਹ ਬਾਬਾ ਬੁੱਢਾ ਸਿੰਘ ਜੀ ਆ ਕੇ ਜਦੋਂ ਪੁੱਛਦੇ ਨੇ ਤਾਂ ਉਹ ਆਂਹਦਾ ਏ, ਐਥੇ ਈ ਵੇਖਿਆ ਹੋਣੈ ਤਖਾਣ ਪਊਏ ਪਾਈ ਫਿਰਦਾ। ਬਾਬਾ ਬੁੱਢਾ ਸਿੰਘ ਪਿਛਾਂਹ ਭੌਂਏ ਤਾਂ ਸੱਚੇ ਪਾਤਸ਼ਾਹ ਲਾਟੋਂ ਦੀ ਢੱਕੀ ਵਾਲੇ ਪਾਸੇ ਆਣ ਬੈਠੇ ਨੇ ਤੇ ਓਥੇ ਬੈਠ ਕੇ ਨਾਮ ਸਿਮਰਨ ਕਰ ਰਹੇ ਨੇ। ਬਾਬਾ ਬੁੱਢਾ ਸਿੰਘ ਆਉਂਦੇ ਨੇ ਤੇ ਆਉਂਦੇ ਨੂੰ ਹੀ ਸੱਚੇ ਪਾਤਸ਼ਾਹ ਆਂਹਦੇ ਨੇ, ਆ ਤੈਨੂੰ ਕੁਝ ਵਿਖਾਈਏ। ਓਥੇ ਗੁਰੂ ਨਾਨਕ ਤੋਂ ਲੈ ਕੇ ਬਾਰਾਂ ਸਰੂਪਾਂ ਦੇ—ਗੁਰੂ ਰਾਮ ਸਿੰਘ ਸਮੇਤ—ਦਰਸ਼ਨ ਕਰਵਾਉਂਦੇ ਨੇ। ਸਤਿਗੁਰੂ ਜੀ ਦੀ ਇਹ ਗੱਲ ਬੜੀ ਵੱਡੀ ਤੇ ਨਿਆਰੀ ਹੈ।

ਸੰਤ ਕਰਮ ਸਿੰਘ (ਹਿੰਮਤਪੁਰਾ-ਮੋਗਾ) ਹੁਰਾਂ ਨੂੰ ਇਕ ਸਿੰਘ ਨੇ ਆਖਿਆ, ਮੈਂ ਦਰਸ਼ਨ ਕਰਨੇ ਨੇ। ਉਹਨਾਂ ਆਖਿਆ ਤੈਨੂੰ ਸਾਰੇ ਸਤਿਗੁਰਾਂ ਦੇ, ਸਾਰੀਆਂ ਪਾਤਸ਼ਾਹੀਆਂ ਦੇ ਦਰਸ਼ਨ ਕਰਾਉਂਦੇ ਆਂ। ਸਿਰਫ਼ ਦਰਸ਼ਨ ਹੀ ਨਹੀਂ, ਜੇ ਤੂੰ ਕੁਝ ਛਕਾਉਣਾ ਚਾਹੇਂ ਤਾਂ ਛਕਾ ਵੀ ਲੈ। ਉਹਨੇ ਆਖਿਆ ਮੈਂ ਛਕਾਉਣਾ ਹੈ। ਸੰਤ ਆਖਣ ਲਗੇ ਤੂੰ ਐਸ ਤਰ੍ਹਾਂ ਸ਼ਬਦ ਦਾ ਪਾਠ ਕਰੀ ਜਾ ਇਸ਼ਨਾਨ ਕਰਕੇ। ਜਿਸ ਤਰ੍ਹਾਂ ਉਹਨੂੰ ਦੱਸਿਆ ਸੀ ਉਹ ਪਾਠ ਕਰਦਾ ਹੈ, ਸੰਤ ਆਪ ਦੁਆਲੇ ਦੁਆਲੇ ਤੁਰੇ ਫਿਰਦੇ ਨੇ। ਸੰਤਾਂ ਦਾ ਸੋਧ ਦਾ ਇਸ਼ਨਾਨ ਕੀਤਾ ਹੋਇਆ ਸੀ। ਆਂਹਦੇ ਨੇ, ਲਿਆ ਜੋ ਛਕਾਉਣਾ ਹੈ ਤੂੰ। ਉਹ ਸਿੰਘ ਸ਼ਰਦਾਈ ਰਗੜ ਕੇ ਲਿਆਇਆ ਉਸ ਨੇ ਵੇਖਿਆ, ਉੱਤੋਂ ਹੀ ਪ੍ਰਕਾਸ਼ ਆਉਂਦੈ ਵਾਰੀ-ਵਾਰੀ ਤੇ ਗੁਰੂ ਨਾਨਕ ਤੋਂ ਲੱਗ ਕੇ ਸਾਰੇ ਸੱਚੇ ਪਾਤਸ਼ਾਹ ਆਏ, ਉਸਦੀ ਗਾੜ੍ਹੀ ਬਣਾਈ ਸਰਦਾਈ ਛਕੀ ਤੇ ਉਸੇ ਤਰ੍ਹਾਂ ਹੀ ਸਾਰੇ ਉਪਰ ਚਲੇ ਗਏ। ਫਿਰ ਉਸ ਸਿੰਘ ਨੂੰ ਪਛਤਾਵਾ ਲੱਗਾ ਕਿ ਮੈਂ ਗੱਲ ਤੇ ਕੋਈ ਨਹੀਂ ਕੀਤੀ। ਸੰਤਾਂ ਨੇ ਆਖਿਆ ਤੂੰ ਗੱਲ ਵਾਸਤੇ ਤੇ ਆਖਿਆ ਹੀ ਨਹੀਂ, ਤੂੰ ਆਖਿਆ ਸੀ ਮੈਂ ਕੁਛ ਛਕਾਉਣਾ ਹੈ, ਛਕਾਉਣ ਵਾਲੀ ਗੱਲ ਕਰਵਾ ਦਿੱਤੀ ਏ, ਜੇ ਕਹਿੰਦਾ ਤਾਂ ਬਚਨ ਵੀ ਕਰਵਾ ਦੇਂਦੇ। ਸਤਿਗੁਰੂ ਅਤੇ ਉਹਨਾਂ ਦੇ ਸਿੱਖਾਂ ਦੀਆਂ ਨਿਆਰੀਆਂ ਹੀ ਗੱਲਾਂ ਨੇ। ਏਥੋਂ ਸਾਬਤ ਹੁੰਦਾ ਹੈ ਕਿ ਗੁਰੂ ਨਾਨਕ ਤੋਂ ਲੱਗ ਕੇ ਸਤਿਗੁਰੂ ਰਾਮ ਸਿੰਘ ਤਕ ਕੋਈ ਵੱਖਰੇ ਨਹੀਂ ਸਨ। ਬਾਬਾ ਬੁੱਢਾ ਸਿੰਘ ਨੂੰ ਸਾਰਿਆਂ ਦੇ ਦਰਸ਼ਨ ਕਰਵਾਏ। ਜਿਹੜੀ ਮੈਂ ਗੱਲ ਕਰ ਰਿਹਾ ਹਾਂ ਉਹ ਇਹ ਹੈ ਕਿ ਸਾਡੇ ਅੰਦਰ ਭੁਲੇਖਾ ਏ, ਉਹ ਭੁਲੇਖਾ ਨਿਕਲਣਾ ਚਾਹੀਦਾ ਹੈ।





# ਸਾਨੂੰ ਹਰ ਵੇਲੇ ਇਹ ਸਮਾਂ ਯਾਦ ਰਹਿੰਦੈ

ਜਿਹੜੀ ਅਸਲ ਗੱਲ ਐ ਮੈਨੂੰ ਲਗਦਾ ਹੈ ਏ ਕਿ ਉਹ ਸਾਨੂੰ ਬਿਲਕੁਲ ਭੁਲਦੀ ਜਾਂਦੀ ਐ। ਉਹ ਗੱਲ ਇਹ ਹੈ ਕਿ ਇਸ ਸੰਸਾਰ ਤੋਂ ਅਸਾਂ ਚਲੇ ਜਾਣੈ। ਸਭ ਤੋਂ ਮੁੱਖ ਸਾਡੇ ਯਾਦ ਰੱਖਣ ਵਾਲੀ ਇਹ ਹੈ ਜਿਹਦੇ ਬਿਨਾ ਬਿਲਕੁਲ ਹੀ ਨਹੀਂ ਸਰ ਸਕਦਾ। ਕਿਸੇ ਆਦਮੀ ਨੂੰ ਇਹ ਆਖਿਆ ਜਾਵੇ ਤੂੰ ਵਲੈਤ ਜਾਣੈ ਅੰਗਰੇਜ਼ੀ ਪੜ੍ਹ ਲੈ, ਓਥੇ ਤੇਰੀ ਇਸਤੋਂ ਬਿਨਾਂ ਗੱਲ ਨਹੀਂ ਸਮਝਣੀ ਕਿਸੇ ਨੇ। ਉਹ ਅੰਗਰੇਜ਼ੀ ਪੜ੍ਹਨ ਲੱਗਾ ਹਟ ਕੇ ਜੇ ਇਹ ਆਖੇ, —ਨਹੀਂ ਜੀ, ਮੈਥੋਂ ਅੰਗਰੇਜ਼ੀ ਨਹੀਂ ਪੜ੍ਹੀ ਜਾਂਦੀ, ਮੈਂ ਵਲੈਤ ਹੀ ਨਹੀਂ ਜਾਵਾਂਗਾ। ਇਹ ਗੱਲ ਤਾਂ ਮੰਨੀ ਜਾ ਸਕਦੀ ਹੈ। ਪਰ ਜੇ ਕਿਸੇ ਨੂੰ ਆਖਿਆ ਜਾਵੇ ਤੂੰ ਭਜਨ ਬਾਣੀ ਕਰ, ਸਾਧ ਸੰਗਤ ਕਰ, ਕੀਰਤਨ ਸੁਣ, ਪਾਪ ਤੇ ਸਾਡੇ ਕੋਲੋਂ ਹੁੰਦੇ ਹੀ ਰਹਿੰਦੇ ਨੇ ਇਹਦੇ ਨਾਲ ਕੁਛ ਨਾ ਕੁਛ ਧੁਪਣਗੇ। ਉਹ ਬੰਦਾ ਅਗੋਂ ਆਖੇ ਇਹ ਤਾਂ ਮਰਨ ਤੋਂ ਬਾਅਦ ਕੰਮ ਆਉਣੈ, ਇਹ ਮੇਰੇ ਕੋਲੋਂ ਨਹੀਂ ਹੁੰਦਾ, ਮੈਂ ਮਰਦਾ ਹੀ ਨਹੀਂ। ਇਹ ਨਹੀਂ ਹੋ ਸਕਦਾ। ਇਹ ਗੱਲ ਸਾਡੇ ਵਿਚੋਂ ਭੁਲਦੀ ਜਾਂਦੀ ਹੈ।

ਗੁਰੂ ਹਰਗੋਬਿੰਦ ਸੱਚੇ ਪਾਤਸ਼ਾਹ ਜੀ ਨੂੰ ਪੈਂਦੇ ਖਾਂ ਪਠਾਨ ਨੇ ਅਰਜ਼ ਕੀਤੀ, ਸੱਚੇ ਪਾਤਸ਼ਾਹ, ਤੁਸੀਂ ਮੇਰੇ ਜਿੰਨੇ ਮੋਟੇ ਨਹੀਂ ਹੋਏ? ਸੱਚੇ ਪਾਤਸ਼ਾਹ ਆਖਣ ਲੱਗੇ ਤੈਨੂੰ ਫਿਰ ਦੱਸਾਂਗੇ ਕਿਸੇ ਦਿਨ। ਕੁਝ ਸਮਾਂ ਪਾ ਕੇ ਪੈਂਦੇ ਖਾਂ ਪਠਾਣ ਨੂੰ ਸੱਚੇ ਪਾਤਸ਼ਾਹ ਆਖਣ ਲੱਗੇ, ਪੈਂਦੇ ਖਾਂ, ਤੇਰੇ ਵਾਸਤੇ ਹੁਕਮ ਆ ਗਿਐ ਤੂੰ ਅੱਜ ਤੋਂ ਅੱਠਾਂ ਦਿਨਾਂ ਨੂੰ ਮਰ ਜਾਣੈ। ਜਿਸ ਵੇਲੇ ਇਹ ਹੁਕਮ ਦੱਸਿਆ ਤਾਂ ਪੈਂਦੇ ਖਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਹ ਮੰਜੇ ਤੇ ਪੈ ਗਿਆ ਤੇ ਹੋਰ ਸਭ ਕੁਝ ਵਿਸਰ ਗਿਆ। ਸਤਿਗੁਰਾਂ ਨੇ ਪੈਂਦੇ ਖਾਂ ਦੀਆਂ ਘਰ ਵਾਲੀਆਂ ਨੂੰ ਆਖਿਆ, ਤੁਸੀਂ ਏਹਦੇ ਨਾਲ ਬਚਨ ਬਿਲਾਸ ਕਰੋ, ਖਾਣਾ ਪੀਣਾ ਦਿਓ। ਕੋਈ ਆਵੇ, ਕਿਸੇ ਨਾਲ ਵੀ ਪੈਂਦੇ ਖਾਂ ਬੋਲਦਾ ਨਹੀਂ। ਇਹੋ ਆਖੇ ਹੁਣ ਜਦੋਂ ਮਰ ਹੀ ਜਾਣੈ ਤਾਂ ਇਹਨਾਂ ਨਾਲ ਕੀ ਬੋਲਣੈ?

ਜਦੋਂ ਕੁਝ ਦਿਨ ਲੰਘ ਗਏ ਤਾਂ ਸਤਿਗੁਰਾਂ ਨੇ ਆਖਿਆ, ਪੈਂਦੇ ਖਾਂ, ਤੇਰੇ ਵਾਸਤੇ ਹੁਕਮ ਆ ਗਿਐ, ਹੁਣ ਤੂੰ ਮਰਦਾ ਨਹੀਂ। ਪੈਂਦੇ ਖਾਂ ਉਠ ਖਲੋਤਾ। ਸੱਚੇ ਪਾਤਸ਼ਾਹ ਪੁੱਛਣ ਲੱਗੇ, ਤੇਰੀਆਂ ਘਰ ਵਾਲੀਆਂ ਆਈਆਂ, ਖਾਣੇ ਆਏ ਪਰ ਤੂੰ ਬਿਲਕੁਲ ਹੀ ਮੂੰਹ ਨਹੀਂ ਲਾਇਆ ਤੇ ਨਾ ਹੀ ਗੱਲਬਾਤ ਕੀਤੀ, ਤੈਨੂੰ ਕੀ ਹੋ ਗਿਆ ਸੀ? ਪੈਂਦੇ ਖਾਂ ਕਹਿੰਦੈ, ਮੈਨੂੰ ਸਾਹਮਣੇ ਮੌਤ ਦਿਸਦੀ ਸੀ ਖੜ੍ਹੀ ਹੋਈ, ਮੈਨੂੰ ਹੋਰ ਕੁਛ ਦਿੱਸਦਾ ਈ ਨਹੀਂ ਸੀ। ਸੱਚੇ ਪਾਤਸ਼ਾਹ ਗੁਰੂ ਹਰਗੋਬਿੰਦ ਜੀ ਕਹਿੰਦੇ ਨੇ, ਸਾਨੂੰ ਹਰ ਵੇਲੇ ਇਹ ਸਮਾਂ ਯਾਦ ਰਹਿੰਦੈ। ਸਤਿਗੁਰੂ ਕਿਰਪਾ ਕਰਨ ਇਹ ਸਮਾਂ ਸਾਨੂੰ ਹੋਰ ਵੀ ਚੰਗੀ ਤਰ੍ਹਾਂ ਯਾਦ ਰਵ੍ਹੇ।

# ਭਾਰਤੀ ਬਣੋ

ਥਾਂ ਥਾਂ ਬੋਰਡ ਲਿਖੇ ਪੜ੍ਹਦੇ ਹੋ ਜੋ ਅੰਗਰੇਜ਼ੀ ਵਿਚ ਲਿਖੇ ਹੁੰਦੇ ਨੇ- 'Be Indian, Buy Indian'. ਭਾਵ ਭਾਰਤੀ ਬਣੋ, ਭਾਰਤੀ ਸਮਾਨ ਖਰੀਦੋ। ਉਹ ਕੇਵਲ ਬੋਰਡਾਂ ਉੱਤੇ ਹੀ ਲਿਖਿਆ ਹੁੰਦਾ ਏ। ਪਰ ਗੱਲ ਤੇ ਤਾਂ ਹੀ ਬਣਦੀ ਏ ਜੇ ਉਸ ਲਿਖੇ ਉੱਤੇ ਅਮਲ ਕੀਤਾ ਜਾਵੇ। ਹਿੰਦੁਸਤਾਨ ਦੀ ਇਹ ਪੱਧਤੀ ਇਕ ਨਮੂਨਾ ਮਾਤਰ ਸਤਿਗੁਰਾਂ ਦੇ ਘਰ ਵਿਚ ਰਹਿ ਗਈ ਏ। ਸਤਿਗੁਰਾਂ ਨੇ ਆਪਣੀ ਬਖਸ਼ਿਸ਼ ਨਾਲ ਰੱਖੀ ਹੋਈ ਐ। ਨਹੀਂ ਤੇ ਤੁਸੀਂ ਦੱਸੋ ੨੪-੨੫ ਮੁੰਡੇ ਹੋਣ ਇਕੱਠੇ ਹਾਕੀ ਖੇਡਣ ਵਾਲੇ, ਪੜ੍ਹਨ ਵਾਲੇ ਤੇ ਉਹਨਾਂ ਲੋਕਾਂ ਵਿਚ ਵਿਚਰਨ ਵਾਲੇ ਜਿਹੜੇ ਹਰ ਵੇਲੇ ਦੂਸਰੇ ਪਾਸੇ ਨੂੰ ਖਿੱਚਦੇ ਨੇ, ਫੇਰ ਵੀ ਉਹ ਨਲਕੇ ਦਾ ਪਾਣੀ ਨਾ ਪੀਣ, ਉਹ ਤੜਕੇ ਉਠਕੇ ਆਸਾ ਦੀ ਵਾਰ ਲਾਉਣ ਤੇ ਸ਼ਾਮ ਨੂੰ ਰਹਿਰਾਸ ਦਾ ਪਾਠ ਕਰਨ, ਪਊਏ ਪਾਏ ਹੋਣ ਤੇ ਗੜਵੇ ਰਿਖੀਆਂ ਵਾਲੇ ਹੱਥਾਂ ਵਿਚ ਫੜੇ ਹੋਣ! ਮੈਂ ਦਸਦਾ ਹਾਂ ਕਿਵੇਂ !—

*ਦੂਧੁ ਕਟੋਰੈ ਗਡਵੈ ਪਾਨੀ।।*

ਇਹ ਗੜਵਾ ਬੜੇ ਚਿਰ ਦਾ ਐ। ਕੂਕਿਆਂ ਦੇ ਨਾਂ ਜ਼ਰੂਰ ਲਗ ਗਿਆ ਐ। 'ਕੂਕੇ ਬੜੇ ਕਸੂਤੇ ਗੜਵੀ ਨਹੀਂ ਦੇਂਦੇ ਨ੍ਹਾਉਣ ਨੂੰ'। ਵੈਸੇ ਲਗਣਾ ਈ ਚਾਹੀਦਾ ਏ ਕਿਉਂਕਿ ਇਹ ਸਾਡੀ ਖਿਦਮਤ ਹੈ ਤੇ ਜਿਹਦੀ ਖਿਦਮਤ ਏ ਉਸੇ ਨੂੰ ਪਹੁੰਚੇ ਦੂਜੇ ਨੂੰ ਕਾਹਨੂੰ ਪਹੁੰਚਦੀ ਏ ! ਸੋ ਇਹ ਸਤਿਗੁਰਾਂ ਨੇ ਕਿਰਪਾ ਕੀਤੀ ਹਾਕੀ ਵਾਲੇ ਇਸ ਪਦਵੀ ਨੂੰ ਪ੍ਰਾਪਤ ਹੋਏ ਨੇ। ਜਿਹੜਾ ਉਹਨਾਂ ਕੋਲੋਂ ਭਜਨ ਬਾਣੀ ਹੁੰਦਾ ਏ ਸਤਿਗੁਰਾਂ ਦੀ ਕਿਰਪਾ ਨਾਲ ਹੁੰਦਾ ਏ।

ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਦਿੱਤਾ ਸੀ ਕਿ ਇਹ ਪੰਥ ਮੰਤਰ ਸ਼ਕਤੀ ਨਾਲ ਪੈਦਾ ਕੀਤਾ ਏ। ਕੋਈ ਇਸ ਨੂੰ ਖਤਮ ਨਹੀਂ ਕਰ ਸਕਦਾ, ਕੋਈ ਤੋੜ ਨਹੀਂ ਸਕਦਾ, ਕੋਈ ਇਸਨੂੰ ਘਟਾ ਨਹੀਂ ਸਕਦਾ। ਗੱਲ ਕਿਥੋਂ ਸ਼ੁਰੂ ਹੋਈ, ਮੈਨੂੰ ਜਿਥੋਂ ਤੱਕ ਚੇਤਾ ਏ। ਪਟਿਆਲੇ ਚਾਰ ਬੱਚੇ ਘੱਲੇ ਸਨ ਖੇਡਣ ਵਾਸਤੇ। ਉਹਨਾਂ ਨੇ ਆਖਿਆ ਗਿਆ ਕਿ ਤੁਸੀਂ ਨਿੱਕਰਾਂ ਪਾਓ ਤਾਂ ਤੁਹਾਨੂੰ ਦਾਖਲਾ ਮਿਲੇਗਾ। ਬੜੀ ਅਜੀਬ ਗੱਲ ਏ ਕਿ ਪੰਜਾਬ ਵਿਚ ਲਗਭਗ ਸਿੱਖਾਂ ਦਾ ਹੀ ਰਾਜ ਹੈ। ਪੰਜਾਬ ਅੰਦਰ ਪੰਜਾਬੀ ਅਪਣੇ ਬਾਣੇ ਵਿਚ ਨਹੀਂ ਰਹਿ ਸਕਦੇ। ਉਹਨਾਂ ਨੂੰ ਆਖਿਆ ਜਾਂਦਾ ਹੈ ਤੁਸੀਂ ਵਲੈਤ ਦੀ ਵਰਦੀ ਪਾਓ ਤਾਂ ਤੁਹਾਨੂੰ ਦਾਖਲਾ ਮਿਲੇਗਾ। ਉਹ ਬੱਚੇ ਵਾਪਸ ਬੁਲਾਏ ਗਏ। ਸਾਨੂੰ ਪਤਾ ਹੈ ਕਿ ਸਾਨੂੰ ਕਿੰਨੀਆਂ ਕਠਿਨਾਈਆਂ ਆਈਆਂ ਨੇ। ਮਾਸਟਰ ਨਹੀਂ ਸਾਨੂੰ ਲਭ ਰਹੇ ਮੁੰਡਿਆਂ ਨੂੰ ਪੜ੍ਹਾਉਣ ਵਾਸਤੇ, ਬੜੀ ਮੁਸ਼ਕਲ ਪੈਦਾ ਹੋ ਰਹੀ ਹੈ। ਪਰ ਜੋ ਕੁਝ ਹੈ ਅਸੀਂ ਇਕੋ ਹੀ ਨਿਸ਼ਾਨਾ ਅੱਗੇ ਰੱਖਿਆ ਏ, ਹਿੰਦੁਸਤਾਨੀ ਪੁਣਾ—ਸਿੱਖੀ। ਇਹ ਸਾਡੇ

ਵਿੱਚ ਪਹਿਲੋਂ ਏ। ਦੂਜੀ ਗੱਲ ਹੁੰਦੀ ਹੈ ਤਾਂ ਠੀਕ ਜੇ ਨਹੀਂ ਹੁੰਦੀ ਤੇ ਨਾ ਹੋਵੇ। ਲੇਕਿਨ ਇਹ ਗੱਲ ਅਸਾਂ ਨਹੀਂ ਕਰਨ ਦੇਣੀ ਕਿ ਆਹ ਜਿਹੜੇ ਮੁੰਡੇ ਬੈਠੇ ਨੇ, ਇਹ ਨਿੱਕਰਾਂ ਪਾ ਕੇ ਤੇ ਪੈਂਟਾਂ ਪਾ ਕੇ ਬਜ਼ਾਰਾਂ ਵਿਚ ਤੁਰੇ ਫਿਰਨ।

ਸਾਧ ਸੰਗਤ ਵੀ ਅਰਦਾਸ ਕਰਿਆ ਕਰੇ ਕਿ ਸਤਿਗੁਰੂ ਕਿਰਪਾ ਕਰਨ, ਇਹਨਾਂ ਨੂੰ ਮਨੋਬਲ ਬਖਸ਼ਣ, ਏਹ ਕਿਸੇ ਦੇ ਮਖੌਲਾਂ ਤੋਂ ਨਾ ਡਰਨ, ਏਹ ਆਪਣੇ ਧਰਮ ਵਿਚ ਪੱਕੇ ਰਹਿਣ ਅਤੇ ਆਪਣੀ ਜੀਵਨ ਯਾਤਰਾ ਨੂੰ ਸਫਲ ਕਰਦੇ ਹੋਏ ਸਤਿਗੁਰਾਂ ਦੇ ਚਰਨਾਂ ਵਿਚ ਸਿਦਕ ਰੱਖਣ।

ਮੈਨੂੰ ਇਹ ਗੱਲ ਦੱਸਦਿਆਂ ਬਹੁਤ ਖੁਸ਼ੀ ਹੈ ਕਿ ਹੁਣ ਤਕ ਇਸ ਗੱਲ ਦੀ ਬੜੀ ਕਿਰਪਾ ਏ ਇਹ ਹਾਕੀ ਵਾਲੇ ਲੜਕੇ ਘਰੀਂ ਵੀ ਜਾ ਕੇ ਨਲਕੇ ਦਾ ਪਾਣੀ ਨਹੀਂ ਪੀਂਦੇ। ਜੇ ਪੀਣ ਲਗਦਾ ਹੈ ਕੋਈ ਤੇ ਦੂਸਰੇ ਕਹਿ ਦੇਂਦੇ ਨੇ ਕਿ ਤੂੰ ਕਿਉਂ ਘਰ ਜਾ ਕੇ ਨਲਕੇ ਦਾ ਪਾਣੀ ਪੀਤਾ ਹੈ। ਇਹ ਹੈ ਸਤਿਗੁਰੂ ਰਾਮ ਸਿੰਘ ਦੀ ਕਿਰਪਾ ਤੇ ਉਹਨਾਂ ਦੇ ਘਰ ਵਿਚ ਸਿੱਖੀ।



# ਚੰਡੀ ਦੀ ਵਾਰ ਦਾ ਪਾਠ ਜ਼ਰੂਰ ਕਰਿਆ ਕਰੋ

ਚੰਡੀ ਦੀ ਵਾਰ ਦਾ ਮਹਾਤਮ ਬਹੁਤ ਲਿਖਿਐ ਸਤਿਗੁਰਾਂ ਦੇ ਹੁਕਮਨਾਮੇ ਵਿਚ। ਮੈਂ ਤੁਹਾਨੂੰ ਅਰਜ਼ ਕਰਨੀ ਹੈ, ਚੰਡੀ ਦੀ ਵਾਰ ਦਾ ਪਾਠ ਸਾਰੇ ਜ਼ਰੂਰ ਕਰਿਆ ਕਰੋ। ਚੰਡੀ ਦੀ ਵਾਰ ਦੇ ਪਾਠ ਦੇ ਭੋਗ ਦੀ ਅਰਦਾਸ ਸੂਰਜ ਦੀ ਟਿੱਕੀ ਨਿਕਲਣ ਦੇ ਨਾਲ ਹੋ ਜਾਵੇ। ਅੰਮ੍ਰਿਤ ਵੇਲੇ ਦਾ ਉਠਣਾ, ਬਹੁਤ ਘਟ ਗਿਐ ਸਾਡੇ ਵਿਚੋਂ ਇਹ ਦੁਬਾਰਾ ਚਾਲੂ ਕਰੋ। ਸਾਡਾ ਨਾਂ 'ਨਾਮਧਾਰੀ' ਸਤਿਗੁਰਾਂ ਨੇ ਰਖਿਐ। ਮੇਰਾ ਨਹੀਂ ਖਿਆਲ ਕਿ ਜਿੰਨੇ ਅਸੀਂ ਏਥੇ ਬੈਠੇ ਹਾਂ, ਉਹਨਾਂ ਵਿਚੋਂ ਸਾਰਾ ਦਿਨ ਕੋਈ ਨਾਮ ਜਪਦਾ ਹੋਵੇ। ਇਕ ਘੰਟਾ ਨਾਮ ਜਪਣ ਨੂੰ ਵੀ ਜੀਅ ਨਹੀਂ ਕਰਦਾ। ਇਕ-ਇਕ ਘੰਟਾ ਨਾਮ ਸਿਮਰਨ ਹਰ ਜੀਅ ਪ੍ਰਤੀ ਪੱਕਾ ਕਰੋ ਸਾਰੇ ਜਣੇ। ਜਿਸ ਵੇਲੇ ਤੁਸੀਂ ਖਰਾਦ ਦਾ ਕੰਮ ਕਰਦੇ ਹੋ, ਦੁਕਾਨ ਵਿਚ ਵਿਹਲੇ ਬੈਠੇ ਹੁੰਦੇ ਹੋ, ਕਾਰ ਵਿਚ ਜਾਂਦੇ ਹੋ, ਸਾਈਕਲ ਤੇ ਜਾਂਦੇ ਹੋ, ਪੈਦਲ ਜਾਂਦੇ ਹੋ, ਉਸ ਵੇਲੇ ਵੀ ਨਾਮ ਜਪਿਆ ਕਰੋ, ਰਸਨਾ ਹਿਲਾ ਕੇ, ਰਸਨਾ ਕਿਸੇ ਵੇਲੇ ਵੀ ਵਿਹਲੀ ਨਾ ਰਵ੍ਹੇ।

*ਕਣ ਬਿਨਾ ਜੈਸੇ ਥੋਥਰ ਤੁਖਾ॥*
*ਨਾਮ ਬਿਹੂਨ ਸੂਨੇ ਸੇ ਮੁਖਾ॥*

ਮੈਂ ਇਹੋ ਅਰਜ਼ ਕਰਨੀ ਸੀ। ਇਕ ਦੂਜੇ ਨੂੰ ਚੇਤਾ ਕਰਾ ਦਿਆ ਕਰੋ, ਜਿਸ ਤਰ੍ਹਾਂ ਤੁਸੀਂ ਯਾਦ ਕਰਾਉਂਦੇ ਹੋ- ਤੂੰ ਰੋਟੀ ਕਿਥੋਂ ਖਾਣੀ ਹੈ, ਕੰਮ ਤੇ ਤਾਂ ਜਾਂਦਾ ਨਹੀਂ। ਇਹ ਵੀ ਇਕ ਦੂਜੇ ਨੂੰ ਯਾਦ ਕਰਾਇਆ ਕਰੋ ਕਿ ਨਾਮ ਜਪੋ।

*ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭ ਜਾਏ॥*
*ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ॥*

ਇਹ ਚੇਤਾ ਰਖ ਕੇ,

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ*
*ਕਲਿ ਕਲੇਸ ਤਨ ਮਾਹਿ ਮਿਟਾਵਉ॥*

ਆਪਣੀ ਕਮਾਈ ਵਿਚੋਂ ਦਸਵੰਧ ਜ਼ਰੂਰ ਕੱਢਿਆ ਕਰੋ। ਕਈ ਵੇਰਾਂ ਮਨ ਨਹੀਂ ਕਰਦਾ ਦਸਵੰਧ ਦੇਣ ਨੂੰ। ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਐ-

*ਜੋ ਬਾਬੇ ਕੈ ਦਾਮ ਨ ਦੈ ਹੈ*
*ਉਨਕੋ ਗ੍ਰਹਿ ਬਾਬਰ ਕੈ ਲੈ ਹੈ॥*

ਅਸੀਂ ਵੇਖਦੇ ਹਾਂ ਬੜੇ ਬੜੇ ਪੈਸਿਆਂ ਵਾਲੇ ਜਿਹੜੇ ਦਸਵੰਧ ਨਹੀਂ ਕੱਢਦੇ ਉਹਨਾਂ ਦਾ ਕੀ ਕੀ ਹਾਲ ਹੁੰਦੈ? ਸੋ ਦਸਵੰਧ ਕੱਢਿਆ ਕਰੋ। ਜਿਹੜਾ ਪੈਸਾ ਏਧਰ ਲਗਣੈ ਉਹ ਕਿਸੇ

ਚੰਗੇ ਕੰਮ ਆਏਗਾ। ਨਾ ਉਹ ਸਿਨਮੇ ਵਿਚ ਲਗ ਸਕੇਗਾ ਤੇ ਨਾ ਹੋਰ ਮਾੜੇ ਪਾਸੇ ਜਾ ਕੇ ਲਗ ਸਕਦੈ। ਤਗੜੇ ਹੋ ਕੇ ਨਾਮ ਸਿਮਰਨ ਕਰਿਆ ਕਰੋ।

*ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨ ਖਾਟਿ।।*
*ਸੰਤ ਸੰਗਿ ਹਰਿ ਸਿਮਰਣਾ ਮਲ ਜਨਮ ਜਨਮ ਕੀ ਕਾਟਿ।।*

ਆਪੋ ਆਪਣੇ ਘਰਾਂ ਵਿਚ ਬੈਠ ਕੇ ਬੱਚਿਆਂ ਨੂੰ ਨਾਲ ਬਿਠਾ ਕੇ ਸਿਮਰਨ ਕਰਿਆ ਕਰੋ। ਜਿਵੇਂ ਰੋਟੀ ਖਾਣ ਦੀ ਜਾਚ ਦੱਸਦੇ ਹੋ, ਕਪੜੇ ਪਾਣ ਦੀ ਜਾਚ ਦੱਸਦੇ ਹੋ, ਜਿਵੇਂ ਸਕੂਲੇ ਜਾਣ ਦੀ ਜਾਚ ਦੱਸਦੇ ਹੋ—ਨਾਮ ਸਿਮਰਨ ਕਰਨ ਦੀ ਜਾਚ ਵੀ ਬੱਚਿਆਂ ਨੂੰ ਦੱਸਿਆ ਕਰੋ।





# ਸੁਖ ਦਾ ਸਾਧਨ

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਧਰਮ ਵਿਚ ਆਪਣੇ ਆਪ ਨੂੰ ਨੀਵਾਂ ਸਮਝਿਆ ਜਾਂਦਾ ਹੈ ਤੇ ਸਿਆਸਤ ਵਿਚ ਦੂਸਰੇ ਨੂੰ। ਸੱਚੀ ਸਿਆਸਤ ਗਊ-ਗਰੀਬ ਦੀ ਰਾਖੀ ਕਰਨ ਵਿਚ ਹੈ, ਜੇ ਇੰਜ ਨਹੀਂ ਤਾਂ ਉਹ ਸਿਆਸਤ ਧਰਮ ਤੋਂ ਖਾਲੀ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਧਰਮ ਨੂੰ ਉੱਤੇ ਰੱਖਿਆ ਹੈ ਤੇ ਸਿਆਸਤ ਨੂੰ ਥੱਲੇ।

ਜੀਵ ਦਿਨ ਰਾਤ ਮਾਇਆ ਦੇ ਪਿੱਛੇ ਪਿੱਛੇ ਭੱਜਿਆ ਫਿਰਦਾ ਹੈ ਪਰ ਜਿਹੜੀ ਚੀਜ਼ ਕਿਸੇ ਨੂੰ ਮਿਲਣੀ ਹੈ, ਉਹ ਉਸਨੂੰ ਅਵੱਸ਼ ਮਿਲਣੀ ਹੈ ਉਸ ਨੂੰ ਕੋਈ ਰੋਕ ਨਹੀਂ ਸਕਦਾ ਤੇ ਜਿਹੜੀ ਨਹੀਂ ਮਿਲਣੀ ਉਹ ਦਿਨ ਰਾਤ ਭੱਜਿਆਂ ਵੀ ਨਹੀਂ ਮਿਲਣੀ।

ਜਿਹੜਾ ਸਤਿਗੁਰੂ ਦੇ ਹੁਕਮ ਵਿਚ ਰਹਿੰਦਾ ਹੈ ਉਹ ਸੁਖੀ ਰਹਿੰਦਾ ਹੈ ਉਹਨੂੰ ਕੋਈ ਤਕਲੀਫ ਨਹੀਂ ਆਵੇਗੀ। ਵਲਾਇਤ ਖਾਂ ਬਿਮਾਰ ਸਨ। ਮੈਂ ਉਹਨਾਂ ਦਾ ਪਤਾ ਲੈਣ ਗਿਆ। ਉਹਨਾਂ ਦੀ ਇਕ ਕਾਰ ਜੋ ਬਾਹਰੋਂ ਆਈ ਸੀ, ਕਸਟਮ ਵਿਚ ਫਸੀ ਪਈ ਸੀ। ਮੈਂ ਸਿਹਤ ਦਾ ਹਾਲ ਚਾਲ ਪੁੱਛਣ ਉਪਰੰਤ ਕਾਰ ਬਾਰੇ ਗੱਲ ਕੀਤੀ ਤਾਂ ਉਹਨਾਂ ਅਗੋਂ ਕਿਹਾ, ਸੱਚੇ ਪਾਤਸ਼ਾਹ ਕਿਰਪਾ ਕਰੋ ਅਜਿਹੀਆਂ ਦੁਨੀਆਵੀ ਚੀਜ਼ਾਂ ਦੀ ਖਾਹਸ਼ ਹੀ ਨਾ ਰਵ੍ਹੇ। ਉਹਨਾਂ ਦੀ ਏਨੀ ਉੱਚੀ ਬਿਰਤੀ ਸੀ ਉਸ ਵੇਲੇ। ਸਾਧ ਸੰਗਤ ਜੀ ਤੁਸੀਂ ਵੀ ਟੀ.ਵੀ., ਸਿਨੇਮਾ ਵਗੈਰਾ ਮਨ ਵਿਚੋਂ ਕੱਢੋ ਫਿਰ ਸੱਚ, ਭਜਨ ਤੇ ਨਾਮ ਮਨ ਵਿਚ ਆਵੇਗਾ। ਗੁਰਬਾਣੀ ਵਿਚ ਲਿਖਿਆ ਹੈ-

***ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ।।***

ਤਗੜੇ ਹੋ ਕੇ ਭਜਨ ਬਾਣੀ ਵਾਲੇ ਪਾਸੇ ਲੱਗਣ ਦੀ ਕੋਸ਼ਿਸ਼ ਕਰੋ। ਇਹ ਦਿਨ ਅਸੀਂ ਏਸੇ ਕਰਕੇ ਹੀ ਮਨਾਉਂਦੇ ਹਾਂ ਕਿ ਏਸ ਪਾਸੇ ਦੀ ਸਾਨੂੰ ਯਾਦ ਆਵੇ।

***ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ।।***

ਸੁਖ ਦੇ ਵਾਸਤੇ ਬਹੁਤ ਦੁਖ ਪਾਇਆ ਜਾਂਦਾ ਹੈ ਪਰ ਜੇ ਰਜ਼ਾ ਵਿਚ ਰਹਿਆ ਜਾਏ ਤਾਂ ਸੁਖ ਮਿਲਦਾ ਹੈ। ਗੁਰੂ ਨਾਨਕ ਦੇਵ ਜੀ ਲਿਖਿਆ ਹੈ-***ਦੁਖੁ ਦਾਰੂ ਸੁਖੁ ਰੋਗ ਭਇਆ......।।***

ਇਕ-ਇਕ ਘੰਟਾ ਨਾਮ ਸਿਮਰਨ ਸਾਰੇ ਹਰ ਰੋਜ਼ ਕਰਿਆ ਕਰੋ। ਟੀ. ਵੀ. ਸਿਨੇਮਾ ਕੋਈ ਨਾ ਵੇਖੋ। ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ ਮਨਾਉਣ ਦਾ ਲਾਭ ਸਾਨੂੰ ਪ੍ਰਾਪਤ ਹੋਵੇ ਤੇ ਉਹ ਸਾਡੇ ਅੰਦਰ ਵੱਸਣ।



# ਸਤਿਗੁਰੂ ਰਾਮ ਸਿੰਘ ਪੀਠ

ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵਵਿਦਿਆਲਯ ਕੇ ਕੁਲਪਤੀ ਡਾ. ਮੰਡਨ ਮਿਸ਼ਰ ਜੀ, ਵਾਚਸਪਤੀ ਦਿਵੇਦੀ ਜੀ, ਸ਼ਿਵਜੀ ਉਪਾਧਿਆ ਜੀ, ਰਾਮ ਰੰਗ ਸ਼ਰਮਾ ਜੀ, ਮਹੰਤ ਸਾਹਿਬ ਸ੍ਰੀ ਰਘਬੀਰ ਸਿੰਘ ਜੀ, ਕਮਲੇਸ਼ ਦੱਤ ਜੀ, ਤ੍ਰਿਪਾਠੀ ਜੀ ਔਰ ਰਾਮ ਪ੍ਰਸਾਦ ਜੀ। ਜਿਨਕੀ ਯਾਦ ਮੇਂ ਹਮ ਲੋਗ ਬੈਠੇ ਹੈਂ, ਸਭ ਏਕ ਬਾਰ ਕਹੋ ਧੰਨ ਸਤਿਗੁਰੂ ਰਾਮ ਸਿੰਘ ਜੀ!

ਸਤਿਗੁਰੂ ਜੀ ਨੇ ਲਿਖਾ ਹੈ- ***ਗਿਆਨ ਅੰਜਨੁ ਗੁਰਿ ਦੀਆ।।*** ਜਿਸ ਕੇ ਆਗੇ ਬਹੁਤ ਖ਼ੂਬਸੂਰਤੀ ਸੇ ਕਹਾ ਗਇਆ ਹੈ ***ਅਗਿਆਨ ਅੰਧੇਰੁ ਬਿਨਾਸ।।*** ਇਸ ਕਾ ਕਿਆ ਭਾਵ ਹੈ, ਉਸ ਕਾ ਅਗਿਆਨ ਜੋ ਹੈ ਵੁਹ ਦੂਰ ਹੋ ਜਾਤਾ ਹੈ।

ਸ੍ਰਿਸ਼ਟੀ ਕੀ ਰਚਨਾ ਜੋ ਅਕਾਲ ਪੁਰਖ ਨੇ ਬਨਾਈ ਹੈ। ਸਤਿਗੁਰੂ ਤੇਗ ਬਹਾਦਰ ਜੀ ਨੇ ਲਿਖਾ ਹੈ ***ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ।। ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ।।*** ਜਬ ਇਸ ਬਾਤ ਕਾ ਹਮੇਂ ਗਿਆਨ ਹੋ ਜਾਏਗਾ ਤੋ ਹਮਾਰੇ ਘਰ ਜਬ ਲੜਕਾ ਪੈਦਾ ਹੋਗਾ ਤੋ ਹਮ ਬਹੁਤ ਖੁਸ਼ੀ ਨਹੀਂ ਮਨਾਏਂਗੇ, ਜਬ ਵਹ ਚਲਾ ਜਾਏਗਾ ਤੋਂ ਹਮੇਂ ਦੁਖ ਨਹੀਂ ਹੋਗਾ। ਯਹੀ ਗਿਆਨ ਹੈ ਜੋ ਹਮੇਂ ਸਤਿਗੁਰੂ ਜੀ ਨੇ ਦੀਆ ਹੈ। ***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ।।*** ਸੰਤ ਸ਼ਬਦ ਬਹੁਤ ਬਾਰ ਸਤਿਗੁਰੂ ਕੇ ਬਾਰੇ ਮੇਂ ਆਇਆ ਹੈ। ਜੈਸੇ ਆਪ ਪੜ੍ਹੋਗੇ ***ਮੇਰਾ ਮਨੁ ਲੋਚੈ ਗੁਰ ਦਰਸਨ ਤਾਈ।। ਬਿਲਪ ਕਰੇ ਚਤ੍ਰਿਕ ਕੀ ਨਿਆਈ।। ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ।।*** ਸਤਿਗੁਰੂ ਕੇ ਪਾਸ ਸਾਰੇ ਹੀ ਪਦ ਹੈਂ ਸੰਤ ਕਾ ਭੀ, ਗੁਰੂ ਕਾ ਭੀ, ਸਾਧੂ ਕਾ ਭੀ। ਸਾਧੂ ਸ਼ਬਦ ਭੀ ਗੁਰੂ ਕਾ ਹੀ ਵਾਚਕ ਹੈ,

ਕਬੀਰ ਜੀ ਜਹਾਂ ਭੀ ਰਹੇ, ਕਾਂਸ਼ੀ ਮੇਂ ਰਹੇ, ਜਬ ਰਾਮਾ ਨੰਦ ਜੀ ਗੁਰੂ ਮਿਲੇ ਤੋ ਉਨ ਕੀ ਕ੍ਰਿਪਾ ਸੇ ਗਿਆਨ ਹੋ ਗਿਆ। ਫਿਰ ਉਨਹੋਂ ਨੇ ਕਹਾ, ***ਕਿਆ ਕਾਸੀ ਕਿਆ ਊਖਰੁ ਮਗਹਰੁ, ਰਾਮੁ ਰਿਦੈ ਜਉ ਹੋਈ।। ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ।।*** ਯਦੀ ਕਾਂਸ਼ੀ ਮੇਂ ਆਕਰ ਮੁਕਤ ਹੋਣਾ ਹੈ ਤੋ ਫਿਰ ਰਾਮ ਕੀ ਕਿਆ ਜ਼ਰੂਰਤ ਹੈ। ਵੋ ਤੋ ਕਾਂਸ਼ੀ ਮੇਂ ਭੀ ਹੈ ਮਗਹਰ ਮੇਂ ਭੀ ਹੈ। ਸਭ ਜਗਹ ਮੇਂ ਹੈਂ, ਵੋ ਹਮਾਰੇ ਮਨ ਮੇਂ ਭੀ ਹੈਂ। ਕਬੀਰ ਜੀ ਕਭੀ ਕਭੀ ਪੰਡਿਤੋਂ ਸੇ ਭਿੜ ਜਾਤੇ ਥੇ। ਉਨ ਪੰਡਿਤੋਂ ਸੇ ਜੋ ਨਾਮ ਸੇ ਪੰਡਿਤ ਥੇ ਲੇਕਿਨ ਮਨ ਸੇ, ਕਰਮ ਸੇ, ਵੋਹ ਪੰਡਿਤ ਨਹੀਂ ਥੇ। ਤੋ ਉਨਹੋਂ ਨੇ ਕਹਾ- ***ਜਉ ਤਉ ਬ੍ਰਹਮਣ ਬ੍ਰਹਮਣੀ ਜਾਇਆ ਤੋ ਆਨ ਬਾਟ ਕਾਹੇ ਨਹੀ ਆਇਆ।।***

***ਤੁਮ ਕਤ ਬ੍ਰਾਹਮਣ ਹਮ ਕਤ ਸੂਦ। ਹਮ ਕਤ ਲੋਹੂ ਤੁਮ ਕਤ ਦੂਧ।।***

ਜੋ ਕੁਛ ਪੰਡਿਤੋਂ ਕੀ ਤਾਰੀਫ਼ ਲਿਖੀ ਹੈ। ਏਕ ਬਾਰ ਮੇ ਪਹਿਲੇ ਪਾਕਿਸਤਾਨ ਬਣਨੇ ਸੇ ਪਹਿਲੇ ਸਿੰਧ ਐਕਸਪ੍ਰੈਸ–ਚਲਤੀ ਥੀ- ਲਾਹੌਰ ਸੇ ਕਰਾਚੀ ਤਕ। ਉਸ ਮੇਂ ਹਮ ਦੋਨੋਂ ਭਾਈ ਛੋਟੇ ਛੋਟੇ ਥੇ ਤਬ ਸਤਿਗੁਰੂ ਜੀ ਕੇ ਸਾਥ ਬੈਠੇ। ਦੂਸਰੇ ਡਿੱਬੇ ਮੇਂ ਏਕ ਮੁਸਲਮਾਨ ਪਠਾਨ ਭਾਈ ਬੈਠਾ ਥਾ। ਉਸਕੇ ਸਾਥ ਬਾਤ ਹੋਤੇ ਹੋਤੇ ਉਸਨੇ ਪੂਛਾ ਕਿ ਗੁਰਬਾਣੀ ਮੇਂ ਕਹਾਂ ਲਿਖਾ ਹੈ ਕਿ ਗਊ ਕੀ ਹੱਤਿਆ ਨਹੀਂ ਹੋਣੀ ਚਾਹੀਏ। ਸਤਿਗੁਰੂ ਜੀ ਸੇ ਜਾ ਕਰ ਹਮ ਨੇ ਪੂਛਾ ਤੋਂ ਉਨਹੋਂ ਨੇ ਬਤਾਇਆ ਕਿ ਯੇ ਲਿਖਾ ਹੈ। ਸਿਰਫ਼ ਗਊ ਕੇ ਬਾਰੇ ਮੇਂ ਨਹੀਂ ਬ੍ਾਹਮਣ ਕੇ ਬਾਰੇ ਮੇਂ ਭੀ ਲਿਖਾ ਹੈ। ਗੁਰੂ ਜੀ ਨੇ ਲਿਖਾ ਹੈ ਬਾਣੀ ਮੇਂ ਕਿ ਜਿਨ ਕੋ ਨਾਮ ਭੂਲ ਜਾਤਾ ਹੈ ਉਨ ਕੇ ਊਪਰ ਯੇ ਪਾਪ ਪੜਤੇ ਹੈਂ।

***ਬ੍ਰਹਮਣ ਕੈਲੀਘਾਤ ਕੰਞਕਾ ਅਣਚਾਰੀ ਕਾ ਧਾਨੁ।।***
***ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ।।***
***ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ।।***

ਤੋ, ਬ੍ਰਹਮਣ ਕੀ ਯਹ ਭੀ ਤਾਰੀਫ਼ ਲਿਖੀ ਹੈ:

***ਕਹੁ ਕਬੀਰ ਜੋ ਬ੍ਰਹਮੁ ਬੀਚਾਰੈ।।***
***ਸੋ ਬ੍ਰਾਹਮਣ ਕਹੀਅਤੁ ਹੈ ਹਮਾਰੈ।।***

ਗੁਰੂ ਅਰਜਨ ਦੇਵ ਜੀ ਨੇ ਲਿਖਾ ਹੈ–

***ਸੋ ਪੰਡਿਤੁ ਜੋ ਮਨੁ ਪਰਬੋਧੈ।।***
***ਰਾਮ ਨਾਮੁ ਆਤਮ ਮਹਿ ਸੋਧੈ।।***
***ਰਾਮ ਨਾਮ ਸਾਰੁ ਰਸ ਪੀਵੈ ।।***
***ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ।।***

ਆਪ ਜਾਨਤੇ ਹੈਂ ਕਿ ਯੇਹ ਸਮਾਂ ਐਸਾ ਹੈ। ਸਵਰਨ ਕੇ ਜੋ ਆਭੂਸ਼ਨ ਹੈਂ ਵੋਹ ਇਤਨੇ ਅੱਛੇ ਦਿਖਾਈ ਨਹੀਂ ਪੜਤੇ, ਜੋ ਨਕਲੀ ਬਣਤੇ ਹੈਂ ਉਨ ਮੇਂ ਚਮਕ ਜ਼ਿਆਦਾ ਹੋਤੀ ਹੈ। ਐਸੇ ਹੀ ਬ੍ਾਹਮਣ ਕੇ ਭੇਸ ਮੇਂ, ਸਿੱਖੋਂ ਕੇ ਭੇਸ ਮੇਂ, ਕਿਸੀ ਵੇਸ਼ ਮੇਂ ਭੀ ਜੋ ਲੋਗ ਨਕਲ ਕਰਨੇ ਵਾਲੇ ਹੈਂ ਵੋਹ ਅਸਲ ਕੋ ਮਾਤ ਕਰ ਦੇਤੇ ਹੈਂ। ਯਹ ਸਮੇਂ ਕਾ ਪ੍ਰਭਾਵ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮੇ ਮੇਂ ਐਸਾ ਲਿਖਾ ਹੈ ਕਿ ਝੂਠ ਮੇਂ ਫੁਰਤੀ ਚਾਲਾਕੀ ਤੋ ਬਹੁਤ ਹੈ ਪਰ ਸੱਚ ਬਰਾਬਰ ਦਮ ਨਹੀਂ। ਹਮ ਸਤਿਗੁਰੂ ਜੀ ਕੀ ਯਾਦ ਮੇਂ ਬੈਠੇ ਹੈਂ। ਸਤਿਗੁਰੂ ਜੀ ਨੇ ਯੇ ਹੁਕਮ ਦੀਆ, ਕਿ ਮੈਂ ਇਸੀ ਸਰੀਰ ਮੇਂ ਵਾਪਸ ਆਊਂਗਾ। ਵੋਹ ਬਾਤ ਬਿਲਕੁਲ ਸੱਤਯ ਹੈ ਜੋ ਉਨਹੋਂ ਨੇ ਕਹਿ ਦੀਆ ਥਾ। ਅੰਗਰੇਜ਼ੋਂ ਨੇ ਐਸਾ ਇਤਿਹਾਸ ਬਣਾ ਦੀਆ ਹੈ ਕਿ ੧੮੮੫ ਮੇਂ ਸਰੀਰ ਛੋੜ ਗਏ, ਡਾਇਰੀਆ ਯਾ ਡਾਈਸੈਂਟਰੀ ਸੇ। ਇਨ ਦੋਨੋਂ ਬੀਮਾਰੀਓਂ ਕੇ ਕਾਰਨ ਹਮਾਰੇ ਸਿੱਖ ਭਾਈ ਜੋ ਅੰਗਰੇਜ਼ ਕਾ ਕਹਿਣਾ ਮਾਨਣੇ ਵਾਲੇ ਥੇ, ਉਨਹੋਂ ਨੇ ਭੀ ਕਹਿਣਾ, ਲਿਖਣਾ ਸ਼ੁਰੂ ਕਰ ਦੀਆ। ਔਰ ਛੋਟੇ ਛੋਟੇ ਬੱਚੇ, ਜੋ ਬੜੀ ਸੰਖਿਆ ਮੇਂ ਪੜ੍ਹ ਕਰ ਨਿਕਲਤੇ ਹੈਂ ਉਨ ਸਭ ਕੇ ਦਿਮਾਗ ਮੇਂ ਯੇ ਬਾਤ ਬਿਠਾ ਦੀ ਗਈ। ਇਤਿਹਾਸ ਕੋ ਦੇਖਤੇ ਹੈਂ, ਰਿਕਾਰਡ ਕੋ ਦੇਖਤੇ ਹੈਂ ਤੋ ਉਸ ਬਰਸ ਮੇਂ, ਡਾਇਰੀਆ, ਡਾਈਸੈਂਟਰੀ ਵਹਾਂ ਕਿਸੀ ਕੈਦੀ ਕੋ ਹੂਆ ਹੀ ਨਹੀਂ। ਯਹ

ਏਕ ਬਾਤ ਹੈ। ਦੂਸਰੀ ਬਾਤ ਏਕ ਚਿੱਠੀ ੧੮੮੬ ਮੇਂ ਏਕ ਅੰਗਰੇਜ਼ ਅਫ਼ਸਰ ਨੇ ਏਕ ਆਦਮੀ ਕੋ ਲਿਖੀ ਕਿ ਸਤਿਗੁਰੂ ਰਾਮ ਸਿੰਘ ਜੀ ਕੋ ਇਸ ਜਗਾਹ ਸੇ ਨਿਕਾਲ ਕਰ ਕਿਸੀ ਔਰ ਜਗਾ ਭੇਜਾ ਜਾ ਰਹਾ ਹੈ, ਯਹਾਂ ਸਿੱਖ ਇਨਕੋ ਆ ਕਰ ਮਿਲਤੇ ਹੈਂ। ਫਿਰ ਭੀ ੧੮੮੫ ਵਾਲੀ ਬਾਤ ਚਲਾ ਦੀ। ਝੂਠ ਕਾ ਸਮਾਂ ਹੈ। ਕਲਿਜੁਗ ਮੇਂ ਝੂਠ ਨਹੀਂ ਚਲੇਗਾ ਤੋ ਕਿਸ ਸਮਯ ਮੇਂ ਚਲੇਗਾ।

ਐਸਾ ਹੀ ਉਨਹੋਂ ਨੇ ਆਪਣੇ ਰਿਕਾਰਡ ਮੇਂ ਲਿਖਾ ਕਿ ਫਿਰ ਨਾਮਧਾਰੀ ਸਿੱਖੋਂ ਕੋ ਤੋਪੋਂ ਕੇ ਆਗੇ ਬਾਂਧ ਕਰ ਉੜਾਇਆ ਗਿਆ। ਯੇਹ ਬਿਲਕੁਲ ਗ਼ਲਤ ਬਾਤ ਹੈ। ਜੈਸੇ ਏਕ ਵਰਿਆਮ ਸਿੰਘ ਨਾਮ ਕਾ ਆਦਮੀ ਜੋ ਪਟਿਆਲੇ ਵਾਲੇ ਰਾਜਾ ਕਾ ਰਿਸ਼ਤੇਦਾਰ ਥਾ (ਵੋਹ ਮਰ੍ਹਾਜ ਗਾਂਵ ਕਾ ਰਹਿਣੇ ਵਾਲਾ ਥਾ।) ਉਸਕੋ ਛੋੜਨੇ ਕੇ ਲੀਏ ਏਕ ਬਹਾਨਾ ਢੂੰਢਨਾ ਪੜਾ ਕਿ ਇਸ ਕਾ ਕੱਦ ਛੋਟਾ ਹੈ। ਤੋ ਉਸ ਕੋ ਕਹਾ ਗਇਆ ਕਿ ਤੇਰਾ ਕੱਦ ਛੋਟਾ ਹੈ ਤੂ ਪੀਛੇ ਹਟ ਜਾ। ਤੋ ਉਸ ਨੇ ਮੱਟੀ ਕੀ ਈਂਟੇ ਆਪਣੇ ਪਾਂਵ ਕੇ ਨੀਚੇ ਰੱਖ ਕਰ ਕਹਾ ਕਿ, "ਅਬ ਤੋਂ ਨਹੀਂ ਮੇਰਾ ਕੱਦ ਛੋਟਾ!" ਅਗਰ ਤੋਪ ਸੇ ਬੰਧਾ ਹੋਤਾ ਤੋ ਯੇ ਕੈਸੇ ਕਹਤਾ। ਏਕ ੧੨ ਬਰਸ ਕਾ ਬੱਚਾ ਥਾ ਬਿਸ਼ਨ ਸਿੰਘ। ਕਾਵਨ ਡਿਪਟੀ ਕਮਿਸ਼ਨਰ ਕੀ ਔਰਤ ਨੇ ਕਹਾ ਕਿ ਇਸ ਕੋ ਛੋੜ ਦੋ। ਉਸ ਨੇ ਕਹਾ ਕਿ ਬਿਸ਼ਨ ਸਿੰਘ ਯੇ ਕਹਿ ਦੇ ਕਿ ਮੈਂ ਗੁਰੂ ਰਾਮ ਸਿੰਘ ਕਾ ਸਿੱਖ ਨਹੀਂ ਹੂੰ, ਅਭੀ ਛੋੜ ਦੇਤਾ ਹੂੰ।

ਚਾਹੇ ਬਿਸ਼ਨ ਸਿੰਘ ੧੨ ਬਰਸ ਕਾ ਬੱਚਾ ਥਾ। ਫਿਰ ਭੀ ਸਤਿਗੁਰੂ ਰਾਮ ਸਿੰਘ ਜੀ ਨੇ ਉਸਮੇਂ ਬਹੁਤ ਤਾਕਤ ਭਰੀ ਥੀ। ਉਸ ਨੇ ਕਹਾ ਕਿ ਸਾਹਿਬ ਕੋ ਕਹੋ ਕਿ ਮੇਰੀ ਬਾਤ ਕਾਨ ਮੇਂ ਸੁਣੇ। ਕਾਵਨ ਕੀ ਲੰਬੀ ਦਾੜੀ ਥੀ। ਜਬ ਵੋਹ ਕਾਨ ਮੇਂ ਬਾਤ ਸੁਣਨੇ ਕੇ ਲੀਏ ਨੀਚਾ ਹੂਆ ਤੋ ਉਸਨੇ ਦਾੜੀ ਕੋ ਪਕੜ ਕਰ ਐਸਾ ਝਟਕਾ ਦੀਆ ਕਿ ਕਾਵਨ ਗਿਰ ਗਇਆ। ਫਿਰ ਬਿਸ਼ਨ ਸਿੰਘ ਕਾ ਸਰ ਕਾਟ ਦੀਆ, ਉਸਕੋ ਖਤਮ ਕਰ ਦੀਆ, ਪੁਲਿਸ ਵਾਲੋਂ ਨੇ। ਅਗਰ ਬੰਧੇ ਹੂਏ ਹੋਤੇ ਤੋ ਐਸਾ ਕੈਸੇ ਹੋਤਾ।

ਗੁਰੂ ਰਾਮ ਸਿੰਘ ਨੇ ਐਸਾ ਕੀਆ ਥਾ ਜੋ ਹਮ ਲੋਗ ਮਾਨ ਨਹੀਂ ਰਹੇ....ਕਿਉਂਕਿ ਹਮ ਸੇ ਵੈਸਾ ਹੋ ਨਹੀਂ ਰਹਾ। ਜੋ ਸਿੱਖ ਤੋਪ ਕੇ ਸਾਹਮਣੇ ਜਾਤਾ ਥਾ ਉਸ ਕੋ ਦਿਖਾਈ ਪੜਤਾ ਥਾ ਕਿ ਸਤਿਗੁਰੂ ਰਾਮ ਸਿੰਘ ਜੀ ਕਾ ਦਰਬਾਰ ਊਪਰ ਲਗਾ ਹੈ। ਜੋ ਯਹਾਂ ਸ਼ਹੀਦ ਹੋਤਾ ਹੈ ਵੋਹ ਸੀਧਾ ਦਰਬਾਰ ਮੇਂ ਜਾਤਾ ਹੈ।

ਆਪ ਜਾਨਤੇ ਹੈਂ ਜੋ ਆਦਮੀ ਯਹਾਂ ਸੇ ਜਾਪਾਨ ਚਲਾ ਜਾਤਾ ਹੈ ਉਸਕਾ ਭਾਰਤ ਆਣੇ ਕੋ ਮਨ ਨਹੀਂ ਕਰਤਾ। ਜਾਪਾਨ ਸੇ ਯੌਰਪ ਮੇਂ ਚਲਾ ਜਾਏ, ਇੰਗਲੈਂਡ ਮੇਂ ਚਲਾ ਜਾਏ ਤੋ ਜਾਪਾਨ ਵਾਪਸ ਜਾਣੇ ਕੋ ਮਨ ਨਹੀਂ ਚਾਹਤਾ। ਅਮਰੀਕਾ ਮੇਂ ਚਲਾ ਜਾਏ ਤੋ ਕਿਸੀ ਔਰ ਦੇਸ਼ ਮੇਂ ਜਾਣੇ ਕੋ ਮਨ ਨਹੀਂ ਚਾਹਤਾ। ਵਹਾਂ ਉਨਹੇਂ ਸੁਖ ਮਿਲਤਾ ਹੈ। ਸ਼ਹੀਦ ਹੋਣੇ ਵਾਲੇ ਦੇਖ ਰਹੇ ਥੇ ਕਿ ਸਤਿਗੁਰੂ ਕੇ ਦਰਬਾਰ ਮੇਂ ਜਾਣੇ ਮੇਂ ਅਨੰਦ ਹੈ। ਭਾਈ ਨੰਦ ਲਾਲ ਜੀ ਗੁਰੂ ਗੋਬਿੰਦ ਸਿੰਘ ਜੀ ਕੇ ਸਿੱਖ ਹੁਏ ਹੈਂ। ਉਨਹੋਂ ਨੇ ਇਸ ਜੀਵਨ ਕਾ ਰਹਸਯ ਲਿਖਤੇ ਹੂਏ ਯੇਹ ਕਹਾ, "ਵੁਹੀ ਉਮਰ ਅੱਛੀ ਹੈ ਜੋ ਸਤਿਗੁਰੂ ਕੀ ਯਾਦ ਮੇਂ ਗੁਜਰੇ। ਨਹੀਂ ਤੋ ਇਸ ਨੀਲੇ ਆਕਾਸ਼ ਕੇ ਨੀਚੇ ਔਰ ਕਿਆ ਹੈ, ਕੁਛ ਭੀ ਨਹੀਂ" ਏਕ ਬਾਰ ਸਭ ਕਹੋ, ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਉਪਦੇਸ਼ੋਂ ਮੇਂ ਕਹਾ ਹੈ ਕਿ ਗੁਰੂ ਨਾਨਕ ਸੇ ਲੇਕਰ ਸਭ ਸਤਿਗੁਰੂਓਂ ਕੇ ਬਾਰੇ ਮੇਂ ਲੋਗੋਂ ਕੋ ਬਤਾਇਆ ਜਾਏ, ਸਭ ਜ਼ਬਾਨੋਂ ਮੇਂ ਲਿਖ ਕਰ, ਉਨਕਾ ਪ੍ਰਚਾਰ ਕੀਆ ਜਾਏ।

ਅਭੀ 'ਪੰਜਾਬੀ ਮੇਂ ਹੈ, ਹਿੰਦੀ ਮੇਂ ਨਹੀਂ ਹੈ। ਆਪ ਲੋਗ ਸੰਸਕ੍ਰਿਤ ਮੇਂ ਕਰ ਰਹੇ ਹੈਂ। ਔਰ ਯਹਾਂ ਸ਼ਾਇਦ ਬਹੁਤ ਥੋੜ੍ਹੇ ਆਦਮੀਓਂ ਕੋ ਮਾਲੂਮ ਹੈ ਕਿ ਗੁਰੂ ਚੰਦ੍ਰੋਦਯ ਕੌਮੁਦੀ ਏਕ ਕਿਤਾਬ ਮਿਲੀ ਹੈ। ਏਕ ਪੰਡਿਤ ਰਾਮ ਨਾਰਾਇਣ ਹੂਏ ਹੈਂ ਸਤਿਗੁਰੂ ਰਾਮ ਸਿੰਘ ਜੀ ਕੇ ਸਮੇਂ ਮੇਂ। ਉਨਹੋਂ ਨੇ ਸਤਿਗੁਰੂ ਜੀ ਸੇ ਉਪਦੇਸ਼ ਲੀਆ। ਉਸਕੋ ਗਿਆਨ ਹੂਆ, ਪ੍ਰਕਾਸ਼ ਹੂਆ ਤੋ ਉਨਹੋਂ ਨੇ ਸੰਸਕ੍ਰਿਤ ਮੇਂ ਵੁਹ ਕਿਤਾਬ ਲਿਖੀ। ਕਰੀਬ ਡੇਢ ਸੌ ਬਰਸ ਹੋ ਗਏ ਹੈਂ। ਸਮੇਂ ਕਾ ਪ੍ਰਭਾਵ ਹੈ ਕਿ ਐਸੀ ਚੀਜ਼ੇਂ ਹਮਾਰੇ ਸਾਹਮਣੇ ਨਹੀਂ ਆਤੀ। ਬਹੁਤ ਅੱਛੀ ਹੈ, ਸੰਸਕ੍ਰਿਤ ਮੇਂ ਸਾਰੀ ਕਿਤਾਬ ਲਿਖੀ ਹੈ। ਗੁਰੂ ਰੂਪ ਬ੍ਰਹਮਾ ਆਦਿ ਉਸਨੇ ਗੁਰੂ ਰਾਮ ਸਿੰਘ ਜੀ ਕੋ ਬ੍ਰਹਮ ਬੋਧ ਗੁਰੂ ਲਿਖਾ ਹੈ। ਤੋ ਆਪ ਲੋਗ ਬਹੁਤ ਹੀ ਭਾਗਯਸ਼ਾਲੀ ਹੈਂ ਹਮ ਸਭ ਲੋਗ, ਸਤਿਗੁਰੂ ਜੀ ਕੀ, ਨਾਮ ਕੀ ਚਰਚਾ ਕਰਤੇ ਹੈਂ। ਅਬ ਜੈਸੇ ਕਮਲੇਸ਼ ਦੱਤ ਤ੍ਰਿਪਾਠੀ ਨੇ ਕਹਾ ਬਹੁਤ ਅੱਛਾ ਕਹਾ ਹੈ, ਵੋਹ ਧਰਮ ਦਰਸ਼ਨ ਵਿਭਾਗ ਕੇ ਅਧਿਅਕਸ਼ ਹੈਂ।

ਧਰਮ ਕੇ ਤੀਨ ਅਖਸ਼ਰ ਹੈਂ। ਔਰ ਪ੍ਰੇਮ ਕੇ ਉਸ ਸੇ ਭੀ ਕਮ, ਢਾਈ ਅਕਸ਼ਰ ਹੈਂ। ਲੇਕਿਨ ਉਸ ਕਾ ਸਮਝਣਾ ਬਹੁਤ ਮੁਸ਼ਕਿਲ ਹੈ। ਉਨਹੋਂ ਨੇ ਬਹੁਤ ਹੀ ਅੱਛੇ ਸ਼ਬਦੋਂ ਮੇਂ ਕਹਾ। ਸਤਿਗੁਰੂ ਪ੍ਰਤਾਪ ਸਿੰਘ ਜੀ ਕਾ ਨਾਮਧਾਰੀ ਸਿੱਖੋਂ ਕੇ ਲਿਏ ਕਹਿਣਾ ਹੈ—

"ਆਪ ਤੋ ਏਕ ਬੀਜ ਮਾਤ੍ਰ ਰਹਿ ਗਏ ਹੋ, ਭਾਰਤ ਕੀ ਸੰਸਕ੍ਰਿਤੀ ਮੇਂ।" ਅਗਰ ਆਪ ਨੇ ਭੀ ਛੋੜ ਦੀਆ ਤੋ ਕਿਸ ਜਗਾ ਰਹੇਗੀ ਯੇ ਵੇਸ਼ ਭੂਸ਼ਾ। ਹਮਾਰੇ ਬੱਚੇ ਹਾਕੀ ਖੇਲਤੇ ਹੈਂ, ਬੈਡਮਿੰਟਨ ਖੇਲਤੇ ਹੈਂ, ਦੇਸ਼ ਵਿਦੇਸ਼ ਮੇਂ ਜਾਤੇ ਹੈਂ। ਲੇਕਿਨ ਕਛਹਿਰਾ ਔਰ ਪਗੜੀ ਸਾਥ ਹੋਤੀ ਹੈ। ਉਨਸੇ ਕਹਾ ਹੈ ਕਿ ਅਗਰ ਯੇ ਨਹੀਂ ਹੋਗੀ ਤੋਂ ਟੀਮ ਖ਼ਤਮ ਹੋ ਜਾਏਗੀ। ਸੰਸਕ੍ਰਿਤੀ ਲੋਗੋਂ ਕੋ ਬਤਾਨੇ ਕੇ ਲੀਏ ਹੈ ਕਿ ਇਸ ਵੇਸ ਭੂਸ਼ਾ ਮੇਂ ਰਹਿ ਕਰ ਭੀ ਹਮ ਖੇਲ ਸਕਤੇ ਹੈਂ। ਸਭ ਕਾਮ ਕਰ ਸਕਤੇ ਹੈਂ। ਪੰਡਿਤ ਰਾਮ ਰੰਗ ਸ਼ਰਮਾ ਸੰਸਕ੍ਰਿਤ ਭੀ ਜਾਣਤੇ ਹੈਂ ਔਰ ਅੱਛੇ ਬੋਲਤੇ ਹੈਂ, ਬੁਲਾਰੇ ਅੱਛੇ ਹੈਂ ਔਰ ਪੰਜਾਬੀ ਹੈਂ ਔਰ ਸਾਥ ਹੀ ਕਵੀ ਭੀ ਹੈਂ। ਉਨਕੀ ਕਵਿਤਾ ਸੰਸਕ੍ਰਿਤ ਮੇਂ ਔਰ ਪੰਜਾਬੀ ਮੇਂ ਭੀ ਲਿਖੀ ਹੈ। ਬਹੁਤ ਅੱਛੀ ਬਾਤ ਹੈ। ਇਨ ਕੋ ਵਿਸ਼ਵ ਵਿਦਿਆਲਯ ਨੇ ਸਤਿਗੁਰੂ ਰਾਮ ਸਿੰਘ ਪੀਠ ਕਾ ਪਹਿਲਾ ਪ੍ਰੋਫੈਸਰ ਨਿਯੁਕਤ ਕੀਆ ਹੈ।

ਹਮੇਂ ਸਤਿਗੁਰੂ ਜੀ ਕਾ ਯਸ਼ ਕਰਨੇ, ਅੱਛੀ ਬਾਤੇਂ ਸਾਹਮਨੇ ਲਾਨੇ ਕਾ ਕਾਮ ਕਰਤੇ ਰਹਿਣਾ ਚਾਹੀਏ। ਇਸੀ ਸੇ ਸਚਾਈ ਕਾ ਪ੍ਰਚਾਰ ਹੋਗਾ ਔਰ ਸਹੀ ਅਰਥੋਂ ਮੇਂ ਸਭ ਕਾ ਭਲਾ ਹੋਗਾ।





# ਵਿਦੇਸ਼ੀ ਪਹਿਰਾਵਾ ਨਾ ਪਾਇਆ ਜਾਵੇ

ਫੈਸ਼ਨ-ਪ੍ਰਸਤੀ ਸਾਡੇ ਬੱਚਿਆਂ ਦੇ ਵਾਤਾਵਰਨ ਵਿਚ ਬਾਹਰੋਂ ਹੀ ਆਈ ਹੈ। ਜਿਹੜੇ ਘਟ ਪੜ੍ਹੇ ਲਿਖੇ ਨੇ ਉਹਨਾਂ ਦੀ ਗੱਲ ਬਹੁਤਾ ਅਸਰ ਨਹੀਂ ਰੱਖਦੀ। ਪੜ੍ਹਿਆਂ ਲਿਖਿਆਂ ਵਿਦਵਾਨਾਂ ਜਥੇਦਾਰਾਂ ਦੀ ਗੱਲ ਬਹੁਤ ਅਸਰ ਰੱਖਦੀ ਹੈ। ਸੋ ਮੈਂ ਉਹਨਾਂ ਨੂੰ ਕਹਾਂਗਾ ਕਿ ਉਹ ਵਿਦੇਸ਼ੀ ਪਹਿਰਾਵੇ ਬਾਰੇ ਅਰਜ਼ ਕਰਿਆ ਕਰਨ ਕਿ ਵਿਦੇਸ਼ੀ ਪਹਿਰਾਵਾ ਨਾ ਪਾਇਆ ਜਾਵੇ। ਤਾਕਿ ਸਾਡੇ ਦੇਸ਼ ਵਿਚ ਫੈਸ਼ਨ -ਪ੍ਰਸਤੀ ਤੇ ਜਿਹੜੇ ਖਰਚ ਹੋ ਰਹੇ ਨੇ ਉਹ ਨਾ ਹੋਣ ਅਤੇ ਅਸੀਂ ਜੋ ਭੜਕਾਊ ਕਪੜੇ ਪਾਉਂਦੇ ਹਾਂ ਉਹ ਨਾ ਪਾਏ ਜਾਣ। ਅਸ਼ਲੀਲਤਾ ਸਾਡੇ ਦੇਸ਼ ਵਿਚੋਂ ਨਿਕਲੇ।

ਅਸੀਂ ਆਪਣੇ ਦਿਵਾਨ ਵਿੱਚ ਲਗਦੀ ਵਾਹ ਰੇਬ ਪਜਾਮੇ, ਕੁੜਤੇ, ਸੁੱਥਣਾਂ-ਕਮੀਜ਼ਾਂ ਪਾ ਕੇ ਆਉਣੀਆਂ ਪਸੰਦ ਕਰਦੇ ਹਾਂ। ਜਿਨ੍ਹਾਂ ਦੀਆਂ ਬਾਹਵਾਂ ਮੋਢੇ ਤੋਂ ਲਗ ਕੇ ਨੰਗੀਆਂ ਹੋਣ ਉਹਨਾਂ ਲੜਕੀਆਂ ਨੂੰ, ਉਹਨਾਂ ਮਾਤਾਵਾਂ ਨੂੰ ਦਿਵਾਨ ਵਿਚ ਬਹਿਣ ਦੀ ਇਜਾਜ਼ਤ ਨਹੀਂ ਦੇਂਦੇ। ਲਗਦੀ ਵਾਹ ਦਿਵਾਨ ਵਿਚ ਨਹੀਂ ਆਉਣ ਦੇਂਦੇ, ਸਮਝਾ ਦੇਂਦੇ ਹਾਂ। ਜੇ ਕੋਈ ਦਿਵਾਨ ਵਿਚ ਆਕੇ ਬੈਠ ਜਾਏ ਉਹਨਾਂ ਨੂੰ ਆਖੀਦਾ ਹੈ ਬਸਤਰ ਬਦਲ ਕੇ ਆਓ। ਸਾਧ ਸੰਗਤ ਵਾਲੇ ਕਪੜੇ ਪਾ ਕੇ ਆਓ।

ਅਜ ਬੜੀ ਆਜ਼ਾਦੀ ਹੈ ਇਸ ਯੁਗ ਵਿਚ। ਫਿਰ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਦੀ ਕਿਰਪਾ ਹੈ ਕਿ ਅਸੀਂ ਜੋ ਕਹਿੰਦੇ ਹਾਂ ਬੀਬੀਆਂ ਮੰਨ ਲੈਂਦੀਆਂ ਨੇ। ਸੋ ਅਸੀਂ ਸਾਰੇ ਕੋਸ਼ਸ਼ ਕਰੀਏ ਸਾਡੇ ਵਿਚ ਫੈਸ਼ਨ-ਪ੍ਰਸ੍ਤੀ ਨਾ ਆ ਜਾਏ। ਅਸੀਂ ਵਿਦੇਸ਼ੀ ਪਹਿਰਾਵੇ ਨਾ ਪਹਿਨਣ ਲੱਗੀਏ। ਆਪਣਾ ਪਹਿਰਾਵਾ ਪਹਿਨਣ ਵਿਚ ਮਾਣ ਮਹਿਸੂਸ ਕਰੀਏ।

ਮੈਂ ਐਥੇ ਦੇਖਦਾ ਹਾਂ ਦਿਵਾਨ ਵਿਚ ਸਿੱਖ ਬੈਠੇ ਹਨ। ਸਾਨੂੰ ਲੋਕ ਨਾਮਧਾਰੀ ਸਿੱਖ ਆਖਦੇ ਹਨ। ਅਸੀਂ ਨਾਮਧਾਰੀ ਪਹਿਰਾਵਾ ਵੀ ਪਾਉਂਦੇ ਹਾਂ, ਕੁਝ ਨਾ ਕੁਝ ਆਪਣੇ ਨਾਂ ਅਨੁਸਾਰ ਭਜਨ ਬੰਦਗੀ ਵੀ ਕਰਦੇ ਹਾਂ, ਸਾਧ ਸੰਗਤ ਵਿੱਚ, ਸਤਿਗੁਰ ਦੀ ਕਿਰਪਾ ਨਾਲ। ਪਰ ਐਥੇ ਹੋਲੇ ਵਿੱਚ ਕਈ ਮਾਈਆਂ ਨੂੰ, ਸਿੰਘਾਂ ਨੂੰ ਵੇਖਿਆ ਹੈ, ਉਹ ਬੱਸ ਜਾਂ ਤਾਂ ਗੋਡਿਆਂ ਉੱਤੇ ਮੂੰਹ ਰਖਕੇ ਬਹਿ ਜਾਣਗੇ, ਜਾਂ ਡੱਕੇ ਜਾਂ ਧਾਗੇ ਤੋੜੀ ਜਾਣਗੇ। ਜਿਹੜੇ ਚੁਪ ਕਰਕੇ ਬੈਠੇ ਵੀ ਨੇ ਉਹਨਾਂ ਦਾ ਮੂੰਹ ਮੀਟਿਆ ਹੁੰਦਾ ਏ, ਭਜਨ ਨਹੀਂ ਕਰਦੇ। ਐਥੇ ਬੈਠਿਆਂ ਜੇ ਰਸਨਾ ਹਿਲਾਈ ਜਾਓ ਤਾਂ ਕਿੰਨਾ ਕੁ ਜੋਰ ਲਗਦਾ ਹੈ ! ਐਥੇ ਬਹਿਕੇ ਭਜਨ ਕਰਨ ਨੂੰ ਵੀ ਜੇ ਸੰਗ ਆਏ ਤਾਂ ਫਿਰ ਕਿਹੜੇ ਥਾਂ ਜਾ ਕੇ ਭਜਨ ਕਰਨਾ ਏ ? ਸੋ ਮੈਂ ਏਨੀ ਅਰਜ਼ ਜ਼ਰੂਰ ਕਰਨੀ ਚਾਹੁੰਦਾ ਹਾਂ ਜਿਹੜਾ ਉਹਨਾਂ ਦੇ ਲਾਗੇ ਬੈਠਾ ਹੋਵੇ, ਕੋਈ ਸਰੀਰ ਉਹ ਜਰਾ ਦੂਜੇ ਦੇ ਗੋਡੇ ਨੂੰ ਹੱਥ ਲਾ ਦੇਵੇ ਤੇ ਇਸ਼ਾਰੇ ਨਾਲ ਕਹਿ ਦੇਵੇ ਭਾਈ ਭਜਨ ਕਰ, ਰਸਨਾ ਹਿਲਾ ਕੇ ਭਜਨ ਕਰ। ਕੋਈ ਗਲ ਨਹੀਂ,

ਕਿਸੇ ਵੇਲੇ ਇਕ ਭੁਲ ਜਾਂਦਾ ਏ, ਦੂਜਾ ਚੇਤਾ ਕਰਵਾ ਦੇਵੇ।

ਉਂਜ ਤਾਂ ਮਾਲਾ ਵੀ ਚਾਹੀਦੀ ਹੈ ਫੇਰੇ, ਪਰ ਜੇ ਮਾਲਾ ਨਹੀਂ ਤਾਂ ਘੱਟ ਤੋਂ ਘੱਟ ਭਜਨ ਤਾਂ ਕਰੀ ਜਾਏ ਏਥੇ ਬੈਠਾ। ਉਸਦਾ ਭਲਾ ਹੋਵੇਗਾ।

ਏਥੇ ਹੋਲੇ ਤੇ ਕਈ ਬੀਬੀਆਂ ਤੇ ਸਿੰਘਾਂ ਕੋਲ ਮਾਲਾ ਵੀ ਨਹੀਂ। ਉਹ ਮਾਲਾ ਵੀ ਨਹੀਂ ਲੈ ਕੇ ਆਏ। ਸੋ ਮੈਂ ਅਰਜ਼ ਕਰਾਂਗਾ ਕਿ ਅਗਲੇ ਅੱਸੂ ਦੇ ਮੇਲੇ ਤੇ ਆਉਣ ਵਾਲਾ ਹਰ ਨਾਮਧਾਰੀ ਸਿੱਖ ਮਾਲਾ ਤੋਂ ਖਾਲੀ ਨਾ ਹੋਵੇ।

ਜਿਹੜੇ ਜਥੇਦਾਰ ਸਾਹਿਬਾਨ ਨੇ ਉਹਨਾਂ ਨੂੰ ਜ਼ਰੂਰ ਚਾਹੀਦਾ ਹੈ ਕਿ ਉਹ ਗਲ ਵਿਚ ਮਾਲਾ ਪਾ ਕੇ ਰੱਖਿਆ ਕਰਨ। ਮੈਂ ਤੁਹਾਨੂੰ ਇਕ ਗੱਲ ਦੱਸਾਂ ਇਕ ਵਾਸਦੇਵ ਸਿੰਘ ਇੰਗਲੈਂਡ ਰਹਿੰਦਾ ਹੈ। ਉਸਨੂੰ ਗੋਰਿਆਂ ਨੇ ਆਖਿਆ ਕਿ ਤੈਨੂੰ ਨੌਕਰੀ ਨਹੀਂ ਮਿਲਣੀ ਜੇ ਤੂੰ ਪੱਗ ਟੇਢੀ ਨਹੀਂ ਕਰਦਾ। ਉਹ ਤਗੜਾ ਹੋਕੇ ਡਟ ਗਿਆ ਆਪਣੀ ਗੱਲ ਉੱਤੇ, ਉਸਨੇ ਆਪਣੀ ਪੱਗ ਸਿਧੀ ਰੱਖੀ। ਉਸ ਨੂੰ ਨੌਕਰੀ ਮਿਲ ਗਈ। ਉਹ ਗਲ ਵਿਚ ਮਾਲਾ ਪਾਕੇ ਜਾਂਦਾ ਏ ਲੰਡਨ ਦੇ ਬਜ਼ਾਰਾਂ ਵਿੱਚ। ਜੇ ਉਹ ਲੰਡਨ ਦੇ ਬਜ਼ਾਰਾਂ ਵਿਚ ਮਾਲਾ ਪਾ ਕੇ ਜਾ ਸਕਦਾ ਏ ਤਾਂ ਸਾਡੇ ਜਥੇਦਾਰ ਜਿਹੜੇ ਪਰਚਾਰਕ ਨੇ, ਜਿਨ੍ਹਾਂ ਲੋਕਾਂ ਨੂੰ ਆਖਣਾ ਏ, ਜੇ ਉਹਨਾਂ ਦੇ ਗਲਾਂ ਵਿਚ ਮਾਲਾ ਨਹੀਂ ਤਾਂ ਬੜੀ ਸੰਗ ਆਉਣ ਵਾਲੀ ਗੱਲ ਹੈ। ਹੁਣ ਜਦ ਜਥੇਦਾਰ ਆਉਣ ਤਾਂ ਗਲ ਵਿਚ ਮਾਲਾ ਪਾਕੇ ਆਉਣ ਤਾਂਕਿ ਮੈਨੂੰ ਤਸੱਲੀ ਹੋ ਜਾਏ ਕਿ ਅਗੋਂ ਤੋਂ ਜਥੇਦਾਰ ਮਾਲਾ ਰੱਖਣ ਲਗ ਪਏ ਹਨ।





# ਅਬ ਨ ਭਜਸਿ ਭਜਸਿ ਕਬ ਭਾਈ

ਪਰਮੇਸ਼ਰ ਘਟ ਘਟ ਵਿਚ ਵਸਦਾ ਹੈ– ***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ।।***

ਅਸੀਂ ਏਥੇ ਇਹ ਸੋਚਨ ਵਾਸਤੇ ਬੈਠੇ ਹਾਂ ਕਿ ਅਸੀਂ ਆਪ ਕੀ ਹਾਂ? ਅਸਾਂ ਕੀ ਕਰਨਾ ਹੈ? ਸੰਤ ਦੇ ਕੀ ਕੰਮ ਹਨ? ਰਾਮ ਦੇ ਵਣਜਾਰੇ ਕੀ ਕਰਦੇ ਹਨ? ਉਹ ਝੂਠ ਨਹੀਂ ਬੋਲਦੇ-ਸੱਚ ਬੋਲਦੇ ਹਨ, ਨਿੰਦਾ ਚੁਗਲੀ ਨਹੀਂ ਕਰਦੇ-ਭਜਨ ਕਰਦੇ ਹਨ ਪਰਮੇਸ਼ਰ ਦਾ। ਸੰਤ ਝੂਠ ਦਾ ਵਪਾਰ ਨਹੀਂ ਕਰਦੇ, ਨਾਮ ਧਨ ਉਹ ਲਦਦੇ ਹਨ-ਸਚ ਦਾ ਵਪਾਰ ਕਰਦੇ ਹਨ। ਪਰ ਮੂਰਖ ਸੱਚ ਨੂੰ ਨਹੀਂ ਜਾਣਦੇ।

***ਮੂਰਖ ਸਚੁ ਨ ਜਾਣਨੀ....।।***

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਮੇਂ ਪਾਕਿਸਤਾਨ ਵਿਚੋਂ ਲੋਕਾਂ ਨੂੰ ਕੱਢ ਕੇ ਲਿਆਂਦਾ, ਆਪ ਕਸ਼ਟ ਸਹੇ ਪਰ ਉਹਨਾਂ ਨੂੰ ਸੁਖ ਦਿੱਤੇ। ਲੋਕਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵੀ ਬੁਰਾ ਭਲਾ ਕਹਿਣਾ ਸ਼ੁਰੂ ਕਰ ਦਿੱਤਾ। ਪਰ ਗੁਰੂ ਗੁਰੂ ਹੀ ਹੁੰਦਾ ਹੈ ਉਹ ਕਦੇ ਛੁਪਾਇਆਂ ਨਹੀਂ ਛੁਪ ਸਕਦਾ। ਸੂਰਜ ਸੂਰਜ ਹੀ ਹੁੰਦਾ ਹੈ ਉਹਨੂੰ ਕੁਠਾਲੀਆਂ ਨਾਲ ਚੜ੍ਹਨੋਂ ਨਹੀਂ ਰੋਕਿਆ ਜਾ ਸਕਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ,"ਮੈਂ ਆਪਣੇ ਹੁੰਦਿਆਂ ਗਰੀਬ ਉੱਤੇ ਧੱਕਾ ਨਹੀਂ ਹੋਣ ਦੇਣਾ ਮੇਰੀ ਭਾਵੇਂ ਨਿੰਦਿਆ ਹੁੰਦੀ ਰਹੇ।"

ਸੱਚੇ ਉਹ ਹਨ ਜੋ ਸੱਚ ਨੂੰ ਜਾਣਦੇ ਹਨ।

ਇਕ ਸੱਚ ਵੀ ਪਾਪ ਬਣ ਜਾਂਦੈ। ਇਕ ਸਾਧੂ ਸੀ। ਉਹ ਭਜਨ ਕਰ ਰਿਹਾ ਸੀ। ਇਕ ਗਊ ਉਸਦੇ ਅਗੋਂ ਦੀ ਲੰਘੀ। ਉਸ ਪਿਛੇ ਕਸਾਈ ਲਗੇ ਹੋਏ ਸਨ। ਉਨ੍ਹਾਂ ਉਸ ਸਾਧੂ ਨੂੰ ਪੁੱਛਿਆ ਕਿ ਏਧਰ ਗਊ ਜਾਂਦੀ ਦੇਖੀ ਹੋਵੇ? ਉਸ ਸਾਧੂ ਨੇ ਕਿਹਾ ਤਾਂ ਕੁਛ ਨਾ ਪਰ ਹੱਥ ਨਾਲ ਇਸ਼ਾਰਾ ਕਰ ਦਿੱਤਾ ਕਿ ਏਧਰ ਗਈ ਹੈ। ਫਿਰ ਇਕ ਹੋਰ ਕਾਰਨ ਬਣਿਆ ਤੇ ਉਸ ਸਾਧੂ ਦੀ ਉਹ ਬਾਂਹ ਕੱਟੀ ਗਈ। ਉਸ ਨੂੰ ਸੁਝ ਗਿਆ ਕਿ ਇਹ ਬਾਂਹ ਮੇਰੀ ਤਾਂ ਕੱਟੀ ਗਈ ਹੈ, ਇਸ ਨਾਲ ਮੈਂ ਗਊ ਜਾਣ ਬਾਰੇ ਕਸਾਈਆਂ ਨੂੰ ਇਸ਼ਾਰਾ ਕੀਤਾ ਸੀ। ਸੋ ਉਹ ਸੱਚ ਝੂਠ ਨਾਲੋਂ ਜ਼ਿਆਦਾ ਮਾੜਾ ਹੈ ਜਿਸ ਨਾਲ ਗਊ- ਤੇ ਗ਼ਰੀਬ ਦੀ ਜਾਨ ਨੂੰ ਖਤਰਾ ਹੋਵੇ ਤੇ ਉਹ ਝੂਠ ਬੋਲਿਆ ਸੱਚ ਜਿਹਾ ਹੈ ਜਿਸ ਨਾਲ ਗਊ-ਗ਼ਰੀਬ ਦੀ ਜਾਨ ਬਖਸ਼ੀ ਹੁੰਦੀ ਹੋਵੇ।

ਅਸੀਂ ਏਥੇ ਰਾਮ ਧਨ ਦਾ ਵਪਾਰ ਕਰਨ ਵਾਸਤੇ ਬੈਠੇ ਹਾਂ। ਜਿਨ੍ਹਾਂ ਰਾਮ ਧਨ ਦਾ ਵਪਾਰ ਕੀਤਾ ਉਨ੍ਹਾਂ ਵਿਚੋਂ ਇਕ ਭੈਰੋਂ ਸਿੰਘ ਹੋਇਆ ਹੈ। ਉਸਨੇ ਆਪਣੇ ਪਰਵਾਰ ਦੇ ਜੀਆਂ ਨੂੰ ਕਿਹਾ, ਮੈਂ ਕੱਲ੍ਹ ਨੂੰ ਸਰੀਰ ਛੱਡ ਦੇਣਾ ਹੈ ਸਾਰੇ ਰਿਸ਼ਤੇਦਾਰਾਂ ਨੂੰ ਦੱਸ ਆ। ਸਾਰੇ ਰਿਸ਼ਤੇਦਾਰ ਇਕੱਠੇ

ਹੋ ਗਏ। ਪੁੱਤਰ ਨੂੰ ਕਿਹਾ ਬਾਹਰ ਵੇਖ ਕੇ ਆ ਕੀ ਸਮਾਂ ਹੈ? ਉਸ ਆ ਕੇ ਕਿਹਾ, ਤਾਰਾ ਨਿਕਲ ਆਇਆ ਹੈ। ਸੰਤ ਭੈਰੋਂ ਸਿੰਘ ਨੇ ਕਿਹਾ ਕਿ ਚਲੋ ਅੱਜ ਨਹੀਂ, ਕੱਲ੍ਹ ਚਲੇ ਜਾਵਾਂਗੇ। ਦੂਸਰੇ ਦਿਨ ਜਦ ਬਾਹਰ ਸਮਾਂ ਵੇਖਣ ਲਈ ਪੁੱਤਰ ਨਿਕਲਿਆ ਤਾਂ ਪਿੱਛੋਂ ਸਰੀਰ ਛੱਡ ਦਿੱਤਾ। ਇਹ ਮਨੁੱਖਾ ਦੇਹੀ ਬੜੀ ਮੁਸ਼ਕਲ ਮਿਲੀ ਹੈ। ਗੁਰਬਾਣੀ ਵਿਚ ਲਿਖਿਐ-

*ਗੁਰ ਸੇਵਾ ਤੇ ਭਗਤਿ ਕਮਾਈ।। ਤਬ ਇਹ ਮਾਨਸ ਦੇਹੀ ਪਾਈ।।*

ਸੋ ਇਹ ਸੁਭਾਗਾ ਸਮਾਂ ਪ੍ਰਾਪਤ ਹੋਇਆ ਹੈ ਭਜਨ ਬਾਣੀ ਕਰਨ ਲਈ। ਜੇ ਇਸ ਜਨਮ ਵਿਚ ਏਸ ਪਾਸੇ ਨਹੀਂ ਲਗਣਾ ਤਾਂ ਕਦੋਂ ਲਗਣਾ ਹੈ-

*"ਅਬ ਨਾ ਭਜਸਿ ਭਜਸਿ ਕਬ ਭਾਈ।।*

ਸੋ ਜਿੰਨੇ ਏਥੇ ਬੈਠੇ ਹੋ ਜੋ ਬਿਰਤੀ ਏਸ ਵੇਲੇ ਏਥੇ ਬਣੀ ਹੈ ਉਸ ਨੂੰ ਘਰਾਂ ਵਿਚ ਲਿਜਾ ਕੇ ਭਜਨ ਬਾਣੀ ਕਰਕੇ ਇਹ ਅਰਦਾਸ ਕਰਿਆ ਕਰੋ ਕਿ ਅਸੀਂ ਕੁਝ ਨਹੀਂ ਕਰਨ ਜੋਗੇ, ਤੂੰ ਕਿਰਪਾ ਕਰ ਸਾਥੋਂ ਉਹ ਕੁਝ ਕਰਾ ਜੋ ਤੈਨੂੰ ਚੰਗਾ ਲਗੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਡੇ ਤੇ ਬੜੀ ਕਿਰਪਾ ਕੀਤੀ ਅੱਜ ਉਹਨਾਂ ਦਾ ਪ੍ਰਕਾਸ਼ ਪੁਰਬ ਹੈ।

ਪਿਛਲੇ ਅਰੰਭੇ ਸਵਾ ਲੱਖ ਪਾਠਾਂ ਦੇ ਭੋਗ ਅੱਸੂ ਦੇ ਮੇਲੇ ਤੇ ਪਾਏ ਜਾਣਗੇ ਉਹ ਸਾਧ ਸੰਗਤ ਨੇ ਪੂਰੇ ਕਰ ਦਿੱਤੇ ਹਨ। ਅਗੋਂ ਫਿਰ ਸਵਾ ਲੱਖ ਪਾਠਾਂ ਦਾ ਅਰੰਭ ਹੋਣਾ ਹੈ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ। ਸਤਿਗੁਰਾਂ ਦੇ ਦਰਸ਼ਨ ਅਵੱਸ਼ ਹੋਣੇ ਹਨ। ਪਰ ਪਤਾ ਨਹੀਂ ਕਦੋਂ।

ਸਾਰੇ ਜੱਥੇਦਾਰ, ਸੂਬੇ ਸਾਹਿਬਾਨ ਪਾਠੀਆਂ ਦੇ ਨਾਂ ਲਿਖ ਕੇ ਆਪਣੇ ਆਪਣੇ ਇਲਾਕੇ ਵਿਚੋਂ ਦੱਸਣ। ਘਰਾਂ ਵਿਚ ਬੀੜਾਂ ਰਖਕੇ ਪਾਠ ਕੀਤੇ ਜਾਣ। ਘਰਾਂ ਵਿਚ ਇਕ ਮਹੀਨੇ ਦੇ ਚਾਰ-ਚਾਰ ਪਾਠ ਹੋਣ। ਚੰਡੀ ਦੀ ਵਾਰ ਦਾ ਪਾਠ ਜ਼ਰੂਰ ਕਰਿਆ ਕਰੋ। ਜਿਹੜਾ ਵੀ ਆਖੇ ਲੱਗੇ ਉਹਨੂੰ ਪਾਠ ਕਰਨ ਲਈ ਆਖੋ, ਉਹ ਵੀ ਜ਼ਰੂਰ ਕਰਿਆ ਕਰੇ।

ਐਲਨਾਬਾਦ ਦੇ ਨੌਜਵਾਨਾਂ ਨੇ ਇਸ ਵਾਰ ਮੇਲੇ ਵਿਚ ਬੜੀ ਸੇਵਾ ਕੀਤੀ ਹੈ। ਕੱਲ ਨਹਿਰ ਤੋਂ ਲੰਘਣ ਵਾਸਤੇ ਇਹਨਾਂ ਪੁਲ ਬਹੁਤ ਜਲਦੀ ਬਣਾ ਦਿੱਤਾ ਹੈ। ਇਕ ਉਹ ਸਮਾਂ ਸੀ ਜਦੋਂ ਐਲਨਾਬਾਦ ਦੇ ਬਜ਼ਾਰਾਂ ਵਿਚ ਸਿੱਖ ਝਾੜੂ ਮਾਰਿਆ ਕਰਦੇ ਸਨ-ਸੇਵਾ ਕਰਿਆ ਕਰਦੇ ਸਨ, ਇਹ ਸੇਵਾ ਕਰਨੀ ਚਾਹੀਦੀ ਹੈ।

ਜੱਸ ਜੀਵਨ ਵਿਚ ਸਤਿਗੁਰਾਂ ਦੇ ਬਚਨ ਲਿਖੇ ਹੋਏ ਹਨ ਉਨ੍ਹਾਂ ਨੂੰ ਪੜ੍ਹਿਆ ਕਰੋ। ਸੰਤ ਤਰਨ ਸਿੰਘ ਵਹਿਮੀ ਨੇ ਲਿਖਾਰੀ ਬਣ ਕੇ ਕਿਸੇ ਲਾਲਚ ਵਸ ਹੋ ਕੇ ਇਹ ਗ੍ਰੰਥ ਨਹੀਂ ਲਿਖਿਆ ਸਗੋਂ ਸੇਵਕ ਬਣ ਕੇ ਪ੍ਰੇਮ ਵੱਸ ਹੋ ਕੇ ਲਿਖੇ ਹਨ।

*ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ।।*

ਜਿਹੜੇ ਲੰਘ ਜਾਂਦੇ ਹਨ ਪਿਛੇ ਕਾਨੇ ਗੱਡ ਜਾਂਦੇ ਹਨ ਨਿਸ਼ਾਨ ਦੇਹੀ ਕਰ ਜਾਂਦੇ ਹਨ।

ਦਸਵੰਧ ਜ਼ਰੂਰ ਕਢਿਆ ਕਰੋ। ਭਜਨ ਬਾਣੀ ਵਾਲਾ ਪਾਸਾ ਕਦੇ ਨਹੀਂ ਛੱਡਣਾ ਚਾਹੀਦਾ। ਕਿਸੇ ਦਾ ਬੁਰਾ ਨਾ ਮੰਗੋ-ਭਲਾ ਮੰਗੋ ਸਭ ਦਾ।

ਸਤਿਗੁਰੂ ਰਾਮ ਸਿੰਘ ਜੀ ਨੇ ਕਿਹਾ, "ਮੈਂ ਦਰਗਾਹ ਵਿਚ ਗਿਆ ਅਕਾਲ ਪੁਰਖ ਨੇ ਕਿਹਾ ਤੂੰ ਕੁਝ ਮੰਗ ਲੈ। ਕਿਹਾ ਤੇਰਾ ਦਿੱਤਾ ਬਹੁਤ ਕੁਝ ਹੈ। ਫਿਰ ਉਹਨਾਂ ਕਿਹਾ ਜ਼ਰੂਰ ਕੁਝ ਮੰਗੋ। ਤਾਂ ਮੈਂ ਕਿਹਾ ਕਿ ਸਾਰੇ ਜੀਵ ਜੰਤੂ ਤੇਰਾ ਨਾਮ ਜਪਦੇ ਦਿੱਸਣ।"

ਜਿਹੜੀਆਂ ਮਾੜੀਆਂ ਚੀਜ਼ਾਂ ਹਨ ਉਹ ਮੇਲੇ ਵਿਚ ਛੱਡ ਕੇ ਜਾਇਆ ਕਰੋ ਤੇ ਚੰਗੀਆਂ ਚੀਜ਼ਾਂ ਲੈ ਕੇ ਜਾਇਆ ਕਰੋ। ਮਾੜੀ ਸੰਗਤ ਤੋਂ ਬਚਿਆ ਕਰੋ।

*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ।।*

ਲੁਕਮਾਨ ਹਕੀਮ ਨੇ ਪੁੱਤਰ ਨੂੰ ਕਿਹਾ ਸ਼ਰਾਬ ਨਾ ਪੀਆ ਕਰ ਤੇ ਬੁਰੀ ਸੰਗਤ ਛੱਡ ਦੇਹ। ਉਸ ਕਿਹਾ ਮੈਂ ਪੀ ਕੇ ਮਾੜੇ ਕੰਮ ਨਹੀਂ ਕਰਦਾ ਜਿਸ ਨਾਲ ਤੁਹਾਨੂੰ ਉਲਾਂਭਾ ਮਿਲੇ। ਉਨ੍ਹਾਂ ਕਿਹਾ ਕੋਲੇ ਦੇ ਢੇਰ ਵਿਚੋਂ ਕੋਲਾ ਫੜ ਕੇ ਲਿਆ। ਜਦੋਂ ਕੋਲਾ ਲਿਆਂਦਾ ਤਾਂ ਉਸਦਾ ਹੱਥ ਕਾਲਾ ਹੋ ਗਿਆ। ਤਾਂ ਦੱਸਿਆ ਕਿ ਬੁਰੀ ਸੰਗਤ ਦਾ ਅਸਰ ਜ਼ਰੂਰ ਹੁੰਦਾ ਹੈ। ਉਸਦੇ ਪੁੱਤਰ ਨੇ ਇਹ ਸਮਝ ਕੇ ਮਾੜੀ ਸੰਗਤ ਛੱਡ ਦਿੱਤੀ ਤੇ ਸ਼ਰਾਬ ਵੀ। ਸਾਕਤ ਪੁਰਸ਼ ਦੀ ਸੰਗਤ ਨਾ ਕਰਿਆ ਕਰੋ।

ਭਜਨ ਬਾਣੀ ਵਾਸਤੇ ਪਹਿਲਾਂ ਮਨ ਰੂਪੀ ਭਾਂਡਾ ਸਾਫ ਹੋਣਾ ਚਾਹੀਦਾ ਹੈ। ਸੰਤ ਰੁਲਦੂ ਸਿੰਘ, ਸੰਤ ਜਮੀਤ ਸਿੰਘ ਗਿੱਲਾਂ ਵਾਲੇ ਕੋਲੋਂ ਭਜਨ ਲੈਣ ਵਾਸਤੇ ਗਏ। ਉਹਨਾਂ ਕਿਹਾ ਇਸ਼ਨਾਨ ਕਰਕੇ ਹਰ ਰੋਜ ਇਕ ਸਾਲ ਭਰ ਲਈ ਬੈਠ। ਪਰ ਪੂਰੇ ਸਾਲ ਵਿਚ ਕੁਝ ਨਾ ਬਣਿਆ। ਫਿਰ ਸੰਤਾਂ ਕੋਲ ਗਿਆ ਉਹਨਾਂ ਕਿਹਾ ਇਕ ਸਾਲ ਲਈ ਹੋਰ ਬੈਠ। ਫਿਰ ਵੀ ਕੁਝ ਪ੍ਰਾਪਤੀ ਨਾ ਹੋਈ। ਤੀਸਰੀ ਵੇਰ ਫਿਰ ਕਿਹਾ, ਇਕ ਸਾਲ ਵਾਸਤੇ ਫਿਰ ਬੈਠ। ਫਿਰ ਸੰਤਾਂ ਨੇ ਸੰਤ ਰੁਲਦੂ ਸਿੰਘ ਨੂੰ ਕਿਹਾ ਕਿ ਹੁਣ ਤੇਰਾ ਭਾਂਡਾ ਸਾਫ ਹੈ ਭਜਨ ਲੈਣ ਦੇ ਯੋਗ ਹੋਇਆ ਹੈ। ਫਿਰ ਉਹਨਾਂ ਭਜਨ ਦਿੱਤਾ ਕੰਨ ਵਿਚ।

*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ।।*

ਸਾਡੇ ਤੇ ਗੁਰੂ ਵਿਚ ਇਕ ਪੜਦਾ ਹੈ ਜਿਹੜਾ ਦਿੱਸਦਾ ਨਹੀਂ। ਜਦੋਂ ਸਾਡਾ ਮਨ ਰੂਪੀ ਭਾਂਡਾ ਸਾਫ ਹੋ ਜਾਵੇਗਾ ਤੇ ਸਾਡਾ ਤੇ ਸਤਿਗੁਰੁ ਦਾ ਮੇਲ ਹੋ ਜਾਵੇਗਾ। ਸਤਿਗੁਰੂ ਅਗੇ ਨਿਮਾਣਾ ਬਣ ਕੇ ਰਹੋ-

*ਹੋਇ ਨਿਮਾਣਾ ਸਤਿਗੁਰੂ ਆਗੈ*
*ਕਹੈ ਨਾਨਕ ਆਪ ਛਡ ਸੁਖ ਪਾਵੈ*
*ਮਨ ਨਿਮਾਣਾ ਹੋਇ ਰਹੁ।।*





# ਬਾਣੀ ਗੁਰੂ ਗੁਰੂ ਹੈ ਬਾਣੀ

ਕੋਈ ਆਦਮੀ ਪੜ੍ਹਦੈ, ਗੱਲ ਕਰਦੈ, ਕੋਈ ਕਵਿਤਾ ਬਣਾਂਦੈ, ਜੋ ਬੋਲਦੈ ਉਹ ਸਭ ਬਾਣੀ ਹੈ। ਪਰ ਬਾਣੀਆਂ ਤੋਂ ਵੱਡੀ ਬਾਣੀ ਹੈ ਸਤਿਗੁਰੂ ਦੀ ਬਾਣੀ

– ***ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ।।***

– ***ਬਾਣੀ ਗੁਰੂ ਗੁਰੂ ਹੈ ਬਾਣੀ।।***

ਅੱਜ ਕਲ ਬੜੇ ਵਿਦਵਾਨ ਇਹਦੇ ਅਰਥ ਕਰਦੇ ਨੇ ਕਿ ਇਹ ਬਾਣੀ ਗੁਰੂ ਏ। ਜੇ ਉਹ ਬਾਣੀ ਗੁਰੂ ਏ, ਜਿਸ ਬਾਰੇ ਗੁਰੂ ਰਾਮ ਦਾਸ ਨੇ ਆਖਿਐ ਤਾਂ ਫਿਰ ਏਦੂੰ ਪਿਛਲੇ ਗੁਰੂ ਤੇ ਐਵੇਂ ਹੀ ਹੋਏ। ਉਹ ਉਹਨਾਂ ਨੂੰ ਕਿਉਂ ਮੰਨਦੇ ਨੇ?

***ਬਾਣੀ ਗੁਰੂ ਗੁਰੂ ਹੈ ਬਾਣੀ*** ਦਾ ਭਾਵ ਹੈ, ਸਤਿਗੁਰੂ ਦੀ ਬਾਣੀ ਸਭ ਤੋਂ ਵੱਡੀ ਹੈ। ***ਵਿਚਿ ਬਾਣੀ ਅੰਮ੍ਰਿਤ ਸਾਰੇ।। ਗੁਰੁ ਬਾਣੀ ਕਹੈ***– ਸਤਿਗੁਰੂ ਬਾਣੀ ਕਹਿੰਦਾ ਹੈ। ***ਸੇਵਕੁ ਜਨੁ ਮਾਨੈ***– ਸੇਵਕ ਉਹਦੀ ਬਾਣੀ ਮੰਨਦੇ ਨੇ। ***ਪਰਤਖਿ ਗੁਰੂ ਨਿਸਤਾਰੇ।।***

ਸੋ ਗੁਰਬਾਣੀ, ਗੁਰੂ ਦੀ ਬਾਣੀ ਨਾਲ, ਗੁਰੂ ਦੇ ਹੁਕਮ ਨਾਲ, ਗੁਰੂ ਦੇ ਬਚਨਾਂ ਨਾਲ ਆਪਣੇ ਮਨ ਦਾ ਪ੍ਰੇਮ ਲਾਵੇ। ਜਿਸ ਵੇਲੇ ਗੁਰੂ ਦੀ ਬਾਣੀ ਮਿੱਠੀ ਲੱਗਣ ਲਗ ਜਾਵੇ ਓਦੋਂ ਇਹ ਸਮਝੋ ਹੁਣ ਮੇਰਾ ਕਲਿਆਣ ਹੋ ਗਿਆ ਹੈ। ਗੁਰੂ ਦਾ ਸ਼ਬਦ ਸੁਣ ਕੇ ਉਸਨੂੰ ਕਮਾਵੇ। ਜਿਸ ਤਰ੍ਹਾਂ ਲਿਖਿਐ-

– ***ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ।।***

ਗੁਰੂ ਦਾ ਸ਼ਬਦ– ਮੰਤਰ ਕੰਨ ਵਿਚ ਲਵੋ ਉਹਦੀ ਕਮਾਈ ਕਰੋ। ਜਿਸ ਤਰ੍ਹਾਂ ਸਤਿਗੁਰੂ ਨੇ ਜਿਹੜਾ ਹੁਕਮ ਦਿੱਤਾ ਉਹ ਸਿੱਖਾਂ ਨੇ ਕੰਨ ਦੇ ਕੇ ਸੁਣਿਆ। ਸਤਿਗੁਰੂ ਦੀ ਸਿਖਿਆ ਜਿਹੜੀ ਹੈ ਉਹ ਸਿੱਖਾਂ ਦੇ ਲਈ ਬਹੁਤ ਸੁਖਦਾਇਕ ਹੈ। ਉਹ ਵੀ ਵੱਡੇ ਭਾਗਾਂ ਵਾਲੇ ਨੇ ਜਿਹੜੇ ਸਤਿਗੁਰਾਂ ਦੀ ਸਿਖਿਆ ਸੁਣ ਕੇ ਉਸਨੂੰ ਗ੍ਰਹਿਣ ਕਰਦੇ ਹਨ। ਜਦੋਂ ਸਤਿਗੁਰੂ ਨਾਲ, ਸਤਿਗੁਰੂ ਦੇ ਸ਼ਬਦ ਨਾਲ, ਉਪਦੇਸ਼ ਨਾਲ ਲਿਵ ਲਗ ਜਾਂਦੀ ਹੈ, ਉਹ ਛੁੱਟਦੀ ਨਹੀਂ। ਜਿਸ ਤਰ੍ਹਾਂ ਰੱਸੇ ਨੂੰ ਗੰਢ ਦੇ ਦੇਈਏ ਤਾਂ ਉਹ ਗੰਢ ਵਾਲੇ ਥਾਂ ਤੋਂ ਨਹੀਂ ਟੁੱਟਦਾ ਹੋਰ ਭਾਵੇਂ ਕਿਤੋਂ ਟੁੱਟ ਜਾਵੇ। ਏਸੇ ਤਰ੍ਹਾਂ ਜਦੋਂ ਸਤਿਗੁਰੂ ਨਾਲ ਲਿਵ ਲਗ ਜਾਵੇ ਫਿਰ ਇਹ ਸੰਸਾਰਿਕ ਮਾਇਆ ਛੁਟ ਜਾਂਦੀ ਹੈ-ਭਾਵ ਇਸਦਾ ਅਸਰ ਨਹੀਂ ਹੁੰਦਾ।

ਸੋ ਕਲਿਆਣ ਕਿਸ ਤਰ੍ਹਾਂ ਹੋ ਸਕਦੈ? ਸੱਚੇ ਪਾਤਸ਼ਾਹ ਹੁਕਮ ਕਰਦੇ ਨੇ ਤੇ ਸਿੱਖ ਮੰਨਦੇ ਨੇ ਜਿਸ ਵੇਲੇ, ਉਸ ਵੇਲੇ ਉਹਨਾਂ ਦਾ ਕਲਿਆਣ ਹੁੰਦਾ ਹੈ।



# ਕੇਸ ਦਾੜ੍ਹੀ ਗੁਰਸਿੱਖੀ ਲਈ ਜ਼ਰੂਰੀ

ਸਿੱਖੀ ਦੀ ਤਾਰੀਫ ਕੀ ਐ?

*–ਸੋ ਸਿਖ ਸਖਾ ਬੰਧਪ ਹੈ ਭਾਈ ਜੋ ਗੁਰ ਕੇ ਭਾਣੇ ਵਿਚ ਆਵੈ।।*
*ਆਪਣੈ ਭਾਣੈ ਜੋ ਚਲੈ ਭਾਈ ਵਿਛੜ ਚੋਟਾ ਖਾਵੈ।।*
*–ਸੇਵਕ ਸਿਖ ਪੂਜਣ ਸਭਿ ਆਵਹਿ*
*ਸਭਿ ਗਾਵਹਿ ਹਰਿ ਹਰਿ ਊਤਮ ਬਾਨੀ।।*
*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰ ਮਾਨੀ।।*

ਜੋ ਕੁਝ ਮੈਂ ਸਮਝਿਆ ਹੈ ਉਸਦੇ ਅਨੁਸਾਰ ਸਿੱਖੀ ਇਹ ਚੀਜ਼ ਹੈ ਕਿ ਸਤਿਗੁਰੂ ਦੇ ਦੁਆਰਾ ਹੁਕਮ ਆਉਂਦੈ, ਉਸਨੂੰ ਜਿਸ ਨੇ ਮੰਨਣੈ ਉਹ ਸਿੱਖੀ ਹੈ।

*–ਆਪ ਗਵਾਈਐ ਤਾ ਸਹੁ ਪਾਈਐ ਅਉਰ ਕੈਸੀ ਚਤੁਰਾਈ।।*

ਆਪ ਗਵਾਉਣਾ ਬੜਾ ਔਖਾ ਏ। ਸਾਡੇ ਤੋਂ ਆਪਣਾ ਆਪ ਦਾੜ੍ਹੀਆਂ ਤੇ ਆ ਕੇ ਹੀ ਰਹਿ ਜਾਂਦਾ ਏ। ਏਥੇ ਵੀ ਅਸੀਂ ਆਪਣਾ ਆਪ ਨਹੀਂ ਗਵਾਉਂਦੇ। ਉਂਝ ਅਸੀਂ ਆਪਣਾ ਆਪ ਗਵਾ ਲੈਂਦੇ ਆਂ। ਇਕ ਮਿਹਰ ਸਿੰਘ ਹੈ। ਮੈਂ ਭੁਲਦਾ ਨਾ ਹੋਵਾਂ ਤਾਂ ਕਪੂਰ ਜਾਤੀ ਏ ਉਹਨਾਂ ਦੀ। ਉਹ ਕਾਨਪੁਰ ਹੁੰਦੇ ਨੇ। ਪਿਛੋਂ ਸ਼ਾਇਦ ਹਾਫਜ਼ਾਬਾਦ ਤੋਂ ਨੇ, ਉਨ੍ਹਾ ਨੇ ਮਸਤਾਨ ਗੜ੍ਹ ਜਦੋਂ ਅੱਸੂ ਦਾ ਮੇਲਾ ਹੋਇਆ ਇਹ ਗੱਲ ਆਖੀ ਕਿ ਦਾੜ੍ਹੀ ਮੁੰਨਣ ਦੀ ਪਹਿਲੀ ਸਟੇਜ ਦਾੜ੍ਹੀ ਬੰਨ੍ਹਣੀ ਹੈ। ਮੈਨੂੰ ਉਹਨਾਂ ਦੀ ਗੱਲ ਬਹੁਤ ਪਸੰਦ ਆਈ। ਸੰਸਾਰ ਵਿਚ ਇਕ ਹਨ, ਜਿਨ੍ਹਾਂ ਨੂੰ ਹਿਪੀ ਨਾਂ ਨਾਲ ਪੁਕਾਰਿਆ ਜਾਂਦਾ ਹੈ। ਉਹਨਾਂ ਨੂੰ ਕਦੇ ਸੰਗ ਨਹੀਂ ਆਉਂਦੀ ਖੁੱਲ੍ਹੇ ਕੇਸ ਤੇ ਖੁੱਲ੍ਹੀਆਂ ਦਾੜ੍ਹੀਆਂ ਲੈ ਕੇ ਸਾਰੇ ਸੰਸਾਰ ਵਿਚ ਫਿਰਦੇ ਨੇ। ਇਉਂ ਵੀ ਦਸਦੇ ਨੇ, ਹੋਇਆ ਐਸ ਤਰ੍ਹਾਂ ਕਿ ਯੂਰਪ ਜਾਂ ਅਮਰੀਕਾ ਵਿਚ ਉਹਨਾਂ ਵਿਚੋਂ ਕਿਸੇ ਇਕ ਬੰਦੇ ਨੂੰ ਰੋਕਿਆ ਗਿਆ ਕਿ ਤੁਸੀਂ ਫੈਕਟਰੀ ਵਿਚ ਕੰਮ ਕਰਨ ਇਸ ਤਰ੍ਹਾਂ ਨਹੀ ਆ ਸਕਦੇ। ਉਹਨੇ ਸਾਰਿਆਂ ਨਾਲ ਦਿਆਂ ਨਾਲ ਸਲਾਹ ਕਰਕੇ ਆਖਿਆ ਕਿ ਜੇ ਅਸੀਂ ਹਟਣਾ ਏ ਤਾਂ ਸਾਰੇ ਈ ਹਟ ਜਾਵਾਂਗੇ। ਏਨੇ ਬੰਦੇ ਅਸੀਂ ਏਸ ਤਰ੍ਹਾਂ ਦੇ ਹਾਂ ਪਰ ਏਸ ਗੱਲ ਤੋਂ ਅਸਾਂ ਨਹੀਂ ਹਟਣਾ। ਉਹ ਬੰਦੇ ਆਪਣੇ ਮੱਤ ਦੇ ਕਿੰਨੇ ਪੱਕੇ ਹਨ? ਸਾਨੂੰ ਉਹਨਾਂ ਤੋਂ ਸਿਖਿਆ ਲੈਣੀ ਚਾਹੀਦੀ ਹੈ, ਅਸੀਂ ਆਪਣੇ ਸਤਿਗੁਰੂ ਦੇ ਮੱਤ ਵਿਚ ਉਹਨਾਂ ਤੋਂ ਵੀ ਪੱਕੇ ਹੋਈਏ। ਕਿਸੇ ਤਰ੍ਹਾਂ ਵੀ ਸਾਡੇ ਦਾੜ੍ਹੇ ਬਾਰੇ ਜਿਹੜਾ ਮਨ ਵਿਚ ਸੰਕਲਪ ਕਰਨਾ ਹੈ ਕਿ ਇਸ ਨੂੰ ਤੌਲੀਏ ਨਾਲ ਜਾਂ ਸਾਬਣ ਨਾਲ ਜਾਂ ਕਿਸੇ ਤਰ੍ਹਾਂ ਕੋਸ਼ਿਸ਼ ਕਰਕੇ ਵਾਲਾਂ ਨੂੰ ਤੋੜਨਾਂ ਨਹੀਂ ਇਹ ਸਿੱਖੀ ਤੋਂ ਲਾਂਭੇ ਹਟਣ ਦਾ ਇਕ ਰਾਹ ਹੈ।

ਸੱਚੇ ਪਾਤਸ਼ਾਹ ਦਸ਼ਮੇਸ਼ ਨੇ ਜੋ ਸਿੱਖੀ ਦਿੱਤੀ ਐ, ਉਹਦੀ ਭਾਈ ਤਾਰੂ ਸਿੰਘ ਹੁਰਾਂ ਕਿੰਨੀ ਕਦਰ ਕੀਤੀ। ਉਹਨਾਂ ਨੂੰ ਜਿਸ ਵੇਲੇ ਆਖਿਆ ਗਿਆ ਕਿ ਤੇਰੇ ਵਾਲ ਜੁੱਤੀਆਂ ਨਾਲ ਉੜਾ ਦਿੱਤੇ ਜਾਣਗੇ। ਪਰ ਕਮਾਲ ਦੀ ਗੱਲ ਇਹ ਹੈ ਕਿ ਇਕ ਸਾਡੇ ਵਰਗਾ ਹੀ ਹੱਥਾਂ ਪੈਰਾਂ ਵਾਲਾ ਬੰਦਾ, ਸਤਿਗੁਰੂ ਦਾ ਆਸਰਾ ਲੈ ਕੇ ਆਂਹਦਾ ਹੈ, ਇਹਨਾਂ ਨੂੰ ਕੋਈ ਚੀਜ਼ ਨਹੀਂ ਲਾਹ ਸਕਦੀ। ਰੰਬੀਆਂ, ਉਸਤਰੇ, ਕੈਂਚੀਆਂ ਜਿਹੜੀਆਂ ਨੇ ਉਹਨਾਂ ਨਾਲ ਕੇਸ ਨਹੀਂ ਕੱਟੇ ਗਏ। ਖੋਪਰੀ ਅਲਹਿਦਾ ਹੋਈ ਤੇ ਹੋਈ, ਕੇਸ ਨਹੀਂ ਕੱਟੇ ਗਏ। ਅਸਾਂ ਕਦੇ ਇਸ ਪਾਸੇ ਧਿਆਨ ਨਹੀਂ ਦਿੱਤਾ ਕਿ ਕਿੱਡੀ ਉੱਚੀ ਚੀਜ਼ ਹੈ ਇਹ, ਸਤਿਗੁਰੂ ਦਾ ਹੁਕਮ ਹੈ ਸਤਿਗੁਰੂ ਦੀ ਆਗਿਆ ਵਿਚ ਰਹਿਣਾ। ਸ਼ੇਖ ਫਰੀਦ ਜੀ ਨੇ ਲਿਖਿਆ ਹੈ—

***ਸੇਖ ਫਰੀਦੈ ਖੈਰ ਦੀਜੈ ਬੰਦਗੀ।।***

ਉਸਦੀ ਬੰਦਗੀ ਵਿਚ ਰਹਿਣਾ ਇਹ ਸਿੱਖੀ ਦਸਮੇਸ਼ ਜੀ ਦੀ ਹੈ।

ਮੈਂ ਆਪਣੇ ਨੌਜਵਾਨਾਂ ਨੂੰ ਕਹਾਂਗਾ ਕਿ ਉਹ ਇਕ ਦੂਜੇ ਨੂੰ ਇਹ ਪ੍ਰੇਰਣਾ ਦੇਣ ਦੀ ਬਜਾਏ ਕਿ ਦਾੜ੍ਹੀ ਦਾ ਬੁਰਾ ਕਿਸ ਤਰ੍ਹਾਂ ਕੀਤਾ ਜਾਏ, ਆਖਿਆ ਕਰਨ ਕਿ ਇਹ ਸਤਿਗੁਰਾਂ ਦੀ ਆਗਿਆ ਨਹੀਂ। ਇਸ ਲਈ ਸਿੱਖੀ ਵਿਚ ਇਕੋ ਹੀ ਚੀਜ਼ ਹੈ ਜੋ ਸਤਿਗੁਰਾਂ ਦਾ ਹੁਕਮ ਹੈ ਉਹ ਸਿੱਖੀ ਹੈ ਹੋਰ ਕੋਈ ਚੀਜ਼ ਨਹੀਂ।

ਸੋ ਤੁਸੀਂ ਇਕ ਦੂਸਰੇ ਨੂੰ ਪਿਆਰ ਨਾਲ, ਪ੍ਰੇਮ ਨਾਲ ਅੰਦਰ ਬਹਿ ਕੇ, ਉਸ ਨੂੰ ਚਿੜ੍ਹਾਉਣ ਵਾਸਤੇ ਨਹੀਂ ਸਗੋਂ ਠੀਕ ਰਾਹ ਤੇ ਲਿਆਉਣ ਵਾਸਤੇ ਮਦਦ ਦਿਆ ਕਰੋ। ਜਿਸ ਵੇਲੇ ਇਕੱਠੇ ਹੋ ਕੇ ਕਿਤੇ ਬੈਠਦੇ ਓ, ਓਸ ਵੇਲੇ ਪ੍ਰੇਰਨਾ ਦਿੱਤੀ ਜਾਵੇ ਕਿ ਇਹ ਕੰਮ ਨਾ ਕਰਿਆ ਕਰ। ਇਹ ਆਪਣਾ ਕੰਮ ਨਹੀਂ, ਸੋਹਣਾ ਨਹੀਂ ਲਗਦਾ ਕਿ ਦਾੜ੍ਹੀਆਂ ਦਾ ਅਸੀਂ ਬੁਰਾ ਕਰੀਏ।





# ਹੁਕਮਿ ਮੰਨਿਐ ਹੋਵੈ ਪਰਵਾਣੁ

ਸਾਧ ਸੰਗਤ ਜੀ ਤੁਹਾਨੂੰ ਏਨੀ ਅਰਜ਼ ਕਰਨੀ ਏ ਕਿ ਤੁਹਾਡੇ ਬੱਚਿਆਂ ਨੂੰ ਕੋਈ ਪਤਾ ਨਹੀਂ ਕਿ ਕਿਵੇਂ ਪਾਕਿਸਤਾਨ ਬਣਿਆ, ਕਿਵੇਂ ਨਿਕਲੇ, ਕਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਜੀ ਨੇ ਸਹਾਇਤਾ ਕੀਤੀ? ਬੱਚਿਆਂ ਨੂੰ ਤੁਸੀਂ ਸਕੂਲਾਂ ਕਾਲਜਾਂ ਵਿਚ ਟਿਊਸ਼ਨਾਂ ਲਾ ਕੇ ਪੜ੍ਹਾਉਂਦੇ ਹੋ, ਸਤਿਗੁਰਾਂ ਦੇ ਬਚਨ ਵੀ ਸੁਣਾਇਆ ਕਰੋ ਕਾਕਾ! ਅਸੀਂ ਜੇ ਏਥੇ ਨਾ ਆਉਂਦੇ ਤਾਂ ਤੁਸਾਂ ਜੰਮਣਾ ਹੀ ਨਹੀਂ ਸੀ। ਸਾਨੂੰ ਸਤਿਗੁਰਾਂ ਨੇ ਕੱਢ ਕੇ ਲਿਆਂਦੈ ਤੇ ਅਸੀਂ ਬਚ ਕੇ ਆ ਗਏ, ਤਾਂ ਤੁਸੀਂ ਅਗੋਂ ਪੈਦਾ ਹੋਏ ਹੋ, ਤੁਸੀਂ ਸਤਿਗੁਰਾਂ ਨੂੰ ਯਾਦ ਕਰਿਆ ਕਰੋ। ਇਕ ਇਕ ਘੰਟਾ ਨਾਮ ਸਿਮਰਨ ਬੱਚਿਆਂ ਕੋਲੋਂ ਵੀ ਕਰਵਾਇਆ ਕਰੋ, ਮਰਯਾਦਾ ਰਖਾਇਆ ਕਰੋ ਤੇ ਸਿਨਮੇ, ਟੈਲੀਵਿਜ਼ਨ ਤੇ ਹੋਰ ਦੁਨੀਆਂ ਦੇ ਜਿਹੜੇ ਸਿਲਸਲੇ ਨੇ ਉਨ੍ਹਾਂ ਨੂੰ ਨਾ ਵੇਖਣ ਜਾਣ ਦਿਆ ਕਰੋ। ਘਰ ਵਿਚ ਬਹਿ ਕੇ ਬੱਚਿਆਂ ਦੇ ਸਾਹਮਣੇ ਨਿੰਦਿਆ ਨਾ ਕਰਿਆ ਕਰੋ ਗੁਰੂ ਘਰ ਦੀ, ਜਿਥੋਂ ਬੱਚੇ ਵਿਗੜਦੇ ਨੇ। ਸਾਡੇ ਕੋਲ ਵੀ ਆ ਕੇ ਬਹਿ ਜਾਂਦੇ ਹੋ, ਏਧਰ ਦੀਵਾਨ ਵਿਚ ਵੀ ਸਾਰੇ ਪਾਸੇ ਤੇ ਘਰੀਂ ਬਹਿ ਕੇ ਨਿੰਦਿਆ ਕਰਦੇ ਹੋ। ਫਿਰ ਵੀ ਸਤਿਗੁਰਾਂ ਨੇ ਕਿੰਨੀ ਕਿਰਪਾ ਕੀਤੀ ਏ ਅਤੇ ਕਰੀ ਜਾਂਦੇ ਨੇ।

ਕਿਸੇ ਦਾ ਸਕਾ ਭਰਾ ਵਲੈਤ ਵਿਚ ਰਹਿੰਦੈ, ਓਹਨੂੰ ਉਸਨੇ ਆਖਿਆ, ਮਾਸ ਸ਼ਰਾਬ ਛੱਡ ਦੇ ਤਾਂ ਤੇਰੇ ਘਰ ਦਾ ਖਾਵਾਂ ਪੀਵਾਂਗੇ। ਓਹਨੇ ਨਹੀਂ ਮੰਨਿਆ। ਉਹਨਾਂ ਜੋ ਕੁਝ ਖਾਧਾ ਪੀਤਾ ਸੀ ਉਸ ਦੇ ਸਾਰੇ ਪੈਸੇ ਗਿਣ ਕੇ ਰੱਖ ਦਿੱਤੇ ਉਸਦੇ ਅੱਗੇ। ਕਈ ਸੋਚਦੇ ਨੇ ਇਹ ਏਥੇ ਨਹੀਂ ਹੋ ਸਕਦਾ। ਜਿਹੜੇ ਕਰਨ ਵਾਲੇ ਨੇ ਉਹ ਵਲੈਤ, ਕਨੇਡਾ ਵਿਚ ਜਾਕੇ ਵੀ ਸਾਰੇ ਕੰਮ ਕਰ ਲੈਂਦੇ ਨੇ, ਤੇ ਫਿਰ ਸਕੇ ਭਰਾ ਦਾ ਨਹੀਂ ਖਾਧਾ ਪੀਤਾ ਉਹਨਾਂ ਨੇ।

ਜਦੋਂ ਚੀਤਾ (ਪਿਸ਼ਾਬ) ਛੱਡਣੈ ਓਦੋਂ ਜਲ ਵਰਤਣੈ ਨਾਲ। ਜੰਗਲ ਪਾਣੀ ਜਾਣ ਵੇਲੇ ਪਾਣੀ ਦਾ ਗੜਵਾ ਜ਼ਰੂਰ ਚਾਹੀਦੈ ਨਾਲ, ਆਪਣਾ ਗੜਵਾ ਲੈ ਕੇ ਉਹਦੇ ਨਾਲ ਜੰਗਲ ਜਾਣੈ। ਗੜਵਾ ਮਾਂਜਣੈ ਤੇ ਹੱਥ ਵੀ ਰੇਤੇ ਨਾਲ ਮਾਂਜਣੇ ਨੇ। ਅੱਜ ਕੱਲ ਨਾਮਧਾਰੀ ਵੀ ਸਾਬਣ ਨਾਲ ਹੱਥ ਮਾਂਜਣ ਲੱਗ ਪਏ ਨੇ, ਬਹੁਤ ਬੀਮਾਰੀ ਆ ਗਈ ਹੈ ਆਂਢ ਗੁਆਂਢ ਤੋਂ। ਆਂਹਦੇ ਨੇ 'ਪਾਰੋਸੀ ਕੇ ਜੋ ਹੂਆ ਤੂੰ ਅਪਣੇ ਭੀ ਜਾਨ'। ਉਹ ਸਾਡੇ ਆ ਗਿਐ। ਹੁਣ ਆਪਾਂ ਏਸ ਤਰ੍ਹਾਂ ਕਰੀਏ, ਜਿਸ ਤੋਂ ਉਹ ਸਮਝੇ ਕਿ ਪਾਰੋਸੀ ਕੇ ਜੋ ਹੂਆ ਤੂੰ ਆਪਣੇ ਭੀ ਜਾਨ, ਅਸੀਂ ਹੱਥ ਮਾਂਜਨ ਲੱਗ ਪਈਏ ਸਾਨੂੰ ਦੇਖ ਕੇ ਦੂਜੇ ਵੀ ਹੱਥ ਮਾਂਜਨ ਲੱਗ ਪੈਣ। ਨੀਲੇ ਰੰਗ ਦੇ ਬਸਤਰ ਕਿਸੇ ਤਰ੍ਹਾਂ ਵੀ ਨਹੀਂ ਪਾਉਣੇ, ਨਾ ਘਰ ਵਿਚ ਕੋਈ ਰਖਣੇ ਨੇ ਬਿਸਤਰੇ ਵਗੈਰਾ। ਜੇ ਕੋਈ ਪੱਗਾਂ ਲੈਂਦੇ ਹੋ ਤੁਸੀਂ, ਉਹਨਾਂ ਵਿਚ ਨੀਲੀਆਂ ਤੰਦਾਂ ੨-੨ , ੩-੩ ਹੁੰਦੀਆਂ ਨੇ ਦੋਹੀਂ ਪਾਸੀਂ

ਮਲਮਲ ਦੀਆਂ ਪੱਗਾਂ ਦੇ। ਜਾਂ ਤਾਂ ਉਹ ਪੱਗਾਂ ਲਓ ਨਾ ਜਾਂ ਉਹ ਤੰਦਾਂ ਪਾੜ ਦਿਓ ਜਾਂ ਧਾਗੇ ਕੱਢ ਦਿਓ, ਤਾਂ ਸਿਰ ਤੇ ਬੰਨ੍ਹੋ। ਬੁਰਸ਼ ਨਹੀਂ ਕਰਨਾ, ਦਾਤਣ ਕਰਨੀ ਏਂ। ਦਾਤਣ ਵੀ ਏਸ ਤਰ੍ਹਾਂ ਨਹੀਂ ਕਰਨੀ ਕਿ ਰਾਤ ਨੂੰ ਜਾ ਕੇ, ਤੜਕੇ ਜਾ ਕੇ ਤੁਸੀਂ ਦਰੱਖਤ ਨੂੰ ਵੱਢੋ। ਦਿਨ ਸਮੇਂ ਦਰੱਖਤ ਤੋਂ ਦਾਤਣਾਂ ਲਾਹਣੀਆਂ ਹਨ ਤੇ ਉਹ ਤੜਕੇ ਕਰਨੀਆਂ ਨੇ। ਇਹ ਸਿਰਫ ਤੁਹਾਨੂੰ ਆਖਿਐ ਜਿਹੜੀਆਂ ਗੱਲਾਂ ਨੂੰ ਆਪਾਂ ਭੁੱਲ ਗਏ ਹਾਂ, ਸੋ ਇਹ ਗੱਲਾਂ ਤੇ ਬਾਹਰਲੀਆਂ ਨੇ, ਇਹਨਾਂ ਗੱਲਾਂ ਨੂੰ ਕਰਕੇ ਆਪਾਂ ਭਜਨ ਬਾਣੀ ਕਰਨੈ, ਫਿਰ ਕੋਈ ਪ੍ਰਾਪਤੀ ਹੋਣੀ ਹੈ।

***ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ।।***

ਹੁਕਮ ਮੰਨੀ ਜਾਵੇ, ਦਾਤਨ ਕਰੀ ਜਾਵੇ, ਹੱਥ ਮਾਂਜੀ ਜਾਵੇ, ਇਸ਼ਨਾਨ ਕਰੀ ਜਾਵੇ, ਫੇਰ ਜੇ ਸਤਿਗੁਰੂ ਨੂੰ ਪਰਵਾਨ ਹੋ ਜਾਵੇ ਤਾਂ ***ਖਸਮੈ ਕਾ ਮਹਲੁ ਪਾਇਸੀ।।***

ਸਾਨੂੰ ਪਤਾ ਹੈ ਸਾਡੇ ਗੁਰੂਆਂ ਨੇ ਕਿਥੋਂ ਤਕ ਘਾਲਣਾ ਘਾਲੀਆਂ ਨੇ। ਪਹਿਲਾਂ ਥੜੇ ਬਣਵਾਏ, ਫਿਰ ਆਖਿਆ ਢਾਹ ਦਿਓ, ਅੱਗੋਂ ਪੁੱਛਿਆ ਨਹੀਂ ਕਿ ਕਿਹੜੀ ਗੱਲੋਂ ਢਾਹੁਣੇ ਨੇ -ਢਾਹ ਦਿੱਤੇ। ਫਿਰ ਬਣਾਓ, ਫਿਰ ਬਣਾਏ। ਫਿਰ ਨਹੀਂ ਮਨਜ਼ੂਰ ਹੋਏ ਫਿਰ ਢਾਹ ਦਿੱਤੇ। ਮਤਲਬ ਉਹ ਕਾਰਜ ਕੀਤਾ ਗਿਆ ਪਰਵਾਨ ਨਹੀਂ ਚੜ੍ਹਿਆ। ਜਦੋਂ ਪਰਵਾਨ ਚੜ੍ਹਿਆ ਫਿਰ ਉਹ ਸਿੱਖ ਕਿਥੇ ਚੜ੍ਹ ਗਏ ਇਹ ਤੁਸੀਂ ਹਿਸਾਬ ਲਾ ਲਓ। ਸੋ ਇਹ ਤੁਹਾਡੇ ਆਪਣੇ ਕਰਨ ਦੀਆਂ ਗੱਲਾਂ ਨੇ।





# ਇਸ ਤਰ੍ਹਾਂ ਆਪਾਂ ਇੱਕਠੇ ਹੋ ਸਕਦੇ ਹਾਂ

ਅਸੀਂ ਰੇਲ ਵਿਚ ਬੈਠ ਜਾਂਦੇ ਹਾਂ, ਏਥੇ ਮਜਬੂਰਨ ਸਾਨੂੰ ਸਿਗਰਟਾਂ ਦਾ ਧੂੰਆਂ ਵੀ ਲੈਣਾ ਪੈਂਦਾ ਹੈ। ਓਥੇ ਵੀ ਸਫਰ ਅਸੀਂ ਕਰਦੇ ਹੀ ਹਾਂ, ਕਦੇ ਕਿਸੇ ਨੂੰ ਆਖ ਲਿਆ ਕੋਈ ਮੰਨ ਗਿਆ ਕੋਈ ਨਾ ਮੰਨਿਆ। ਫਿਰ ਆਪਣੇ ਨੱਕ ਅੱਗੇ ਰੁਮਾਲ ਦੇ ਕੇ ਬਹਿਣਾ ਪੈਂਦਾ ਹੈ। ਪਰ ਅਸੀਂ ਬੈਠਦੇ ਤਾਂ ਹਾਂ। ਕੀ ਕਾਲੀ ਚਿੱਟੀ ਪੱਗ ਏਦੂੰ ਵੀ ਮਾੜੀ ਹੈ ਕਿ ਅਸੀਂ ਆਪਸ ਵਿਚ ਬੈਠ ਕੇ ਗੱਲ ਵੀ ਨਹੀਂ ਕਰ ਸਕਦੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਧੰਨ ਏਸੇ ਵਾਸਤੇ ਆਖਿਆ ਜਾਂਦਾ ਹੈ ਕਿ ਭਾਂਵੇ ਕਈ ਪੱਖ ਹੋਰ ਵੀ ਨੇ — ਜਿਵੇਂ ਗੁਰਬਾਣੀ ਦੇ, ਰਾਗ ਦੇ ਸਿਲਸਲੇ ਵਿਚ — ਪਰ ਇਹ ਇਕ ਅਦੁੱਤੀ ਗੱਲ ਸੀ ਕਿ ੧੯੩੪ ਵਿਚ ਜਦੋਂ ਸਤਿਗੁਰੂ ਜੀ ਸਿਆਮ (ਥਾਈਲੈਂਡ) ਗਏ ਓਦੋਂ ਰੰਗੂਨ ਵੀ ਗਏ। ਉਹਨਾਂ ਰੰਗੂਨ ਸਿੰਘ ਸਭਾ ਗੁਰਦਵਾਰੇ ਵੇਖਿਆ ਕਿ ਉਹਨੂੰ ਜੰਦਰਾ ਵੱਜਾ ਹੋਇਆ ਹੈ। ਹੁਣ ਕਾਲੀ ਚਿੱਟੀ ਪੱਗ ਦਾ, ਦਸਾਂ ਬਾਰਾਂ ਦਾ, ਜਾਂ ਦੇਹਧਾਰੀ ਤੇ ਗ੍ਰੰਥ ਸਾਹਿਬ ਦਾ ਰੌਲਾ ਹੁੰਦਾ ਤਾਂ ਉਹਨਾਂ ਨੂੰ ਖੁਸ਼ੀ ਹੁੰਦੀ ਇਸ ਗੱਲ ਦੀ, ਪਰ ਸਤਿਗੁਰੂ ਜੀ ਨੂੰ ਬੜੀ ਚਿੰਤਾ ਹੋਈ ਇਸ ਗੱਲ ਦੀ ਕਿ ਇਹ ਸਿੰਘ ਸਭਾ ਦਾ ਗੁਰਦਵਾਰਾ ਹੈ ਇਹਨੂੰ ਜੰਦਰੇ ਕਿਉਂ ਵੱਜੇ ਨੇ?

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਆਦਤ ਇਸ ਤਰ੍ਹਾਂ ਦੇਹ ਕਰਕੇ ਬਣਾਈ ਸੀ ਕਿ ਜਿਥੇ ਜਾਣਾ ਹੈ ਗੁਰਦਵਾਰੇ ਜ਼ਰੂਰ ਜਾਣਾ ਹੈ। ਮੈਂ ਇਕ ਵਾਰੀ ਸਿੰਘਾਪੁਰ ਸਤਿਗੁਰੂ ਜੀ ਦੇ ਨਾਲ ਗਿਆ। ਓਥੇ ਪਤਾ ਨਹੀਂ ਕਿੰਨੇ ਹੀ ਗੁਰਦਵਾਰੇ ਨੇ। ਇਹ ਮਜ਼੍ਹਬੀਆਂ ਦਾ ਗੁਰਦਵਾਰਾ ਹੈ, ਇਹ ਰਵਿਦਾਸੀਆਂ ਦਾ ਗੁਰਦਵਾਰਾ ਹੈ, ਐਹ ਤੀਸਰਿਆਂ ਦਾ ਹੈ, ਬੜੇ ਹੀ ਗੁਰਦਵਾਰੇ ਨੇ ਓਥੇ। ਉਹਨਾਂ (ਸਤਿਗੁਰੂ ਪ੍ਰਤਾਪ ਸਿੰਘ) ਨੇ ਹਰ ਗੁਰਦਵਾਰੇ ਵਿਚ ਜਾਣਾ, ਜਾਕੇ ਮੱਥਾ ਟੇਕ ਕੇ ਜੇ ਕਿਸੇ ਨੇ ਅੱਗੇ ਆਖਿਆ ਤਾਂ ਬੈਠ ਜਾਣਾ ਨਹੀਂ ਤੇ ਚੁੱਪ ਕਰਕੇ ਪਿਛਲੇ ਪਾਸੇ ਬੈਠ ਕੇ ਥੋੜ੍ਹਾ ਚਿਰ, ਆ ਜਾਣਾ। ਇਸ ਲਈ ਉਹਨਾਂ ਨੇ ਓਥੇ (ਰੰਗੂਨ) ਦਾ ਗੁਰਦਵਾਰਾ ਵੇਖਿਆ ਤੇ ਪਤਾ ਕੀਤਾ। ਉਹਨਾਂ ਅਗੋਂ ਆਖਿਆ ਜੀ ਏਥੇ ਲੜਾਈ ਹੋ ਗਈ ਸੀ। ਲੜਾਈ ਕਿਹੜੀ ਗੱਲੋਂ ਹੋ ਗਈ? ਓਥੇ ਕੋਈ ਨਾਮਧਾਰੀ-ਅਕਾਲੀਆਂ ਦਾ ਰੌਲਾ ਨਹੀਂ ਸੀ, ਹਿੰਦੂਆਂ-ਸਿੱਖਾਂ ਦਾ, ਨਿਰੰਕਾਰੀਆਂ-ਅਕਾਲੀਆਂ ਦਾ ਰੌਲਾ ਨਹੀਂ ਸੀ। ਰੌਲਾ ਕੀ ਸੀ, ਕਿ ਸਿਵਲੀਅਨ ਪ੍ਰਧਾਨ ਬਣੇ ਜਾਂ ਮਿਲਟਰੀ ਵਾਲਾ ਬਣੇ। ਇਸ ਗੱਲ ਦੇ ਰੌਲੇ ਤੋਂ ਕੁਰਸੀਆਂ ਮਾਰ ਮਾਰ ਕੇ ਇਕ ਦੂਜੇ ਦੇ ਸਿਰ ਪਾੜੇ ਤੇ ਜਮਾਨਤਾਂ ਹੋਈਆਂ। ਜਿਸ ਤਰ੍ਹਾਂ ਦਾ ਉਹ ਸਿਲਸਲਾ ਹੁੰਦਾ ਹੈ ਹੋਇਆ ਤੇ ਦੋਹਾਂ ਧਿਰਾਂ ਦੇ ਆਦਮੀ ਅੰਦਰ ਹੋ ਗਏ, ਫਿਰ ਗੁਰਦੁਆਰਾ ਖੁੱਲ੍ਹਣਾ ਕਿਥੋਂ ਸੀ। ਇਸ ਵਾਸਤੇ ਉਹਨਾਂ (ਸਤਿਗੁਰੂ ਪ੍ਰਤਾਪ ਸਿੰਘ ਜੀ) ਨੂੰ ਬੜਾ ਤਰਸ ਆਇਆ ਏਸ ਗੱਲ

ਤੇ ਅਰ ਬੜੀ ਸੰਗ ਲੱਗੀ ਕਿ ਸਿੱਖਾਂ ਨੇ ਐਸ ਤਰ੍ਹਾਂ ਕੀਤਾ ਹੈ।

ਸਿਆਮ ਤੋਂ ਆ ਕੇ ਸ੍ਰੀ ਭੈਣੀ ਸਾਹਿਬ ਇਕ 'ਗੁਰੂ ਨਾਨਕ ਨਾਮ ਲੇਵਾ' ਕਾਨਫਰੰਸ ਬੁਲਾਈ ਜਿਹਦੇ ਵਿਚ ਕੁਝ ਸੱਜਣ ਐਸੇ ਆਏ ਜਿਨ੍ਹਾਂ ਨੇ ਇਹ ਆਖਿਆ ਕਿ ਏਥੇ ਜੇ ਦਸਾਂ ਪਾਤਸ਼ਾਹੀਆਂ ਦੀ ਅਰਦਾਸ ਹੋਣੀ ਹੈ ਤਾਂ ਅਸਾਂ ਆਉਣਾ ਹੈ। ਸਤਿਗੁਰਾਂ ਆਖਿਆ, ਜਦੋਂ ਤੁਸਾਂ ਕਰਨੀ ਹੈ ਦਸਾਂ ਦੀ ਕਰੋ, ਜਦੋਂ ਅਸਾਂ ਕਰਨੀ ਹੈ ਓਦੋਂ ਬਾਰਾਂ ਦੀ ਕਰਾਂਗੇ ਤੇ ਇਹਦੇ ਵਿਚ ਕੋਈ ਰੌਲੇ ਵਾਲੀ ਗੱਲ ਹੀ ਨਹੀਂ। ਉਹ ਤਿੰਨ ਜਾਂ ਚਾਰ ਦਿਨ ਦਾ ਸਮਾਗਮ ਹੋਇਆ। ਬੜਾ ਹੀ ਅਨੰਦਮਈ ਸਮਾਗਮ ਹੋਇਆ, ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਤੇਜਾ ਸਿੰਘ ਭੁੱਚਰ ਜਿੰਨੇ ਪੁਰਾਣੇ ਸਿੱਖ ਲੀਡਰ ਉਸ ਵੇਲੇ ਦੇ ਸਨ ਸਾਰੇ ਬੁਲਾਏ ਸਨ। ਹੋਰ ਵੀ ਨਿਹੰਗ ਸਿੰਘ, ਨਿਰਮਲੇ ਜਾਂ ਉਦਾਸੀ ਜਿੰਨੇ ਵੀ ਸਨ ਗੁਰੂ ਨਾਨਕ ਨਾਮ ਲੇਵਾ, ਸਾਰਿਆਂ ਨੂੰ ਬੁਲਾਇਆ ਗਿਆ ਸੀ ਅਤੇ ਸਾਰੇ ਪਹੁੰਚੇ ਸਨ।

ਉਹਨਾਂ ਦਿਨਾਂ ਵਿਚ ਭਾਈ ਸਾਹਿਬ ਅਰਜਨ ਸਿੰਘ ਬਾਗੜੀਆਂ ਵਾਲੇ ਜਿਹੜੇ ਰਾਜਿਆਂ ਦੇ ਆਗੂ ਦੱਸੇ ਜਾਂਦੇ ਸਨ, ਸਾਰੇ ਦਿਨ ਅਰਦਾਸ ਉਹਨਾਂ ਨੇ ਕੀਤੀ। ਅਰ ਉਹਨਾਂ ਦਿਨਾਂ ਵਿਚ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਰਿਹਾ। ਅਸੀਂ ਤੇ ਜਦੋਂ ਭੋਗ ਪਾਉਣਾ ਹੈ ਓਦੋਂ ਹੀ ਪ੍ਰਕਾਸ਼ ਕਰਦੇ ਹਾਂ ਪਰ ਜੇ ਦੂਸਰਿਆਂ ਲਈ ਉਸ ਤਰ੍ਹਾਂ ਕਰ ਦੇਈਏ ਕਿ ਉਹਨਾਂ ਨੂੰ ਸਾਡੇ ਨਾਲ ਪਿਆਰ ਲੱਗੇ, ਅਸੀਂ ਇਕੱਠੇ ਹੋ ਕੇ ਬਹਿ ਸੱਕੀਏ ਤਾਂ ਇਹਦੇ ਨਾਲ ਸਾਨੂੰ ਕੋਈ ਫਰਕ ਨਹੀਂ ਪੈਂਦਾ।

ਉਸ ੧੯੩੪ ਦੇ ਸਾਲ ਵਿਚ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਰੀਕਾਰਡ ਹੋਇਆ ਹੈ ਕਿ ਸਾਨੂੰ ੭੦ ਜਾਂ ੭੫ ਫੀ ਸਦੀ ਆਪਸ ਵਿਚ ਇਕੱਠੇ ਹੋਣ ਦਾ ਮੌਕਾ ਮਿਲਿਆ। ਇਹੋ ਗੱਲ ੧੯੫੯ ਵਿਚ ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਦਾ ਸਰੀਰ ਸ਼ਾਂਤ ਹੋਇਆ ਗਿਆਨੀ ਕਰਤਾਰ ਸਿੰਘ ਹੋਰਾਂ ਨੇ ਏਥੇ (ਸ੍ਰੀ ਭੈਣੀ ਸਾਹਿਬ) ਆ ਕੇ ਆਖੀ ਕਿ ਮਹਾਰਾਜ ਪਰਤਾਪ ਸਿੰਘ ਨੇ ਇਕ ਮੀਲ ਪੱਥਰ ਗੱਡਿਆ ਸੀ, ਉਸ ਤੋਂ ਅੱਗੇ ਕੋਈ ਹੋਏਗਾ ਤੇ ਵੇਖਾਂਗੇ। ਮੈਨੂੰ ਉਹ ਸਾਰੇ ਸ਼ਬਦ ਯਾਦ ਨਹੀਂ। ਉਹ ਇਕ ਬੜਾ ਵੱਡਾ ਕੰਮ ਉਹਨਾਂ ਨੇ ਕੀਤਾ, ਜੋ ਏਥੇ ਸੱਦ ਕੇ ਦਸਾਂ ਪਾਤਸ਼ਾਹੀਆਂ ਦੀ ਅਰਦਾਸ ਕਰਾਈ।

ਜੇ ਕਿਤੇ ਅਸੀਂ ਵੀ ਆਪਣੇ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤੱਕ ਜਿੰਨੇ ਵੀ ਗੁਰਦਵਾਰੇ ਨੇ ਉਹਨਾਂ ਵਿਚ ਜਾ ਕੇ ਆਪਣੇ ਤਰੀਕੇ ਨਾਲ ਦਿਵਾਨ ਲਾ ਸਕੀਏ। ਕੋਈ ਮਹੀਨੇ ਵਿਚ ਇਕ ਦਿਨ, ਸਾਲ 'ਚ ਇਕ ਦਿਨ, ਦੋ ਸਾਲਾਂ ਵਿਚ ਇਕ ਦਿਨ ਹੋ ਜਾਏ, ਸਾਨੂੰ ਵੀ ਖੁਲ੍ਹ ਹੋ ਜਾਏ ਜਿਸ ਨਾਲ ਇਕੱਠੇ ਬਹਿਣ ਦਾ ਸਾਡਾ ਉਪਰਾਲਾ ਹੋ ਸਕੇ। ਆਪਸ ਵਿਚ ਅਨੰਦ ਮਾਣ ਲਿਆ ਜਾਵੇ। ਅਕਾਲੀ ਸਿੰਘ ਦਿਵਾਨ ਲਾਉਣ ਨਾਮਧਾਰੀ ਸਿੱਖ ਸੁਣਨ, ਨਾਮਧਾਰੀ ਸਿੰਘ ਦਿਵਾਨ ਲਾਉਣ, ਦੂਜੇ ਸਿੱਖ ਸੁਣਨ।

ਮੈਂ ਤੁਹਾਨੂੰ ਇਕ ਵੇਰਾਂ ਦੀ ਗੱਲ ਦੱਸਾਂ ਕਿ ਸਤਿਗੁਰਾਂ ਦੀ ਕਿਰਪਾ ਨਾਲ ਉਹਨਾਂ ਮੇਰੇ ਕੋਲੋਂ ਇਹ ਕਰਵਾਇਆ। 'ਗੁਰੂ ਗ੍ਰੰਥ ਸਾਹਿਬ ਡੇ' ਨੌਟਿੰਗਮ (ਯੂ. ਕੇ.) ਵਿਚ ਮਨਾਇਆ ਜਾ

ਰਿਹਾ ਸੀ। ਮੈਨੂੰ ਓਥੇ ਜਾਣ ਦਾ ਮੌਕਾ ਮਿਲਿਆ। ਮੈਂ ਸਮਝਦਾਂ ਹਰ ਨਾਮਧਾਰੀ ਨੂੰ ਨਾਮਧਾਰੀ ਰਹਿੰਦਿਆਂ ਓਥੇ 'ਗੁਰੂ ਗ੍ਰੰਥ ਸਾਹਿਬ ਡੇ' ਐਸ ਤਰ੍ਹਾਂ ਮਨਾਉਣਾ ਚਾਹੀਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲੀ ਜਾਂ ਨਹੀਂ, ਏਸ ਦੀ ਚਰਚਾ ਕਰਨ ਦੀ ਥਾਂ ਅਸੀਂ ਉਹਨਾਂ ਨੂੰ ਆਖੀਏ ਕਿ ਇਹਦੇ ਵਿਚ, ਬਾਣੀ ਵਿਚ ਲਿਖਿਆ ਹੈ –ਸਵੇਰੇ ਉਠੋ, ਇਸ਼ਨਾਨ ਕਰੋ, ਭਜਨ ਕਰੋ, ਬਾਣੀ ਪੜ੍ਹੋ, ਐਹ ਕੁਛ ਕਰੋ, ਦਾਨ ਪੁੰਨ ਕਰੋ, ਇਸ ਤਰ੍ਹਾਂ ਆਪਸ ਵਿਚ ਇਕੱਠੇ ਬਹਿ ਕੇ ਗੱਲ ਕਰ ਸਕਦੇ ਹਾਂ। ਉਹਨਾਂ ਨੂੰ ਇਸ ਗੱਲ ਦਾ ਕੋਈ ਇਤਰਾਜ਼ ਨਹੀਂ ਹੋਣਾ ਕਿਉਂਕਿ ਇਹ ਤੇ ਲਿਖਿਆ ਹੀ ਹੋਇਆ ਹੈ ਓਥੇ ਕਿ ਇਹ ਕਰਨਾ ਹੈ ਏਸ ਤਰ੍ਹਾਂ। ਸੋ ਇਸ ਤਰ੍ਹਾਂ ਆਪਾਂ ਇਕੱਠੇ ਹੋ ਸਕਦੇ ਹਾਂ।



# ਸਤਿਗੁਰੂ ਦੀ ਸੇਵਾ ਕੀ ਹੈ ?

***ਹਰਿ ਕੇ ਸੇਵਕ ਜੋ ਹਰਿ ਭਾਏ ਤਿਨੑ ਕੀ ਕਥਾ ਨਿਰਾਰੀ ਰੇ।।***

ਇਸ ਜਗਤ ਦੇ ਸੁਖ ਨੂੰ ਮਿਥਿਆ ਕਰਕੇ ਝੂਠਾ ਕਰਕੇ ਮੰਨੇ ਤਾਂ ਕਿ ਪਰਲੋਕ ਦੇ ਸੁਖ ਨੂੰ ਹਾਸਲ ਕਰ ਸਕੇ।

ਸਤਿਗੁਰੂ ਦੀ ਸੇਵਾ ਕੀ ਹੈ? ਹਰ ਵੇਲੇ ਸਤਿਗੁਰੂ ਨੂੰ ਯਾਦ ਰੱਖਣਾ। ਯਾਦ ਰੱਖਣ ਦਾ ਕਿੰਨਾ ਅਸਰ ਹੁੰਦਾ ਹੈ? ਕਹਿੰਦੇ ਹਨ ਕਿ ਕੂੰਜਾਂ ਜਿਹੜੀਆਂ ਨੇ ਬਰਫ ਦੇ ਵਿਚ ਆਂਡੇ ਦੇ ਕੇ ਆਉਂਦੀਆਂ ਨੇ, ਜਿਸ ਵੇਲੇ ਸਿਆਲ ਆਉਂਦਾ ਹੈ। ਤੁਹਾਨੂੰ ਪਤੈ ਸਿਆਲ ਵਿਚ ਕੂੰਜਾਂ ਬੜੀਆਂ ਆਉਂਦੀਆਂ ਨੇ। **ਕਤਕ ਕੂੰਜਾਂ** ......................। ਉਹ ਕੂੰਜਾਂ ਜਿਹੜੀਆਂ ਹਨ, ਜਿਸ ਵੇਲੇ ਆਂਡੇ ਦੇ ਕੇ ਆਉਂਣ, ਬੱਚੇ ਦੇ ਕੇ ਆਉਣ, ਜਿਹੜੇ ਉਹਨੂੰ ਯਾਦ ਰਹਿ ਜਾਣ, ਮੰਨ ਲਓ ਜੇ ਚਾਰ ਆਂਡੇ ਨੇ ਤੇ ਤਿੰਨ ਯਾਦ ਰਹਿ ਜਾਣ ਤਾਂ ਚੌਥਾ ਜਿਹੜਾ ਯਾਦ ਨਹੀਂ ਰਿਹਾ ਉਹ ਗਲ ਗਿਆ, ਉਹ ਨਹੀਂ ਬਚਿਆ। ਜਿਹੜੇ ਯਾਦ ਰਹਿ ਜਾਣ ਓਹ ਬਚਦੇ ਨੇ। ਏਸੇ ਤਰਾਂ ਸਤਿਗੁਰੂ ਨੇ ਬਾਣੀ ਵਿਚ ਲਿਖਿਐ—

***ਊਡੇ ਊਡਿ ਆਵੈ ਸੈ ਕੋਸਾ ਤਿਸ ਪਾਛੈ ਬਚਰੇ ਛਰਿਆ।।***<br>
***ਤਿਨ ਕਵਣੁ ਖਿਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ।।***

ਸਿਮਰਨ ਦੀ ਏਨੀ ਤਾਕਤ ਏ, ਓਥੇ ਉਹਨਾਂ ਦੀ ਪਾਲਣਾ ਪੋਸ਼ਣਾ ਹੁੰਦੀ ਜਾਂਦੀ ਹੈ। ਜੇ ਅਸੀਂ ਸਤਿਗੁਰੂ ਦਾ ਸਿਮਰਨ ਕਰਾਂਗੇ ਉਹਦੀ ਬਾਰ ਬਾਰ ਯਾਦ ਕਰਾਂਗੇ ਤਾਂ ਅਸੀਂ ਸਤਿਗੁਰੂ ਦੀ ਯਾਦ ਵਿਚ ਆ ਜਾਂਦੇ ਹਾਂ, ਫਿਰ ਸਾਨੂੰ ਦੁਖ ਤਕਲੀਫ ਕੋਈ ਨਹੀਂ ਰਹਿੰਦਾ।

***ਹਰਿ ਕੀ ਸੇਵਾ ਚਾਕਰੀ ਸਚੈ ਸਬਦਿ ਪਿਆਰਿ।।***

ਸਤਿਗੁਰੂ ਦੀ ਸੇਵਾ ਕੀ ਹੈ? ਉਹਨੂੰ ਹਰ ਵੇਲੇ ਯਾਦ ਰੱਖਣਾ, ਉਸਦੇ ਨਾਮ ਨੂੰ ਜਪਣਾ। ਇਹ ਸਤਿਗੁਰੂ ਦੀ ਸੇਵਾ ਹੈ ਜਾਂ ਇਹ ਸਮਝ ਲਓ ਕਿ

***ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ।।***

ਇਹ ਸਤਿਗੁਰੂ ਦੀ ਸੇਵਾ ਹੈ।

***ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ।।***

ਉਹ ਸੇਵਾ ਕਰੇ ਜੋ ਸਤਿਗੁਰੂ ਨੂੰ ਚੰਗੀ ਲਗੇ ਅਤੇ ਉਸਨੂੰ ਹਮੇਸ਼ਾਂ ਯਾਦ ਰੱਖੇ। ਇਹਦੇ ਤੋਂ ਚੰਗਾ ਹੋਰ ਕੰਮ ਕੋਈ ਹੈ ਹੀ ਨਹੀਂ।



# ਨੌਜਵਾਨ ਕੀ ਕਰਨ

ਥਾਈਲੈਂਡ ਵਿਖੇ ਸੱਚੇ ਪਾਤਸ਼ਾਹ (ਸ੍ਰੀ ਸਤਿਗੁਰੂ ਪਰਤਾਪ ਸਿੰਘ) ਦੇ ਉਪਦੇਸ਼ ਵਿਚ ਰਿਕਾਰਡ ਹੋਇਆ ਹੈ ਕਿ ਐਨੇ ਵਜੇ ਨੌਜਵਾਨ ਆਉਣ, ਓਥੇ ਬੁੱਢੇ ਨਾ ਆਉਣ। ਨੌਜਵਾਨ ਆਏ ਤੇ ਅਗਵਾਈ ਦਿੱਤੀ ਸਤਿਗੁਰਾਂ ਨੇ। ਇਸ ਵਾਸਤੇ ਕਿ ਘਰ ਦਾ ਕੰਮ ਤੁਸਾਂ ਨੌਜਵਾਨਾਂ ਚਲਾਉਣਾ ਹੈ, ਸਮਾਜ ਦਾ ਤੁਸਾਂ ਚਲਾਉਣਾ ਹੈ ਤੇ ਸਾਧ ਸੰਗਤ ਦਾ ਤੁਸਾਂ ਚਲਾਉਣਾ ਹੈ। ਇਨ੍ਹਾਂ ਦੇ ਆਪਣੇ ਆਪਣੇ ਤਰੀਕੇ ਨੇ। ਉਹ ਪੂਰੇ ਸਿੱਖ ਜਾਣ ਫੇਰ ਪੂਰੇ ਕੰਮ ਚਲਦੇ ਨੇ। ਘਰ ਦਾ ਕੰਮ ਘਰ ਦੇ ਤਰੀਕੇ ਨਾਲ, ਸਮਾਜ ਦਾ ਸਮਾਜ ਦੇ ਤਰੀਕੇ ਨਾਲ ਤੇ ਸਾਧ ਸੰਗਤ ਦਾ ਕੰਮ ਸਾਧ ਸੰਗਤ ਦੇ ਤਰੀਕੇ ਨਾਲ।

ਏਥੇ ਤੁਹਾਨੂੰ ਸਿਰਫ ਇਸ ਵਾਸਤੇ ਸੱਦਿਆ ਹੈ ਕਿ ਸਾਧ ਸੰਗਤ ਦਾ ਕੰਮ ਕਿਹੜੇ ਤਰੀਕੇ ਨਾਲ ਚਲਦਾ ਹੈ। ਉਹ ਤਰੀਕੇ ਸਿੱਖ ਕੇ ਜਾਓ। ਏਥੇ ਸਿੱਖ ਕੇ ਜਾਓ ਤੇ ਸਾਰੇ ਆਪੋ ਆਪਣੇ ਪਿੰਡਾਂ ਸ਼ਹਿਰਾਂ ਤੇ ਹੋਰ ਥਾਵਾਂ ਉੱਤੇ ਜਾ ਕੇ ਉਹਦਾ ਪ੍ਰਚਾਰ ਪ੍ਰਸਾਰ ਕਰੋ ਤਾਕਿ ਸਤਿਗੁਰੂ ਰਾਮ ਸਿੰਘ ਜੀ ਦਾ ਝੰਡਾ ਹੋਰ ਉੱਚਾ ਕਰ ਸਕੀਏ।

ਕਈ ਕਈ ਸਰੀਰ ਆਪੇ ਹੀ ਕੰਮ ਕਰਦੇ ਰਹਿੰਦੇ ਨੇ, ਆਖਣਾ ਨਹੀਂ ਪੈਂਦਾ, ਨਾ ਉਹ ਇਨਾਮ ਲੈਣਾ ਚਾਹੁੰਦੇ ਨੇ ਨਾ ਉਹ ਨਰਾਜ਼ ਹੁੰਦੇ ਨੇ, ਉਹ ਬਹੁਤ ਚੰਗੇ ਕੰਮ ਕਰਦੇ ਨੇ।

ਏਥੇ ਗੁਰਦੇਵ ਸਿੰਘ ਵੈਦ ਰਹਿੰਦੇ ਨੇ। ਉਹਨਾਂ ਨੂੰ ਸ਼ਾਇਦ ਹੀ ਕਿਸੇ ਫੰਕਸ਼ਨ ਵਿਚ ਕਿਤੇ ਲੈਕਚਰ ਕਰਦੇ ਵੇਖਿਆ ਹੋਵੇ। ਪਰ ਉਹ ਕੰਮ ਬਹੁਤ ਚੰਗੇ ਕਰਦੇ ਨੇ। ਬਨਾਰਸ ਵਿਚ ਸੰਪੂਰਨਾਂ ਨੰਦ ਯੂਨੀਵਰਸਿਟੀ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਚੇਅਰ ਸਥਾਪਤ ਕਰਨ ਵਾਸਤੇ ਉਹਨਾਂ ਦਾ ਬਹੁਤ ਵੱਡਾ ਹਿੱਸਾ ਹੈ। ਓਥੇ ਉਹ ਕੰਮ ਕਰਵਾ ਰਹੇ ਨੇ। ਵੱਡੇ ਵੱਡੇ ਪੰਡਤਾਂ ਨਾਲ ਉਹਨਾਂ ਦਾ ਪਿਆਰ ਬਣਿਆ ਹੈ। ਉਹਨਾਂ ਨੂੰ ਏਥੇ ਲਿਆ ਕੇ ਉਹਨਾਂ ਵਿਚੋਂ ਕਿਸੇ ਦੀਆਂ ਅੱਖਾਂ ਬਣਵਾਈਆਂ ਨੇ ਤੇ ਕੁਝ ਦਾ ਇਲਾਜ ਕਰਵਾਇਆ ਹੈ, ਇਹ ਕੰਮ ਬਹੁਤ ਉੱਦਮ ਕਰਕੇ ਕਰਦੇ ਨੇ।

ਹੋਰ ਵੀ ਕਈ ਐਸੇ ਸਰੀਰ ਨੇ ਜਿਹੜੇ ਕੰਮ ਕਰਦੇ ਨੇ। ਇਕ ਸੁੱਚਾ ਸਿੰਘ ਦਾ ਲੜਕਾ ਬੈਂਕਾਕ ਰਹਿੰਦਾ ਹੈ ਉਹਨੇ ਐਨਸਾਈਕਲੋ-ਪੀਡੀਆ ਬ੍ਰਿਟੇਨਕਾ ਦਾ ਨਾਮਧਾਰੀ ਸਿੱਖਾਂ ਬਾਰੇ ਅਤੇ ਸਤਿਗੁਰੂ ਰਾਮ ਸਿੰਘ ਬਾਰੇ ਪੜ੍ਹਿਆ। ਉਹਨੇ (ਐਡੀਟੋਰੀਅਲ ਗਰੁਪ) ਬਣਾਉਣ ਵਾਲਿਆਂ ਨੂੰ ਲਿਖਿਆ, ਤੁਸਾਂ ਆਹ ਜਿਹੜੀਆਂ ਐਂਟਰੀਆਂ ਕੀਤੀਆਂ ਨੇ, ਦਾਖਲੇ ਕੀਤੇ ਨੇ, ਇਹਨਾਂ ਵਿਚ ਏਹ ਗਲਤੀਆਂ ਨੇ। ਉਨ੍ਹਾਂ ਮੰਨੀਆਂ ਤੇ ਕਿਹਾ ਅਸੀਂ ਸੁਧਾਰ ਕਰਾਂਗੇ। ਇਹ ਉਹ ਬੰਦੇ ਨੇ ਜਿਨ੍ਹਾਂ ਨੂੰ ਨਾਮਧਾਰੀ ਦਰਬਾਰ ਨੇ ਕੋਈ ਆਦੇਸ਼ ਦਿੱਤਾ ਜਾਂ ਕਿਸੇ ਸੂਬੇ ਨੇ ਕਿਹਾ

ਹੋਵੇ, ਇਹ ਬਿਨਾ ਕਹੇ ਕਰਦੇ ਨੇ। ਉਹਨਾਂ ਵਾਂਗ ਸਾਰੇ ਹੀ ਇਸ ਤਰ੍ਹਾਂ ਕੰਮ ਕਰੀਏ ਜਿਨ੍ਹਾਂ ਨਾਲ ਸਤਿਗੁਰੂ ਦਾ ਪ੍ਰਚਾਰ ਕਰ ਸਕੀਏ। ਸਾਡੇ ਇਸ ਜੀਵਨ ਦਾ ਉੱਧਾਰ ਹੋ ਸਕੇ। ਸਭ ਤੋਂ ਜ਼ਰੂਰੀ ਚੀਜ਼ ਹੈ ਜਿਹੜਾ ਗੁਟਕੇ ਵਿਚ ਰਹਿਤਨਾਮਾ ਸਤਿਗੁਰੂ ਰਾਮ ਸਿੰਘ ਜੀ ਦਾ ਲਿਖਿਆ ਹੈ ਉਹ ਪੜ੍ਹਿਆ ਕਰੋ ਸਾਰੇ। ਪੜ੍ਹ ਕੇ ਉਹਦੇ ਅਨੁਸਾਰ ਜਿੰਨਾ ਕੁ ਚਲ ਸਕਦੇ ਹੋ ਵੱਧ ਤੋਂ ਵੱਧ ਚੱਲਿਆ ਜਾਏ।

ਤੜਕੇ ਉਠ ਕੇ ਸਣ ਕੇਸੀਂ ਇਸ਼ਨਾਨ ਕਰਿਆ ਕਰੋ, ਭਜਨ ਕਰਿਆ ਕਰੋ, ਬਾਣੀ ਪੜ੍ਹਿਆ ਕਰੋ। ਤੇ ਕੋਸ਼ਿਸ਼ ਕਰਿਆ ਕਰੋ ਕਿ ਬਹੁਤਾ ਵਕਤ ਸਾਡਾ ਨਾਮ ਸਿਮਰਨ ਵਿਚ ਬੀਤੇ। ਬਾਹਰ ਕੋਈ ਵਿਹਾਰ ਕਰਦੇ ਹੋ ਕੋਈ ਕੰਮ ਕਰਦੇ ਹੋ ਕੰਮਾਂ ਉਤੇ ਸਾਈਕਲਾਂ ਬੱਸਾਂ ਕਾਰਾਂ ਉੱਤੇ ਜਾਂਦੇ ਹੋ, ਹਲ ਵਾਹੁੰਦੇ ਹੋ, ਮੂੰਹ ਤੁਹਾਡੇ ਸਭ ਦੇ ਵਿਹਲੇ ਹੁੰਦੇ ਹਨ। ਤੁਸੀਂ ਭਜਨ ਕਰਿਆ ਕਰੋ। ਜਿਨਾਂ ਨਾਮ ਸਿਮਰਨ ਕਰੋਗੇ ਓਨੀ ਤਾਕਤ ਵਧੇਗੀ। ਨਾਮ ਸਿਮਰਨ ਕਰਨ ਵੇਲੇ ਹਰ ਵੇਲੇ ਸਤਿਗੁਰੂ ਰਾਮ ਸਿੰਘ ਜੀ ਨੂੰ ਮਨ ਵਿਚ ਵਸਾ ਕੇ ਕਰੋ। ਇਹ ਅਰਦਾਸ, ਇਹ ਇੱਛਾ ਮਨ ਵਿਚ ਕਰੋ ਕਿ ਸਾਨੂੰ ਸਤਿਗੁਰਾਂ ਦੇ ਦਰਸ਼ਨ ਹੋਣ। ਦਰਸ਼ਨ ਤਾਂ ਸਤਿਗੁਰਾਂ ਦੇ ਹੋਣੇ ਈ ਨੇ, ਸਾਡੀ ਇਹ ਇੱਛਾ ਹੋਵੇਗੀ ਤਾਂ ਸਾਡਾ ਭਲਾ ਹੋਵੇਗਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਹਨ, ਉਹਨਾਂ ਨੇ ਹੁਕਮ ਕੀਤਾ ਹੈ ਕਿ ਉਹ ਸਮਾਂ ਦੂਰ ਨਹੀਂ, ਨੇੜੇ ਹੀ ਹੈ ਜਦੋਂ ਸਤਿਗੁਰਾਂ ਦੇ ਦਰਸ਼ਨ ਹੋਣੇ ਨੇ। ਕਿੰਨਾ ਨੇੜੇ ਹੈ ਇਹ ਸਤਿਗੁਰੂ ਜਾਣਦੇ ਨੇ। ਦਰਸ਼ਨ ਹੋਣਾ ਜ਼ਰੂਰ ਹੈ। ਅੱਜ ਹੋਣ ਜਾਂ ਕਲ੍ਹ ਹੋਣ ਜਾਂ ਦਸ ਸਾਲਾਂ ਨੂੰ ਹੋਣ। ਦ੍ਰਿੜ੍ਹ ਨਿਸਚਾ ਤੁਹਾਡਾ ਚਾਹੀਦਾ ਹੈ। ਤਾਂਕਿ ਸਾਡਾ ਜਿਸ ਵੇਲੇ ਸਰੀਰ ਚੱਲੇ ਉਸ ਵੇਲੇ ਸਤਿਗੁਰੂ ਦੇ ਚਰਨਾਂ ਵਿਚ ਮਨ ਲੱਗਾ ਹੋਵੇ। ਕ੍ਰਿਪਾ ਹੋਵੇ ਸਤਿਗੁਰਾਂ ਦੇ ਚਰਨਾਂ ਵਿਚ ਹੀ ਬਰਾਜੀਏ।

ਇਕ ਇਕ ਘੰਟਾ ਨਾਮ ਸਿਮਰਨ ਹਰ ਜੀਅ ਪ੍ਰਤੀ ਰੋਜ਼ਾਨਾ ਤੇ ਘਰ ਪ੍ਰਤੀ ਆਦਿ ਜਾਂ ਦਸਮ ਗ੍ਰੰਥ ਦਾ ਪਾਠ ਮਹੀਨੇ ਦਾ ਜ਼ਰੂਰ ਕਰਿਆ ਕਰੋ। ਜਿਨ੍ਹਾਂ ਨੂੰ ਪਾਠ ਕਰਨ ਦਾ ਸ਼ੌਕ ਹੋਵੇ ਉਹ ਏਥੇ ਸ੍ਰੀ ਭੈਣੀ ਸਾਹਿਬ ਆਕੇ ਆਪਣੇ ਬੱਚਿਆਂ ਨੂੰ ਪਾਠ ਸਿਖਾਉਣ। ਮਾਸਟਰ ਦਰਸ਼ਨ ਸਿੰਘ ਨੇ ਤੁਹਾਨੂੰ ਬੜਾ ਵੇਰਵੇ ਨਾਲ ਦੱਸਿਆ ਹੈ ਕਿ ਕੀ ਕੀ ਗਲਤੀਆਂ ਅਸੀਂ ਕਰਦੇ ਹਾਂ। ਮੈਨੂੰ ਤੁਹਾਡੀਆਂ ਗਲਤੀਆਂ ਦਾ ਪੂਰਾ ਨਹੀਂ ਪਤਾ ਪਰ ਆਮ ਤੌਰ ਤੇ ਜਿਥੇ ਦੋ ਲਾਵਾਂ ਲੱਗੀਆਂ ਹੁੰਦੀਆਂ ਹਨ ਇਕ ਲਾਂ ਚੁਪ ਕਰਕੇ ਲਾਹ ਦੇਂਦੇ ਹਾਂ। ***ਜਿਨ੍ਹਾਂ ਭੇਟਿਆ ਮੇਰਾ ਪੂਰਾ ਸਤਿਗੁਰੂ ਤਿਨ ਹਰਿ ਨਾਮ ਦ੍ਰਿੜਾਵੈ।।*** ਦੀ ਥਾਂ 'ਦ੍ਰਿੜਾਵੇ', ਆਖ ਦੇਂਦੇ ਹਾਂ। ਇਸ ਤਰ੍ਹਾਂ ਹੀ ਜਿਥੇ 'ਹ' ਲਗਾ ਹੁੰਦਾ ਹੈ ਓਥੇ 'ਲਾਂ' ਲਾ ਦੇਂਦੇ ਹਾਂ, ਕੰਮ ਆਪਣਾ ਸਾਰ ਲੈਂਦੇ ਹਾਂ। ਵੇਖ ਕੇ ਪੜ੍ਹੋ ਤੁਹਾਡੇ ਕੋਲ ਜਿਹੜੇ ਚੰਗੇ ਪੜ੍ਹੇ ਲਿਖੇ ਨੇ ਉਹਨਾਂ ਤੋਂ ਪੁੱਛੋ ਕਿ ਸਾਡੇ ਵਿਚ ਕੀ ਗਲਤੀਆਂ ਨੇ। ਇਹਨਾਂ ਗੱਲਾਂ ਵਲ ਪੂਰਾ ਧਿਆਨ ਦਿਓ। ਇਹ ਕੋਸ਼ਿਸ਼ ਕਰੋ ਕਿ ਸਾਡੇ ਮਨਾਂ ਵਿਚ ਕਿਸੇ ਵਾਸਤੇ ਈਰਖਾ ਦਵੈਸ਼ ਨਾ ਹੋਵੇ। ਅਸੀਂ ਖਿਮਾ ਕਰ ਸਕੀਏ, ਧੀਰਜ ਰੱਖੀਏ। ਕੋਈ ਮਾੜਾ ਚੰਗਾ ਬੋਲਦਾ ਏ, ਧੀਰਜ ਰੱਖੋ ਖਿਮਾ ਕਰੋ, ਮੈਂ ਏਨੀ ਅਰਜ਼ ਕਰਨੀ ਸੀ।



# ਸਿਨਮਾ ਨਾ ਵੇਖਿਆ ਕਰੋ

ਤੁਸੀਂ ਤੜਕੇ ਉਠਿਆ ਕਰੋ, ਸਣੇ ਕੇਸੀ ਇਸ਼ਨਾਨ ਕਰਿਆ ਕਰੋ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੂੰ ਯਾਦ ਰਖਿਆ ਕਰੋ। ਸੇਠ ਤਰਲੋਕ ਸਿੰਘ ਹੁਰਾਂ ਨੂੰ ਨਾਮਧਾਰੀ ਸੰਗਤ ਵਿਚ ਬਹੁਤ ਸਾਰੇ ਸਰੀਰ ਜਾਣਦੇ ਨੇ, ਬਾਹਰ ਵੀ ਬਹੁਤ ਜਾਣਦੇ ਨੇ। ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਏਨ੍ਹਾਂ ਬਾਰੇ ਆਪਣੇ ਉਪਦੇਸ਼ ਵਿਚ ਇਸ ਤਰ੍ਹਾਂ ਫੁਰਮਾਇਆ ਹੈ ਕਿ ਇਹ ਜਿੰਨੇ ਭਰਾ ਨੇ ਏਹਨਾਂ ਦੀ ਕੋਈ ਬਰਕਤ ਨਹੀਂ ਏਸ ਕੰਮ ਵਿਚ ਜੇਹੜਾ ਏਹਨਾਂ ਨੂੰ ਹੁਣ ਆਹ ਰੂਪ ਪ੍ਰਾਪਤ ਹੋਇਆ ਹੈ। ਪੈਸਾ ਧਨ, ਸੋਭਾ ਏਹਨਾ ਦੇ ਪਿਤਾ ਸੰਤ ਫੂਲਾ ਸਿੰਘ ਹੁਰਾਂ ਦੀ ਬਰਕਤ ਕਰਕੇ ਹੈ ਇਹ, ਉਹਨਾਂ ਦੀ ਸਾਰੀ ਦੇਣ ਤੇ ਕਿਰਪਾ ਹੈ।

ਸੱਚੇ ਪਾਤਸ਼ਾਹ ਨੇ ਇਹ ਵੀ ਆਖਿਆ ਕਿ ਸੰਤ ਫੂਲਾ ਸਿੰਘ ਸਾਡੇ ਤੋਂ ਉਮਰੋਂ ਵੱਡੇ ਨੇ ਫਿਰ ਵੀ ਸਾਡੇ ਆਉਣ ਤੋਂ ਪਹਿਲੋਂ ਆਸਾ ਦੀ ਵਾਰ ਵਿਚ ਪਹੁੰਚੇ ਹੁੰਦੇ ਨੇ। ਸਾਡੀਆਂ ਮੌਰਨਿੰਗ ਕਲੱਬਾਂ, ਨਾਈਟ ਕਲੱਬਾਂ ਨੇ ਖੋਹ ਲਈਆਂ ਨੇ। ਸਿੱਖਾਂ ਨੂੰ ਵੇਖੋ, ਹੁਣ ਤੁਸੀਂ ਗਿਣਤੀ ਕਰੋ ਸਵੇਰੇ ਆਸਾ ਦੀ ਵਾਰ ਕਿੰਨੇ ਵਜੇ ਲਗਦੀ ਹੈ ਸਿੱਖਾਂ ਦੀ, ਤੇ ਉਹਦੇ ਵਿਚ ਕਿੰਨੇ ਸਿੱਖ ਹੁੰਦੇ ਨੇ। ਤੇ ਸਿਨੀਮਿਆਂ ਵਿਚੋਂ ਬਾਹਰ ਖਲੋ ਕੇ ਗਿਣਤੀ ਕਰਿਆ ਕਰੋ ਕਿ ਸਿੱਖ ਕਿੰਨੇ ਕੁ ਨਿਕਲਦੇ ਨੇ। ਪੰਜਾਬ ਵਿਚ ਬੜਾ ਕੁਝ ਹੋਰ ਹੁੰਦਾ ਏ ਜੇ ਕਿਤੇ ਇਹ ਕੰਮ ਹੋ ਸਕੇ ਕੋਈ ਸਿਨਮਾ ਵੇਖਣ ਨਾ ਜਾਵੇ। ਸਿਨੀਮਿਆਂ ਵਾਲੇ ਆਪੇ ਸਿਨਮੇ ਚੁੱਕ ਕੇ ਲੈ ਜਾਣਗੇ। ਉਹਨਾਂ ਨੂੰ ਮਾਰਨ ਕੁਟਣ ਦੀ ਲੋੜ ਨਹੀਂ। ਸਿਰਫ ਇਹ ਜਿਹੜਾ ਸਤਿਗੁਰੂ ਰਾਮ ਸਿੰਘ ਜੀ ਨੇ ਸਾਨੂੰ ਦਾਨ ਦਿੱਤਾ ਹੈ 'ਅਸਹਿਯੋਗ,' ਉਹ ਕਰ ਦਿੱਤਾ ਜਾਵੇ ਤੇ ਆਪੇ ਹਟ ਜਾਣਗੇ ਸਿਨਮੇ। ਜਿਥੇ ਗਾਹਕ ਹੋਵੇਗਾ ਬਾਜ਼ਾਰ ਓਥੇ ਲਗਣਾ ਹੈ।

ਇਕ ਵੇਰ ਭੈਣੀ ਸਾਹਿਬ, ਏਥੇ ਆਪਣੇ ਮੇਲਿਆਂ ਤੇ ਬੰਦ ਕੀਤਾ ਹੁੰਦਾ ਹੈ ਕਿ ਕੋਈ ਦੁਕਾਨ ਨਾ ਲੱਗੇ। ਕੁਝ ਸਰੀਰਾਂ ਨੇ ਜਿਦ ਨਾਲ ਜਾਣਕੇ,—ਕਿਉਂਕਿ ਕਲਜੁਗ ਹੈ ਉਸਨੂੰ ਵੀ ਰਾਜ ਸਤਿਗੁਰਾਂ ਨੇ ਦਿੱਤਾ ਹੈ,—ਉਹਨਾਂ ਨੇ ਦੁਕਾਨਾਂ ਆਕੇ ਲਾ ਲਈਆਂ। ਨਾਮਧਾਰੀ ਸਾਧ ਸੰਗਤ ਨੂੰ ਅਰਜ਼ ਕੀਤੀ —ਕਿ ਕੋਈ ਜਾ ਕੇ ਦੁਕਾਨਾਂ ਤੋਂ ਚੀਜ਼ ਨਾ ਖਰੀਦੇ, ਨਾ ਚਾਹ ਪੀਵੇ। ਸਾਡੇ ਬੰਦੇ ਪਹਿਰੇ ਤੇ ਲੱਗੇ ਓਥੇ। ਮੇਲੇ ਤੋਂ ਬਾਅਦ ਪਤਾ ਲੱਗਾ ਕਿ ਉਹ ਦੁਕਾਨਦਾਰ ਸਾਰੇ ਨਿਰਾਸ਼ ਹੋ ਗਏ ਕਿ ਸਾਡੇ ਕੋਲ ਕੋਈ ਨਹੀਂ ਆਇਆ, ਸਾਡਾ ਤੇ ਦਿਵਾਲਾ ਨਿਕਲ ਗਿਆ ਹੈ, ਸਾਨੂੰ ਤੁਸੀਂ ਮਾਫੀ ਦਿਓ। ਸਾਡੇ ਬੰਦਿਆਂ ਨੇ ਇਹ ਗੱਲ ਦੱਸੀ ਕਿ ਸਾਰੇ ਮੇਲੇ ਵਿਚੋਂ ਇਕ ਸਿੰਘ ਨੇ ਚਾਹ ਪੀਤੀ ਹੈ ਜਾ ਕੇ। ਉਹ ਵੀ ਜਥੇਦਾਰ ਸੀ ਇਕ। ਇਹ ਆਗੂ ਹੀ ਖ਼ਰਾਬ ਕਰਦੇ ਨੇ।

ਪੰਡਤ ਗੁਪਾਲ ਸਿੰਘ ਹੁਰਾਂ ਦਾ ਭੁਪਾਲ ਵਿਚ ਦਿਵਾਨ ਲੱਗਾ ਤੇ ਉਹਨਾਂ ਨੇ ਮਾਸ ਸ਼ਰਾਬ ਛੁਡਾਇਆ ਬਹੁਤ ਸਾਰੇ ਸਰੀਰਾਂ ਦਾ ਤੇ ਫਿਰ ਕੋਈ ਦੂਸਰਾ ਗ਼ੈਰ ਨਾਮਧਾਰੀ ਜਥੇਦਾਰ ਚਲਾ ਗਿਆ। ਓਥੇ ਜਾ ਕੇ ਉਹਨਾਂ ਨੇ ਇਹ ਪ੍ਰਚਾਰ ਕੀਤਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਦਿੱਤਾ ਹੈ ਮਾਸ ਖਾਣ ਦਾ, ਇਸ ਵਾਸਤੇ ਮਾਸ ਖਾਣਾ ਚਾਹੀਦਾ ਹੈ। ਗਲਤ ਆਖਦੇ ਨੇ ਜਿਹੜਾ ਮਾਸ ਨਾ ਖਾਣਾ ਆਖਦੇ ਨੇ। ਸੋ ਇਹ ਆਗੂਆਂ ਦਾ ਆਪਣਾ ਪ੍ਰੋਗਰਾਮ ਹੁੰਦਾ ਹੈ। ਜਿਹੜਾ ਉਹਦੇ ਵਿਚ ਅੱਗੇ ਲਗਣ ਵਾਲਾ ਹੈ ਜੇ ਉਹ ਜ਼ਰਾ ਕੁ ਚੰਗਾ ਹੋਵੇ ਤਾਂ ਬਾਕੀ ਵੀ ਚੰਗੇ ਹੋ ਜਾਂਦੇ ਨੇ।

ਸੋ ਉਹਨਾਂ ਦੁਕਾਨਦਾਰਾਂ ਨੇ ਦੱਸਿਆ ਕਿ ਕਿਸੇ ਨੇ ਓਥੇ ਚਾਹ ਨਹੀਂ ਪੀਤੀ। ਇਸ ਅਸਹਿਯੋਗ ਦੇ ਨਾਲ ਓਥੋਂ ਦੁਕਾਨਾਂ ਉਠ ਗਈਆਂ। ਅਸਾਂ ਕਿਸੇ ਨੂੰ ਤਲਵਾਰ ਨਹੀਂ ਮਾਰੀ, ਕਿਸੇ ਨੂੰ ਗਾਲ੍ਹ ਨਹੀਂ ਕੱਢੀ, ਕੁਛ ਨਹੀਂ ਆਖਿਆ। ਇਹ ਸਤਿਗੁਰੂ ਰਾਮ ਸਿੰਘ ਜੀ ਨੇ ਏਡੀ ਵੱਡੀ ਸਾਨੂੰ ਦੇਣ ਦਿੱਤੀ ਹੈ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਸਾਰੇ ਸਿੱਖ, ਨਹੀਂ ਤੇ ਨਾਮਧਾਰੀ ਸਿਖਾਂ ਉਤੇ ਤੇ ਮੇਰਾ ਬਹੁਤਾ ਜ਼ੋਰ ਹੈ, ਤੁਸੀਂ ਬਿਲਕੁਲ ਨਾ ਸਿਨਮਾ ਵੇਖਿਆ ਕਰੋ। ਕੋਈ ਆਪਣੀ ਮੌਜ ਲੁਟਦਾ ਹੈ ਦੁਨੀਆਂ ਦੇ ਸਿਲਸਲੇ ਵਿਚ ਪਿਆ ਲੁੱਟੇ, ਤੁਹਾਡਾ ਕੋਈ ਮਤਲਬ ਨਹੀਂ ਏਸ ਕੰਮ ਨਾਲ।





# ਚਿੱਟਾ ਗੁਰਮੁਖੀ ਬਾਣਾ

ਆਹ ਜਿਹੜੇ ਦਸ ਦੇ ਕਰੀਬ ਦਿਨ ਲੰਘੇ ਨੇ, ਏਥੇ ਸਤਸੰਗ ਕਰਨ ਦਾ, ਭਜਨ ਬਾਣੀ ਕਰਨ ਦਾ, ਸਾਧ ਸੰਗਤ ਦੇ ਦਰਸ਼ਨਾਂ ਦਾ ਮੌਕਾ ਜਿਨ੍ਹਾਂ ਜਿਨ੍ਹਾਂ ਨੂੰ ਪ੍ਰਾਪਤ ਹੋਇਆ ਹੈ ਇਹ ਬੜੇ ਵੱਡੇ ਭਾਗਾਂ ਦੀ ਗੱਲ ਹੈ। ਐਸ ਵੇਲੇ ਕਲੂ-ਕਲੇਸ ਦਾ ਯੁਗ ਅਕਾਲ ਪੁਰਖ ਨੇ ਬਣਾ ਦਿੱਤਾ ਹੈ ਪਰ ਇਸ ਯੁਗ ਦੇ ਵਿਚ ਵੀ – ਜੇ ਅੱਗ ਬਲਦੀ ਦੇ ਵਿਚ ਕੋਈ ਬਰਫ ਰੱਖ ਦੇਵੇ ਤੇ ਉਹ ਨਾ ਖੁਰੇ, ਨਾ ਢਲੇ, ਇਹ ਸਤਿਗੁਰਾਂ ਦੀ ਕਿਰਪਾ ਤੋਂ ਬਿਨਾਂ ਨਹੀਂ ਹੋ ਸਕਦੀ।

ਤੁਹਾਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਚਿੱਟਾ ਬਾਣਾ ਦਿੱਤਾ ਹੈ। ਬਾਣੀ ਵਿਚ ਚਾਰ ਜੁਗਾਂ ਦਾ ਵੱਖ ਵੱਖ ਲਿਖਿਆ ਹੈ –

*ਬੱਗਾ ਰੱਤਾ ਪੀਲਾ ਕਾਲਾ ਵੇਦਾਂ ਕਰੀ ਪੁਕਾਰ।।*

ਕਲਿਜੁਗ ਦਾ ਕਾਲਾ, ਸਤਿਜੁਗ ਦਾ ਚਿੱਟਾ, ਜਿਸ ਜਿਸ ਤਰ੍ਹਾਂ ਦੇ ਬਾਣੇ ਜੁਗਾਂ ਦੇ ਲਿਖੇ ਨੇ, ਤੁਹਾਨੂੰ ਸਤਿਗੁਰਾਂ ਨੇ ਚਿੱਟਾ ਬਾਣਾ ਦਿੱਤਾ ਹੈ। ਇਹ ਤੁਹਾਡੀ ਵਰਦੀ ਹੈ। ਜੇ ਪਾਕਿਸਤਾਨ ਦੀ ਵਰਦੀ ਪਾ ਲਵੇ ਸਾਡਾ ਸਿਪਾਹੀ, ਪਤਾ ਲਗ ਜਾਏ ਤਾਂ ਉਹ ਫੜਿਆ ਹੀ ਜਾਣਾ ਹੈ। ਉਸਨੂੰ ਹਿੰਦੋਸਤਾਨੀ ਸਮਝ ਕੇ ਨਹੀਂ ਫੜਨਾਂ ਉਸਨੂੰ ਪਾਕਿਸਤਾਨੀ ਸਮਝ ਕੇ ਫੜ ਲੈਣਾ ਹੈ ਸਾਡੀਆਂ ਫੌਜਾਂ ਨੇ। ਸੋ ਸਾਡਾ ਨਾਮਧਾਰੀ ਸਿੱਖਾਂ ਦਾ ਸਿੱਧਾ ਦਸਤਾਰਾ ਚਾਹੀਦਾ ਹੈ। ਸਿੱਧੇ ਕਪੜੇ ਚਾਹੀਦੇ ਨੇ ਜਿਨ੍ਹਾਂ ਦੀ ਲੋਕ ਤਾਰੀਫ਼ ਕਰਦੇ ਨੇ ਤੇ ਸਤਿਗੁਰੂ ਵੱਲੋਂ ਵੀ ਮਨਜ਼ੂਰੀ ਹੈ। ਸਾਨੂੰ ਉਹਨਾਂ ਵੱਲ ਬਹੁਤਾ ਧਿਆਨ ਦੇਣਾ ਚਾਹੀਦਾ ਹੈ।

ਵਿਆਹਵਾਂ ਦੇ ਵਾਸਤੇ ਕਈ ਆਦਮੀ ਬੜੀ ਕਮਜ਼ੋਰੀ ਵਿਖਾ ਜਾਂਦੇ ਨੇ ਜਾਂ ਗਲਤ ਰਿਸ਼ਤੇ ਕਰ ਲੈਂਦੇ ਨੇ। ਇਹਦੇ ਤੋਂ ਵੀ ਤਗੜੇ ਹੋ ਕੇ ਬਚੋ। ਅਸੀਂ ਜਿਹੜੇ ਇਕੱਠੇ ਹੋਏ ਹਾਂ ਇਸ ਵਾਸਤੇ ਕਿ ਜਿਹੜੀ ਸਾਡੀ, ਮਰਯਾਦਾ ਸਾਨੂੰ ਭੁੱਲੀ ਹੋਈ ਹੈ ਉਹਨੂੰ ਠੀਕ ਕਰ ਸਕੀਏ।

ਕੱਪੜੇ ਨੂੰ ਮੈਲ ਲਗਦੀ ਰਹਿੰਦੀ ਹੈ, ਸਰੀਰ ਨੂੰ ਮਿੱਟੀ ਲਗਦੀ ਰਹਿੰਦੀ ਹੈ ਤਾਂ ਰੋਜ਼ ਧੋਈਦਾ ਹੈ। ਕੱਪੜੇ ਨੂੰ ਸਾਬਣ ਨਾਲ ਧੋਈਦਾ ਹੈ ਪਰ ਮਨ ਨੂੰ ਇਹ ਦੋਵੇਂ ਚੀਜ਼ਾਂ ਨਹੀਂ ਲਗਦੀਆਂ, ਨਾ ਪਾਣੀ ਤੇ ਨਾ ਸਾਬਣ।

*ਭਰੀਐ ਮਤਿ ਪਾਪਾ ਕੈ ਸੰਗਿ ਉਹ ਧੋਪੈ ਨਾਵੈ ਕੈ ਰੰਗਿ।।*

ਆਪਣੀ ਮਰਯਾਦਾ ਨੂੰ ਯਾਦ ਕਰਨ ਵਾਸਤੇ, ਸਤਿਗੁਰੂ ਨੂੰ ਯਾਦ ਕਰਨ ਵਾਸਤੇ ਸਾਨੂੰ ਚਾਹੀਦਾ ਹੈ ਕਿ ਜਿਥੇ ਤੁਸੀਂ ਬੈਠੇ ਹੋ—ਵਿਹਾਰ ਮਾਤਰ, ਤੁਹਾਨੂੰ ਜਾਣਾ ਪੈਂਦਾ ਹੈ ਕਿਸੇ ਨੂੰ ਕਿਸੇ ਪਿੰਡ, ਕਿਸੇ ਨੂੰ ਕਿਸੇ ਸ਼ਹਿਰ। ਓਥੇ ਬੈਠ ਕੇ ਪੂਰਾ ਵਿਖਾਵਾ ਕਰੋ ਤੁਸੀਂ। ਆਹ ਕਪੜੇ

(ਨਾਮਧਾਰੀ) ਹਨ, ਤੁਹਾਨੂੰ ਆਪਣੇ ਆਪ ਕੋਈ ਪੁਛ ਲਵੇਗਾ ਕਿ ਤੂੰ ਨਾਮਧਾਰੀ ਸਿੱਖ ਹੈਂ। ਜੇ ਤੁਹਾਨੂੰ ਨਹੀਂ ਵੀ ਯਾਦ ਤਾਂ ਵੀ ਤੁਹਾਨੂੰ ਵੇਖ ਕੇ ਕਿਸੇ ਨਾ ਕਿਸੇ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਆ ਜਾਏਗੀ, ਉਹਦਾ ਭਲਾ ਹੋ ਜਾਏਗਾ ਇਹ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਨੇ। ਸੋ ਏਸ ਪਾਸੇ ਤਕੜੇ ਹੋ ਕੇ ਧਿਆਨ ਦਿਓ, ਕਮਜ਼ੋਰੀ ਨਾ ਵਿਖਾਇਆ ਕਰੋ।

ਬੱਚਿਆਂ ਨੂੰ ਸਕੂਲੇ ਕਾਲੇ ਪੀਲੇ ਬਣਾ ਕੇ ਨਾ ਭੇਜਿਆ ਕਰੋ। ਉਹਨਾਂ ਨੂੰ ਸਿੱਧੇ ਬਾਣੇ ਚਿੱਟੀਆਂ ਪੱਗਾਂ ਬਨ੍ਹਾ ਕੇ ਭੇਜਿਆ ਕਰੋ। ਇਸ ਬਾਰੇ ਕੋਈ ਪੱਜ ਨਾ ਲਾਇਆ ਕਰੋ ਕਿ ਜੀ – ਮੈਂ ਪੁਲਿਸ ਵਿਚ ਹਾਂ, ਮੈਂ ਫਲਾਣੇ ਥਾਂ ਹਾਂ। ਕੋਈ ਰੁਕਾਵਟ ਨਹੀਂ ਕਿਸੇ ਨੂੰ। ਇਕ ਮੁੰਡਾ ਫੌਜ ਵਿਚ ਹੈ ਆਪਣਾ ਜੋਗਾ ਸਿੰਘ। ਉਹਨੇ ਪੱਗ ਦੀ ਬੜੀ ਲੜਾਈ ਕਰ ਕੇ ਇਹ ਸਿੱਧੀ ਪੱਗ ਰੱਖੀ ਹੈ। ਉਹਨੇ ਆਖਿਆ, ਮੈਨੂੰ ਨੌਕਰੀ ਦੀ ਲੋੜ ਨਹੀਂ ਜੇ ਤੂੰ ਨੌਕਰੀ ਨਹੀਂ ਰਹਿਣ ਦੇਂਦਾ। ਬੜਾ ਤਕੜਾ ਉਹਨਾਂ ਦਾ ਸੰਘਰਸ਼ ਹੋਇਆ। ਸਤਿਗੁਰਾਂ ਨੇ ਕਿਰਪਾ ਕੀਤੀ ਹੈ ਤੇ ਉਹਨਾਂ ਦੇ ਮਨ ਵਿਚ ਵੱਸੇ। ਤੇ ਉਹਨਾਂ ਨੂੰ ਨਾਮਧਾਰੀ ਪੱਗ ਬੰਨ੍ਹਣ ਦੀ ਇਜਾਜ਼ਤ ਦੇਣੀ ਪਈ ਤੇ ਉਹ ਆਪਣੀ ਐਸ ਵਰਦੀ ਵਿਚ ਓਥੇ ਰਹਿੰਦਾ ਹੈ। ਸੋ ਤੁਸੀਂ ਵੀ ਆਪਣੇ ਗੁਰਮੁਖੀ ਬਾਣੇ ਵਿਚ ਰਹੋ।





# ਸਾਡਾ ਸਾਰਾ ਕੁਝ ਸ੍ਰੀ ਭੈਣੀ ਸਾਹਿਬ ਹੈ

ਸ੍ਰੀ ਭੈਣੀ ਸਾਹਿਬ ਆ ਕੇ ਸਾਡਾ ਧਿਆਨ ਇਸ ਪਾਸੇ ਜਾਂਦਾ ਹੈ ਕਿ ਸਾਡਾ ਰਹਿਣ ਵਾਲਾ ਥਾਂ ਚੰਗਾ ਹੋਣਾ ਚਾਹੀਦਾ ਹੈ। ਰਹਿਣ ਵਾਲਾ ਜੋ ਥਾਂ ਚਾਹੀਦਾ ਹੈ ਉਸ ਵਾਸਤੇ ਸਤਿਗੁਰੂ ਜੀ ਨੇ ਹੁਕਮ ਕੀਤਾ ਹੈ :

*ਰਾਰਾ ਰੰਗਹੁ ਇਆ ਮਨੁ ਅਪਨਾ।। ਹਰਿ ਹਰਿ ਨਾਮੁ ਜਪਹੁ ਜਪੁ ਰਸਨਾ।।*
*ਰੇ ਰੇ ਦਰਗਹ ਕਹੈ ਨ ਕੋਊ।। ਆਉ ਬੈਠੁ ਆਦਰੁ ਸੁਭ ਦੇਊ।।*
*ਉਆ ਮਹਲੀ ਪਾਵਹਿ ਤੂ ਬਾਸਾ।। ਜਨਮ ਮਰਨ ਨਹ ਹੋਇ ਬਿਨਾਸਾ।।*

ਉਹ ਥਾਂ ਵਧੀਆ ਬਣ ਜਾਏ, ਇਹ ਥਾਂ ਤਾਂ ਚਾਰ ਦਿਨਾਂ ਦੀ ਖੇਡ ਹੈ। ਇਹਦੇ ਵਿਚ ਸਦਾ ਲਈ, ਸੁਖ ਨਹੀਂ।

ਸੰਤ ਕਰਮ ਸਿੰਘ ਹੁਰਾਂ ਦੇ ਜਥੇ ਵਿਚ ਇਕ ਮੰਗਲ ਸਿੰਘ ਸੀ, ਉਸਦੇ ਗੋਡਿਆਂ ਤੋਂ ਲਗਕੇ ਪੈਰਾਂ ਤਕ ਸ਼ੋਰ ਵਗਦੀ ਸੀ, ਪਾਣੀ ਜਿਹਾ ਵਗਦਾ ਸੀ, ਖੁਰਕ ਹੁੰਦੀ ਸੀ। ਉਹ ਬੜਾ ਔਖਾ ਸੀ। ਉਸ ਨੇ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਕੋਲ ਅਰਜ਼ ਕੀਤੀ, "ਸੱਚੇ ਪਾਤਸ਼ਾਹ, ਏਥੇ ਸਾਡਾ ਇਹ ਹਾਲ ਹੈ, ਅਗੇ ਪਤਾ ਨਹੀਂ ਕੀ ਹੋਣਾ ਹੈ ?"

ਸਤਿਗੁਰੂ ਜੀ ਨੇ ਆਖਿਆ, "ਏਥੇ ਦੀ ਜਿਹੜੀ ਤਕਲੀਫ਼ ਹੈ ਉਹ ਝੱਲ ਲੈ, ਅਗੇ ਦੀ ਜ਼ੁੰਮੇਵਾਰੀ ਸਾਡੀ ਹੈ।" ਫਿਰ ਵੀ ਉਸ ਦੇ ਮਨ ਦੀ ਅਵਸਥਾ ਵੇਖ ਕੇ ਸਤਿਗੁਰੂ ਜੀ ਨੇ ਉਹਨੂੰ ਇਕ ਦੁਆਈ ਦਿੱਤੀ। ਉਸਦੇ ਨਾਲ ਉਹ ਰਾਜ਼ੀ ਹੋ ਗਿਆ।

ਲੇਕਿਨ ਮੁਖ ਗੱਲ ਸਾਡੇ ਸੋਚਣ ਵਾਲੀ ਹੈ ਕਿ ਐਹ ਤਕਲੀਫ਼ ਸਾਡੀ ਬੜੀ ਥੋਹੜੀ ਹੈ। ਇਹਦੇ ਵਾਸਤੇ ਏਨਾ ਹੀ ਬਾਣੀ ਵਿਚ ਲਿਖਿਆ ਹੈ—

*ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ।।*
*ਇਤਨਕੁ ਖਟੀਆ ਗਠੀਆ ਮਟੀਆ*
*ਸੰਗਿ ਨ ਕੁਛ ਲੈ ਜਾਇ।।*

ਏਸ ਤਰ੍ਹਾਂ ਇਕ ਕਵੀ ਨੇ ਲਿਖਿਆ ਹੈ:

ਮਾਨਕ ਨਗੀਨੇ ਲਾਲ, ਹੀਰਨ ਕੇ ਧੌਲਹਰ,
ਦੇਵਨ ਕੇ ਕਾਰੀਗਰ, ਆਨ ਦੇ ਸਜਾ ਗਏ।

ਐਡੇ ਐਡੇ ਵਡੇ ਮਹਲ ਪਾਏ ਜਿਨ੍ਹਾਂ ਨੇ ਉਹਨਾਂ ਵਾਸਤੇ ਇਹ ਲਿਖਿਆ ਹੈ। ਕਵੀ ਨੇ ਆਖ਼ਰੀ ਤੁਕ ਵਿਚ ਲਿਖਿਆ ਹੈ, ਚਾਰ ਦਿਨ ਆਪਨੀ ਨੌਬਤ ਬਜਾ ਗਏ। ਭਗਤ ਨਾਮ ਦੇਵ ਜੀ ਨੇ ਲਿਖਿਆ ਹੈ:

***ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ।।***

ਜਿਹੜੇ ਹਜ਼ਾਰਾਂ ਵਰ੍ਹੇ ਦੀ ਉਮਰ ਵਾਲੇ ਸਨ, ਉਹ ਤੇ ਐਵੇਂ ਕੱਖਾਂ ਦੇ ਛੱਪਰਾਂ ਵਿਚ ਆ ਕੇ ਰਹਿੰਦੇ ਸਨ ਕਿ ਇਹ ਥੋੜ੍ਹੇ ਦਿਨਾਂ ਦੀ ਗੱਲ ਹੈ।

ਸਾਡੀ ਉਮਰ ਸੌ ਸਾਲ ਦੀ ਵੀ ਪੂਰੀ ਨਹੀਂ ਹੁੰਦੀ ਤੇ ਅਸੀਂ ਆਂਹਦੇ ਹਾਂ ਏਥੇ ਹੀ ਹੈ ਜੋ ਕੁਝ ਹੈ, ਅਗਾਂਹ ਹੈ ਹੀ ਨਹੀਂ। ਪਰ ਏਥੇ ਆ ਕੇ ਅਸਾਂ ਸੋਚਣਾ ਹੈ ਕਿ ਦਰਗਾਹ ਵਿਚ ਸਾਡੀ ਥਾਂ ਏਹੋ ਜਿਹੀ ਬਣੇ-ਜਿੱਥੇ ਰੇਰੇ ਨਾ ਸੁਣਨਾ ਪਵੇ। ਵਪਾਰ ਦੀਆਂ ਗੱਲਾਂ, ਸਿਨਮੇ ਦੀਆਂ ਗੱਲਾਂ ਬਾਹਰ ਜਾ ਕੇ ਬੜੀਆਂ ਹੁੰਦੀਆਂ ਨੇ। ਇਕ ਦੂਜੇ ਨਾਲ ਝਗੜੇ ਦੀਆਂ ਗੱਲਾਂ ਬੜੀਆਂ ਹੁੰਦੀਆਂ ਨੇ। ਸਾਡੇ ਸੋਚਣ ਵਾਲੀ ਗੱਲ ਇਹੋ ਹੀ ਹੈ ਕਿ ਅਸਾਂ ਅੱਗਾ ਕਿਵੇਂ ਸਵਾਰਨਾ ਹੈ ਅਤੇ ਇਹ ਸੋਚ ਤਾਂ ਹੀ ਬਣੇਗੀ। ਜੇ ਅਸੀਂ ਆਪਣੇ ਇਸ ਸਥਾਨ ਨੂੰ ਵੀ ਚੰਗਾ ਬਣਾਈਏ। ਪਹਿਲਾਂ ਏਸ ਸਥਾਨ ਵਿਚ ਰਹਿਣ ਦੇ ਯੋਗ ਬਣੀਏ।

ਸਾਡੇ ਬੱਚਿਆਂ ਨੂੰ ਏਥੇ ਆ ਕੇ ਸਿਖਿਆ ਮਿਲੇ ਕਿ ਇਹ ਸਾਡਾ ਘਰ ਹੈ। ਸਾਡਾ ਸਾਰਾ ਕੁਝ ਏਥੇ ਸ੍ਰੀ ਭੈਣੀ ਸਾਹਿਬ ਹੈ। ਇਹ ਮੁੱਢ ਹੈ। ਇਸਦੇ ਵਾਸਤੇ ਆਪਣੇ ਬੱਚਿਆਂ ਨੂੰ ਦ੍ਰਿੜ੍ਹ ਕਰਵਾਉਣਾ ਹੈ। ਉਹ ਇਸ ਪਾਸੇ ਪੂਰਾ ਧਿਆਨ ਦੇਣ। ਮਾਈਆਂ-ਰੰਗਦਾਰ ਕਪੜੇ ਪਾ ਕੇ ਖੁਸ਼ਬੂਦਾਰ ਤੇਲ ਲਾ ਕੇ ਵਖਾਲਾ ਕਰਨ ਦੀ ਥਾਂ ਆਪਣੇ ਬੱਚਿਆਂ ਨੂੰ ਇਹ ਸਿਖਿਆ ਦੇਣ ਕਿ ਏਥੇ ਆ ਕੇ ਅਸਾਂ ਇਹ ਕੁਝ ਸਿਖਣਾ ਹੈ। ਭੁੰਜੇ ਲੰਮੇ ਪੈਣ ਏਥੇ ਆ ਕੇ, ਮੰਜੇ ਤੇ ਨਾ ਸੌਣ। ਕਿਉਂ? ਇਹੋ ਜਿਹਾ ਤੁਹਾਡਾ ਸਰੀਰ ਬਣੇ ਕਿ ਜੋ ਤੁਹਾਨੂੰ ਕਿਸੇ ਔਖੇ ਵੇਲੇ ਤਕਲੀਫ ਨਾ ਆਵੇ।

ਗੜਵਾ ਰੱਖੋ। ਜੇ ਕਰੋੜ ਰੁਪਇਆ ਵੀ ਤੁਹਾਡੇ ਕੋਲ ਹੋਵੇ ਪਿਆ ਪਰ ਉਠ ਕੇ ਚੁੱਕ ਕੇ ਗੜਵਾ ਨਹੀਂ ਲਿਆ ਸਕਦੇ, ਤਾਂ ਤੁਹਾਡਾ ਕਰੋੜ ਵੀ ਕੀ ਦੇਵੇਗਾ ਤੁਹਾਨੂੰ?।

ਸਰੀਰ ਕੰਮ ਦੇਂਦਾ ਰਹਿਣਾ ਚਾਹੀਦਾ ਹੈ। ਹਰ ਆਏ ਦਿਨ ਤਾਜ਼ਗੀ ਸਾਡੇ ਸਰੀਰ ਵਿਚ ਹੋਵੇ। ਇਹ ਤਾਜ਼ਗੀ ਸਾਨੂੰ ਭਜਨ ਬੰਦਗੀ ਵਾਲੇ ਪਾਸੇ ਲਾਵੇ। ਇਹ ਸਾਨੂੰ ਆਪਣੇ ਘਰ ਬਾਰੇ ਸੋਚਣ ਵਲ ਲਾਵੇ। ਸਾਡਾ ਧਿਆਨ ਏਥੇ ਰਹਿਣ ਲਈ ਵਧੀਆ ਥਾਵਾਂ ਵਲ ਨਾ ਜਾਵੇ। ਸਗੋਂ ਇਸ ਪਾਸੇ ਜਾਵੇ ਕਿ ਸਾਡਾ ਸਾਰਾ ਕੁਝ ਏਥੇ ਸ੍ਰੀ ਭੈਣੀ ਸਾਹਿਬ ਈ ਹੈ। ਸਾਡਾ ਇਤਿਹਾਸ, ਸਾਡਾ ਭਜਨ ਬੰਦਗੀ ਤੇ ਸਿਖਿਆ ਦਾ ਕੇਂਦਰ, ਸਾਡਾ ਅੱਗਾ ਸਵਾਰਨ ਦਾ ਸਾਧਨ। ਜੇ ਅਸੀਂ ਏਥੋਂ ਆਪ ਕੁਝ ਸਿਖ ਕੇ ਜਾਵਾਂਗੇ, ਸਾਡੇ ਬੱਚੇ ਕੁਝ ਸਿੱਖਕੇ ਜਾਣਗੇ ਤਾਂ ਸਾਡਾ ਸਦਾ ਲਈ ਸੁਖ ਵਧੇਗਾ।

ਜਿਹੜੇ ਸਰੀਰ ਏਥੇ ਕੁਝ ਦਿਨਾਂ ਤੋਂ ਆਏ ਨੇ ਉਹਨਾਂ ਨੂੰ ਇਹ ਪਤਾ ਹੈ ਕਿ ਸਤਿਗੁਰੂ ਹਰੀ ਸਿੰਘ ਸੱਚੇ ਪਾਤਸ਼ਾਹ ਜੀ ਵੇਲੇ ਦਾ ਪ੍ਰਸੰਗ ਏਥੇ ਪੜ੍ਹਿਆ ਜਾਂਦਾ ਸੀ। ਉਸ ਪ੍ਰਸੰਗ ਤੋਂ ਸਮਝ ਸਕੀਦਾ ਹੈ ਕਿ ਉਸ ਵੇਲੇ ਕਿੰਨੇ ਕੁ ਮਕਾਨ ਏਥੇ ਹੁੰਦੇ ਸਨ। ਕਿਵੇਂ ਸਿੱਖਾਂ ਨੂੰ ਏਥੇ ਦਰਸ਼ਨ ਹੁੰਦੇ ਸਨ। ਪੰਜ ਸਿੰਘ ਅੰਦਰ ਲੰਘਣ ਦਿੱਤੇ ਜਾਂਦੇ ਸਨ। ਉਹ ਵਾਪਸ ਆ ਜਾਣ ਫੇਰ ਪੰਜ ਦੂਸਰੇ ਆ ਸਕਦੇ ਸਨ। ਏਨੀਆਂ ਤੰਗੀਆਂ ਵਿੱਚ ਵੀ ਸਿੰਘ ਵਹੀਰ ਘਤੀ ਆਉਂਦੇ ਸਨ ਤੇ

ਆ ਕੇ ਦਰਸ਼ਨ ਕਰਦੇ ਸਨ, ਪਾਠ ਕਰਦੇ ਸਨ, ਭਜਨ ਕਰਦੇ ਸਨ ਤੇ ਏਥੇ ਆ ਕੇ ਆਪਣਾ ਜਨਮ ਮਰਨ ਦਾ ਗੇੜ ਕਟਦੇ ਸਨ।

ਹੁਣ ਜੇ ਸਹੀ ਪੁਛਿਆ ਜਾਏ ਕਿ ਕਿਹੜਾ ਸਿੰਘ ਕਾਹਦੇ ਵਾਸਤੇ ਆਇਆ ਹੈ ? ਤਾਂ ਕੋਈ ਆਖੇਗਾ ਵਿਆਹ ਵੇਖਣ ਆਇਆ ਹਾਂ ਕੋਈ ਆਖੇਗਾ ਮੇਲਾ ਵੇਖਣ ਆਇਆਂ ਹਾਂ, ਕੋਈ ਆਖੇਗਾ ਮੈਂ ਏਥੇ ਕੀਰਤਨ ਕਰਨ ਆਇਆ ਹਾਂ। ਪਰ ਜੇਹੜੀ ਚੀਜ਼ ਅਸਲ ਹੈ, ਏਥੇ ਆਉਣ ਦਾ ਫਾਇਦਾ ਇਹ ਹੈ ਕਿ ਏਸ ਸੁਖ ਰੂਪ ਸੰਸਾਰ ਨੂੰ ਦੁਖ ਰੂਪ ਕਰਕੇ ਜਾਣਨਾ ਤੇ ਜਿਸਨੂੰ ਦੁਖ ਰੂਪ ਸਮਝੀਏ ਉਸ ਵਿੱਚ ਫੇਰ ਗੇੜਾ ਨਾ ਪਏ। ਉਸ ਤੋਂ ਬਚਣਾ। ਜਨਮ ਮਰਣ ਦੇ ਗੇੜ ਕਟਣ ਵਾਸਤੇ ਏਥੇ ਆਉਣ ਦਾ ਸਿਲਸਿਲਾ ਬਣਿਆ ਹੈ। ਪਰ ਇਹ ਗੱਲ ਸਾਡੇ ਧਿਆਨ ਵਿਚੋਂ ਮੈਂ ਸਮਝਦਾ ਹਾਂ, ਨਿਕਲ ਗਈ ਏ ਤੇ ਅਸੀਂ, ਮੈਂ ਮੈਂ ਕਰ ਰਹੇ ਹਾਂ। ਧਰਤੀ ਨਾਲ ਮੋਹ ਪਾਕੇ ਲੜਦੇ ਹਾਂ ਤੇ ਇਹਨਾਂ ਵਾਕਾਂ ਨੂੰ ਸਫਲ ਕਰਦੇ ਹਾਂ—

***ਹਉ ਬੰਧਉ ਹਉ ਸਾਧਉ ਬੈਰੁ।। ਹਮਰੀ ਭੂਮਿ ਕਉਣੁ ਘਾਲੈ ਪੈਰੁ।।***

ਰਾਤ ਦਿਨ ਇਹਨਾਂ ਝਗੜਿਆਂ ਵਿੱਚ ਪੈ ਕੇ ਆਪਣਾ ਜੀਵਨ ਖਰਾਬ ਕਰ ਰਹੇ ਹਾਂ। ਇਹ ਵੀ ਇਸ ਲਈ ਹੋ ਰਿਹਾ ਹੈ ਕਿ ਸਾਡਾ ਧਿਆਨ ਸਾਧ ਸੰਗਤ ਵਾਲੇ ਪਾਸੇ, ਭਜਨ ਬੰਦਗੀ ਵਾਲੇ ਪਾਸੇ ਨਹੀਂ।

ਦੁਨੀਆਂ ਵਿੱਚ ਕਦੇ ਆ ਗਏ ਕਦੇ ਚਲੇ ਗਏ। ਝਗੜਿਆਂ ਵਿੱਚ ਪੈ ਕੇ ਸਾਡਾ ਆਉਣ ਜਾਣ ਦਾ ਕੰਮ ਰਹਿੰਦਾ ਹੈ। ਗੇੜਾ ਮੁਕਦਾ ਨਹੀਂ।

***ਜਮਿ ਜਮਿ ਮਰੈ ਮਰੈ ਫਿਰਿ ਜੰਮੈ।। ਬਹੁਤੁ ਸਜਾਇ ਪਇਆ ਦੇਸਿ ਲੰਮੈ।।***

ਸੋ ਮੈਂ ਜੇਹੜੀ ਅਰਜ਼ ਤੁਹਾਨੂੰ ਕੀਤੀ ਹੈ, ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਜਿਹੜੇ ਸਿੱਖ ਬਾਹਰ ਟਿਬਿਆਂ ਵਿੱਚ ਲੁਕ ਕੇ ਰਹਿੰਦੇ ਸਨ, ਜਿੱਥੇ ਬਘਿਆੜ ਜਾਂ ਹਿਰਨ ਰਹਿੰਦੇ ਸਨ, ਓਥੇ ਮੀਂਹ ਹਨੇਰੀਆਂ ਵੀ ਆਪਣੇ ਉਪਰ ਝਲਦੇ ਸਨ ਫੇਰ ਵੀ ਉਹ ਧੰਨ ਭਾਗ ਸਮਝਦੇ ਜੇ ਦਰਸ਼ਨ ਹੋ ਜਾਂਦੇ ਸਨ। ਸਿੱਖ ਦਰਸ਼ਨ ਕਰਦੇ ਸਨ ਤੇ ਹੁਕਮ ਅਨੁਸਾਰ ਭਜਨ ਬੰਦਗੀ ਕਰਦੇ ਸਨ। ਉਹਨਾਂ ਦਾ ਧਿਆਨ ਪੱਕੇ ਮਕਾਨਾਂ ਵਿੱਚ ਰਹਿਣ ਵੱਲ ਨਹੀਂ ਸੀ ਹੁੰਦਾ। ਅੰਦਰ ਦੇ ਪੱਕੇ ਮਕਾਨ ਵੱਲ ਹੁੰਦਾ ਸੀ। ਹੁਣ ਕਿੰਨੇ ਪੱਕੇ ਮਕਾਨ ਬਣ ਗਏ ਨੇ? ਕਿੰਨਾ ਕੁਝ ਤੁਹਾਡੇ ਸਾਹਮਣੇ ਹੋ ਰਿਹਾ ਹੈ ਤੇ ਹੋਈ ਜਾ ਰਿਹਾ ਹੈ ? ਪਰ ਸਾਡੇ ਅੰਦਰ ਜਿਹੜੇ ਪੱਕੇ ਮਕਾਨ ਹਨ ਉਹ ਢਹਿ ਰਹੇ ਹਨ। ਇਸ ਦਾ ਕਾਰਨ ਇਹ ਹੈ ਕਿ ਅਸਾਂ ਸਮਝ ਲਿਆ ਹੈ ਕਿ ਏਥੇ ਜਿਹੜੇ ਮਕਾਨ ਨੇ ਬੜੇ ਵਧੀਆ ਨੇ ਅਗੇ ਤੇ ਕੋਈ ਹੈ ਈ ਨਹੀਂ।

***ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ।।***
***ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ।।***

ਜਾਂ ਜਿਹੜਾ ਸਤਿਗੁਰਾਂ ਦਾ ਫੁਰਮਾਣ ਹੈ :

***ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ।।***

ਨਾ ਓਥੇ ਬੁਢਾਪਾ ਹੈ, ਨਾ ਮੌਤ ਹੈ, ਨਾ ਜਨਮ ਹੋਣਾ ਹੈ। ਜਦੋਂ ਮੌਤ ਹੀ ਨਹੀਂ ਹੋਣੀ ਜਨਮ

ਆਪੇ ਹੀ ਨਹੀਂ ਹੋਣਾ। ਸੋ ਇਹ ਗੱਲਾਂ ਸਾਡੇ ਅੰਦਰ ਰਹਿਣ। ਇਸ ਵਾਸਤੇ ਸਾਨੂੰ ਹਰ ਵੇਲੇ ਯਤਨ ਕਰਨਾ ਚਾਹੀਦਾ ਹੈ। ਸਾਡੇ ਅੰਦਰ ਸਾਧ ਸੰਗਤ ਵਾਲੀ ਗੱਲ ਹੋਵੇ।

ਏਥੇ ਸ੍ਰੀ ਭੈਣੀ ਸਾਹਿਬ ਮਕਾਨ ਬੜੇ ਬਣਨੇ ਨੇ। ਜਿਵੇਂ ਮੈਂ ਕਿਹਾ ਹੈ ਕਿ ਬਣਾਈ ਜਾਂਦੇ ਨੇ। ਪਰ ਤੁਸੀਂ ਟੇਕ ਏਸ ਗੱਲ ਤੇ ਨਾ ਰਖੋ ਕਿ ਸਾਨੂੰ ਵਧੀਆ ਮਕਾਨ ਮਿਲੇ। ਟੇਕ ਇਸ ਗੱਲ ਤੇ ਰਖਣੀ ਚਾਹੀਦੀ ਹੈ, ਸਾਡੇ ਕੰਨ ਵਿੱਚ ਕੋਈ ਅਵਾਜ਼ ਵਧੀਆ, ਚੰਗੀ ਪਵੇ। ਬਾਣੀ ਪੜ੍ਹਨ ਦੀ ਅਵਾਜ਼ ਪਵੇ। ਆਪ ਬਾਣੀ ਪੜ੍ਹੀਏ। ਅਸੀਂ ਸੋਚੀਏ ਏਥੇ ਆ ਕੇ ਕਿ ਅਸੀਂ ਕਿੰਨਾ ਭਜਨ ਕੀਤਾ ਹੈ। ਕਿੰਨੇ ਦਿਨ ਮੇਲੇ ਤੇ ਰਹੇ ਹਾਂ, ਤਿੰਨ ਦਿਨ ਚਾਰ ਦਿਨ ਜਾਂ ਦਸ ਵੀਹ ਦਿਨ। ਓਨੇ ਦਿਨਾਂ ਵਿੱਚ ਅਸੀਂ ਕਿੰਨਾ ਕੁ ਭਜਨ ਕਰ ਲਿਆ ਹੈ।

ਵਪਾਰੀ ਆਦਮੀ ਜਾਣਦੇ ਨੇ ਕਿ ਸਾਉਣ ਭਾਦਰੋਂ ਦੇ ਮਹੀਨੇ ਵਪਾਰ ਘਟ ਜਾਂਦਾ ਹੈ। ਉਹ ਫੇਰ ਵੇਖਦੇ ਹਨ ਸਾਡਾ ਦੋ ਮਹੀਨੀਆਂ ਦਾ ਪਾੜਾ ਪੈ ਗਿਆ ਹੈ ਅਸਾਂ ਬਾਅਦ ਵਿੱਚ ਉਹ ਮੇਲ ਲਿਆ ਹੈ ਜਾਂ ਨਹੀਂ।

ਏਥੇ ਅਸੀਂ ਕੁਝ ਦਿਨ ਆਉਣਾ ਹੈ। ਕੀ ਇਹਨਾਂ ਦਿਨਾਂ ਵਿੱਚ ਸਾਲ ਭਰ ਦਾ ਪਾੜਾ ਮਿਲ ਜਾਂਦਾ ਹੈ ? ਹਾਂ ਕੁਝ ਨੇੜੇ ਹੁੰਦਾ ਹੈ। ਫੇਰ ਅਸੀਂ ਹੋਰ ਭਜਨ ਕਰਦੇ ਹਾਂ। ਸਾਨੂੰ ਪਾੜਾ ਮੇਲਣ ਲਈ ਲੱਗੇ ਰਹਿਣਾ ਚਾਹੀਦਾ ਹੈ ਤਾਂ ਕਿ ਜਨਮ ਮਰਨ ਦਾ ਗੇੜ ਮੁੱਕੇ।





# ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣੇ ਨੇ

ਸਾਨੂੰ ਸਤਿਗੁਰੂ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਅਰਦਾਸ ਕਰਨੀ ਚਾਹੀਦੀ ਹੈ ਕਿ ਸਾਡੇ ਤੇ ਕਿਰਪਾ ਹੋਵੇ ਤੇ ਸਾਨੂੰ ਆਪ ਜੀ ਦੇ ਦਰਸ਼ਨ ਹੋਣ, ਤੇ ਸਾਰੇ ਸੰਸਾਰ ਤੇ ਸ਼ਾਂਤੀ ਹੋਵੇ।

ਮੈਨੂੰ ਇਕ ਗੱਲ ਯਾਦ ਆ ਗਈ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਰੀਰ ਸ਼ਾਂਤ ਹੋਣ ਤੋਂ ਬਾਦ ਪਹਿਲੀ ਵੇਰ ਮੈਂ ਜਦੋਂ ਸਿਆਮ (ਥਾਈਲੈਂਡ) ਵਿਚ ਗਿਆ, ਸੰਨ ੧੯੬੦-੬੧ ਦੇ ਨੇੜੇ ਦੀ ਗੱਲ ਹੋਵੇਗੀ। ਓਥੇ ਇਕ ਸਾਧੂ ਸੀ। ਉਹਦੀ ਉਸ ਵੇਲੇ ੩੨ ਕੁ ਸਾਲ ਦੀ ਉਮਰ ਸੀ। ਉਸ ਦੇ ਬਿਆਨ ਬਾਰੇ ਬਹੁਤ ਸਾਰੇ ਸਿੱਖਾਂ ਨੇ ਮੈਨੂੰ ਦੱਸਿਆ ਕਿ ਅਖਬਾਰਾਂ ਵਿਚ ਇਕ ਗੱਲ ਆਈ ਹੈ ਕਿ — ਸਾਰੀ ਦੁਨੀਆਂ ਵਿਚ ਅਸ਼ਾਂਤੀ ਫੈਲੇਗੀ ਤੇ ਕੁਦਰਤੀ ਬਿਮਾਰੀਆਂ ਵਧਣਗੀਆਂ। ਸਮੁੰਦਰ ਵਿਚ ਤੂਫ਼ਾਨ ਆਉਣਗੇ। ਐਹੋ ਜਿਹੀਆਂ ਚੀਜ਼ਾਂ ਹੋਣਗੀਆਂ। ਕੁਦਰਤੀ ਆਫਤਾਂ ਆਉਣਗੀਆਂ। ਆਪਸ ਵਿਚ ਲੜਾਈ ਝਗੜੇ ਫਸਾਦ ਹੋਣਗੇ। ਸੋ ਉਹਨਾਂ ਨੇ ਆਖਿਆ ਬੋਧੀਆਂ ਦੇ ਸੰਮਤ ੨੫੦੦ (ਦੋ ਹਜ਼ਾਰ ਪੰਜ ਸੌ) ਤੋਂ ਬਾਦ ਬਰਮਾ ਦੀਆਂ ਪਹਾੜੀਆਂ ਵਿਚੋਂ ਇਕ ਅਵਤਾਰ ਪ੍ਰਗਟ ਹੋਵੇਗਾ। ਉਹਨਾਂ ਦਾ ਸਫੈਦ ਦਾੜ੍ਹਾ, ਸਫੈਦ ਘੋੜਾ ਤੇ ਸਫੈਦ ਬਸਤਰ ਹੋਣਗੇ। ਉਹਨਾਂ ਦੇ ਆਉਣ ਨਾਲ ਕੁਲ ਸੰਸਾਰ ਤੇ ਸ਼ਾਂਤੀ ਹੋਵੇਗੀ। ਸੋ ਇਹ ਉਸਨੇ (ਸਾਧੂ ਨੇ) ਰੇਡੀਓ ਤੇ ਬਿਆਨ ਦਿੱਤਾ ਅਤੇ ਅਖਬਾਰਾਂ ਵਿਚ ਆਇਆ। ਮੈਂ ਉਹਨਾਂ ਨੂੰ ਲਮਪੌਂਗ ਸ਼ਹਿਰ, ਚੰਗਮਈ ਸ਼ਹਿਰ ਦੇ ਕੋਲ, ਜਾ ਕੇ ਮਿਲਿਆ। ਉਹਨਾਂ ਨੇ ਆਖਿਆ ਇਹ ਸਾਡੀਆਂ ਪੁਰਾਣੀਆਂ ਪੁਸਤਕਾਂ ਵਿਚ ਲਿਖਿਆ ਹੈ, ਤਾੜ ਪੱਤਰਾਂ ਤੇ। ਅਸਾਂ ਉਹ ਕੱਢ ਕੇ ਪੁਰਾਣੀਆਂ ਕਿਤਾਬਾਂ ਛਾਪੀਆਂ ਨੇ। ਉਹਨਾਂ ਵਿਚ ਜ਼ਿਕਰ ਆਇਆ ਹੈ। ਅਸੀਂ ਇਸ ਨੂੰ ਸੱਚਾ ਮੰਨਦੇ ਹਾਂ।

*ਕੰਜਲਕ ਨੈਨ ਕੰਬੁ ਗ੍ਰੀਵਹਿ ਕਟਿ ਕੇਹਰ ਕੁੰਜਨ ਗਵਨ।।*
*ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੂੱਜੋ ਕਵਨ।।*

ਸਤਿਗੁਰੂ ਰਾਮ ਸਿੰਘ ਜੀ ਤੋਂ ਬਿਨਾਂ ਐਸਾ ਕੌਣ ਹੋ ਸਕਦਾ ਹੈ? ਇਸ ਲਈ ਸਤਿਗੁਰਾਂ ਦੇ ਦਰਸ਼ਨਾਂ ਵਾਸਤੇ ਅਰਦਾਸ ਕਰਿਆ ਕਰੋ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੜੀ ਕਿਰਪਾ ਕੀਤੀ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਢਾਈ ਲੱਖ ਪਾਠ, ਸਵਾ ਸਵਾ ਲੱਖ ਦੋ ਵੇਰਾਂ ਕਰਵਾਏ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਕਰਵਾਏ ਹਨ। ਕੋਈ ਪੁੱਤਰ ਪੋਤਰਿਆਂ ਵਾਸਤੇ ਨਹੀਂ ਕਰਵਾਏ। ਇਹ ਪਾਠ ਜ਼ਮੀਨਾਂ ਖਰੀਦਣ ਵਾਸਤੇ ਨਹੀਂ ਕਰਵਾਏ ਸਿਰਫ ਇਸ ਲਈ ਕਰਵਾਏ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣ ਅਤੇ ਸਾਰੇ ਸੰਸਾਰ ਉੱਤੇ ਸ਼ਾਂਤੀ ਹੋਵੇ।

ਇਨ੍ਹਾਂ ਪਾਠਾਂ ਦੀ ਬੜੀ ਮੁਖਾਲਫਤ ਹੋਈ। ਗਿਆਨੀ ਮੇਹਰ ਸਿੰਘ ਹੋਰੀਂ ਜਾਣਦੇ ਨੇ ਕਿ ਪੱਤਰਾ ਪਾਠ ਦੀ ਮੁਖਾਲਫਤ ਇਹ ਆਖ ਕੇ ਕੀਤੀ ਗਈ ਕਿ ਦੇਹ ਦਾ ਅੰਗ ਅੰਗ ਕਰ ਦਿੱਤਾ ਹੈ। ਉਹਨਾਂ ਨੂੰ ਬੜਾ ਸਮਝਾਇਆ ਕਿ ਗੁਟਕੇ, ਪੰਜ ਗ੍ਰੰਥੀਆਂ ਬੜੇ ਛਪੇ ਨੇ, ਓਦੋਂ ਅੰਗ ਅੰਗ ਨਹੀਂ ਹੋਇਆ ਤਾਂ ਹੁਣ ਕਿਵੇਂ ਹੋ ਗਿਆ ? ਨਾਮਧਾਰੀ ਸਿੰਘ ਹਰ ਇਕ ਪੱਤਰੇ ਦਾ ਓਨਾ ਹੀ ਅਦਬ ਕਰਦਾ ਹੈ ਜਿੰਨਾ ਕਿ ਸ੍ਰੀ ਗ੍ਰੰਥ ਸਾਹਿਬ ਦਾ ਅਦਬ ਕਰਦਾ ਹੈ। ਸਾਰੇ ਸ੍ਰੀ ਗ੍ਰੰਥ ਸਾਹਿਬ ਦਾ ਪਾਠ ਕਰਨ ਲਗਦਾ ਹੈ ਤਾਂ ਸਣੇਕੇਸੀਂ ਇਸ਼ਨਾਨ ਕਰਕੇ, ਪਵਿੱਤਰ ਹੋ ਕੇ ਕਰਦਾ ਹੈ। ਜੰਗਲ ਜਾਂਦਾ ਹੈ ਤਾਂ ਬਸਤਰ ਧੋਂਦਾ ਹੈ। ਇਕ ਪੱਤਰੇ ਦਾ ਵੀ ਪਾਠ ਕਰਦਾ ਹੈ ਤਾਂ ਏਸੇ ਮਰਯਾਦਾ ਨਾਲ ਕਰਦਾ ਹੈ ਜਿਥੇ ਮਿਟੀ ਦੇ ਤੇਲ ਦੀਆਂ ਬੱਤੀਆਂ ਜਗਾ ਕੇ, ਬੂਟਾਂ ਵਾਲੇ ਪੈਰਾਂ ਨਾਲ ਜਾ ਕੇ ਪਾਠ ਕਰਨ ਲਗ ਪੈਣ, ਕੀ ਉਹ ਅਦਬ ਹੈ? ਬਾਅਦ ਵਿਚ ਉਹਨਾਂ ਦੱਸਿਆ ਕਿ ਗੱਲ ਅਸਲ ਵਿਚ ਇਹ ਸੀ ਕਿ ਕੂਕਿਆਂ ਨੂੰ ਚਾਰ ਗਾਲ੍ਹਾਂ ਕੱਢਣੀਆਂ ਸਨ। ਹੋਰ ਪਾਠ ਦੀ ਤੇ ਕੋਈ ਗੱਲ ਹੀ ਨਹੀਂ ਸੀ। ਸੋ ਕੋਈ ਗਾਲ੍ਹਾਂ ਕੱਢੇ ਕੁਝ ਕਰੇ -

*ਅਬ ਹਮ ਚਲੀ ਠਾਕੁਰ ਪਹਿ ਹਾਰਿ॥*
*ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ॥*
*ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰ ਜਾਰਿ॥*
*ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥*

ਇਸ ਵਾਸਤੇ ਤਕੜੇ ਹੋਵੋ, ਹਿੰਮਤ ਕਰੋ, ਹਿੰਮਤ ਨ ਹਾਰੋ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣੇ ਨੇ। ਉਹਨਾਂ ਦੇ ਦਰਸ਼ਨਾਂ ਨਮਿਤ ਵੱਧ ਤੋਂ ਵੱਧ ਭਜਨ, ਪਾਠ, ਅਖੰਡ ਪਾਠ, ਤੇ ਵਰਨੀਆਂ, ਹਵਨ ਆਦਿ ਕੀਤੇ ਜਾਣ। ਜਿਹੜੇ ਹਿੰਮਤ ਕਰ ਕੇ ਤੁਰ ਪੈਂਦੇ ਨੇ ਉਹ ਸਫਲਤਾ ਪ੍ਰਾਪਤ ਕਰ ਲੈਂਦੇ ਨੇ। ਤੁਸੀਂ ਵੀ ਹਿੰਮਤ ਕਰ ਕੇ ਨਾਮ ਜਪੋ ਤੇ ਆਪਣਾ ਜਨਮ ਸਫਲ ਕਰੋ :

*ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ॥*
*ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ॥*



# ਮੁੰਡਿਆਂ ਦੇ ਘਰ ਕਿੱਥੇ ਬਣਾਈਏ ?

ਜੇਕਰ ਇਹ ਤੁਕ ਸਾਡੇ ਅੰਦਰ ਵੱਸ ਜਾਵੇ ਕਿ

***ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ।।***

ਤਾਂ ਸਾਡੇ ਅੰਦਰ ਟਿਕਾ ਆ ਜਾਵੇਗਾ।

ਇਕ ਪਾਸੇ ਗੁਰੂ ਨਾਨਕ ਦੇਵ ਜੀ ਨੂੰ ਰੱਬ ਕਰ ਕੇ ਪੂਜਿਆ ਹੈ ਦੂਜੇ ਪਾਸੇ ਉਹ ਲੋਕ ਵੀ ਹਨ ਜਿਨ੍ਹਾਂ ਉਹਨਾ ਨੂੰ ਭੂਤਨਾ ਤੇ ਬੇਤਾਲਾ ਆਖ ਦਿੱਤਾ। ਓਥੇ ਇਸਦੀ ਵੀ ਕੋਈ ਚਿੰਤਾ ਨਹੀਂ। ਕੇਵਲ ਇਕ ਗੱਲ ਸੋਚ ਲਈ ਜਾਵੇ ਕਿ ਜੇ ਬੰਦੇ ਦਾ ਮਨ ਬਣ ਗਿਆ ਹੈ ਤਾਂ ਫਿਰ,

***ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰ ਜਾਰਿ।।***
***ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨ ਦੀਓ ਹੈ ਢਾਰਿ।।***

ਇਹ ਬਣਦਾ ਕਿਵੇਂ ਹੈ,

***ਜੋ ਪ੍ਰਭ ਕੀਨੋ ਸੋ ਭਲ ਮਾਨਿਓ ਇਹ ਸੁਮਤਿ ਸਾਧੂ ਤੇ ਪਾਈ।।***

ਇਹ ਚੀਜ਼ ਸਤਿਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ। ਕਿਸੇ ਅਦਾਲਤ ਵਿਚੋਂ, ਕਿਸੇ ਵਕੀਲ ਪਾਸੋਂ, ਕਿਸੇ ਉਸਤਾਦ ਕੋਲੋਂ ਕਿਸੇ ਪੜ੍ਹਾਣ ਵਾਲੇ ਕੋਲੋਂ ਇਹ ਪ੍ਰਾਪਤ ਨਹੀਂ ਹੋ ਸਕਦੀ। ਅੱਜ ਤੁਸਾਂ ਸੁਣਿਆ ਹੈ ਸੱਚੇ ਪਾਤਸ਼ਾਹ ਜੀ ਦੇ ਉਪਦੇਸ਼ ਵਿਚ ਕਿ ਜੋ ਬਹੁਤ ਪੜ੍ਹਿਆ ਲਿਖਿਆ ਹੈ, ਪਰ ਜਿਸ ਦੀ ਪੜ੍ਹਾਈ ਸਤਿਗੁਰੂ ਨੂੰ ਵਿਸਾਰ ਦੇਂਦੀ ਹੈ, ਉਹ ਸਾਧੂ ਦੀ ਜੁੱਤੀ ਵਰਗਾ ਵੀ ਨਹੀਂ। ਮੇਰੀ ਗੱਲ ਨਹੀਂ, ਜਿਨ੍ਹਾਂ ਨੂੰ ਅਸੀਂ ਸਤਿਗੁਰੂ ਮੰਨ ਕੇ ਮੱਥੇ ਟੇਕਦੇ ਹਾਂ, ਉਨ੍ਹਾਂ ਦੇ ਇਹ ਹੁਕਮ ਨੇ। ਇਨ੍ਹਾਂ ਨੂੰ ਅਸੀਂ ਪੱਲੇ ਬੰਨ੍ਹ ਲਈਏ। ਜੇ ਇਹ ਚੀਜ਼ ਨਹੀਂ ਤਾਂ ਕੁਝ ਵੀ ਸਾਡੇ ਹੱਥ ਨਹੀਂ ਆਉਂਦਾ। ਜਿਸ ਪੜ੍ਹਾਈ ਦੇ ਪੜ੍ਹਨ ਨਾਲ ਸਾਨੂੰ ਸਤਿਗੁਰੂ ਵਿਸਰ ਜਾਣਾ ਏਂ ਐਸੀ ਪੜ੍ਹਾਈ ਪੜ੍ਹਨ ਦਾ ਕੀ ਲਾਭ!

ਅਸੀਂ ਆਪਣੇ ਮੁੰਡਿਆਂ ਦੇ ਘਰ ਏਥੇ ਹੀ ਬਣਾ ਦਿੱਤੇ ਨੇ। ਦੇਸ਼-ਦੇਸ਼ ਬਣਾ ਦਿੱਤੇ ਨੇ। ਜੀਅ ਕਰਦਾ ਹੈ ਏਥੇ ਸਾਡੇ ਮੁੰਡੇ ਦੀ ਕੋਠੀ ਬਣੀ ਹੋਈ ਹੋਵੇ, ਅਮਰੀਕਾ ਵਿਚ, ਸਿੰਘਾਪੁਰ ਵਿਚ, ਸਾਡੇ ਮੁੰਡੇ ਦਾ ਦਫਤਰ ਬਣਿਆ ਹੋਵੇ, ਸਾਰੇ ਦੇਸ਼ਾਂ ਵਿਚ ਮੇਰਾ ਇਕ-ਇਕ ਮੁੰਡਾ ਗਿਆ ਹੋਵੇ, ਓਥੇ ਉਨ੍ਹਾਂ ਦੇ ਘਰ ਬਣੇ ਹੋਏ ਹੋਣ, ਦੁਕਾਨਾਂ ਬਣੀਆਂ ਹੋਣ, ਪਰ ਸਾਧ ਸੰਗਤ ਜੀ! ਜਿਥੇ ਬਣਾਉਣ ਵਾਲਾ, ਥਾਂ ਏ ਓਥੇ ਨਹੀਂ ਬਣਾਇਆ ਗਿਆ ਤਾਂ ਹੋਰ ਕਿਤੇ ਵੀ ਬਣੇ ਉਹ ਕਿਸੇ ਅਰਥ ਨਹੀਂ।

ਸਾਡੇ ਬੱਚਿਆਂ ਨੂੰ, ਬਜ਼ੁਰਗਾਂ ਨੂੰ ਅਤੇ ਭਰਾਵਾਂ ਨੂੰ ਸਮਝਣਾ ਚਾਹੀਦਾ ਹੈ। ਉਹ ਕਿਹੜਾ ਥਾਂ ਏਂ ਜਿਥੇ ਨਾ ਆਦਮੀ ਮਰਦਾ ਹੈ ਤੇ ਨਾ ਹੀ ਬੁੱਢਾ ਹੁੰਦਾ ਹੈ। ਕਿਉਂ ਨਾ ਇਹੋ ਜਿਹੀ ਧਰਤੀ

ਤੇ ਜਾ ਕੇ ਘਰ ਬਣਾਇਆ ਜਾਵੇ ਜਿਥੇ ਸਿਹਤਮੰਦ ਆਦਮੀ ਰਹੇ। ਕਿਉਂ ਨਾ ਵਿਚਾਰ ਕਰਕੇ ਉਹ ਥਾਂ ਖੋਜਿਆ ਜਾਵੇ। ਅੰਗਰੇਜ਼ਾਂ ਨੇ ਬੜੀ ਸਿਆਣਪ ਕਰਕੇ ਅਮਰੀਕਾ ਖੋਜਕੇ ਆਖਿਆ, ਬੜਾ ਸੋਹਣਾ ਥਾਂ ਬਣ ਗਿਆ ਹੈ। ਘਰ ਬਣਾ ਲਏ, ਆਸਟ੍ਰੇਲੀਆ ਲੱਭ ਲਿਆ ਜਾ ਕੇ। ਉਨ੍ਹਾਂ ਬੰਦਿਆਂ ਨੂੰ ਮਾਰ ਮਾਰ ਕੇ, ਉਸ ਥਾਂ ਸੋਹਣੇ ਥਾਂ ਬਣਾਏ, ਆਪਣੇ ਵੱਲੋਂ। ਪਰ ਬੁੱਢੇ ਹੋ ਕੇ ਮਰੇ, ਅੱਗੇ ਜਾ ਕੇ ਦੁੱਖ ਕਿੰਨਾ ਕੁ ਉਹਨਾਂ ਨੂੰ ਹੋਇਆ! ਉਹ ਘਰ, ਉਹ ਥਾਂ ਕਿਹੜਾ ਹੈ ਜਿੱਥੇ ਘਰ ਬਣ ਜਾਵੇ ਅਤੇ ਨਾ ਬੰਦਾ ਬੁੱਢਾ ਹੋਵੇ ਤੇ ਨਾ ਮਰੇ। ਇਸ ਬਾਰੇ ਖੋਜ ਕਰਕੇ ਵਿਚਾਰ ਕਰਨਾ ਚਾਹੀਦਾ ਹੈ।

*ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤ ਨਾ ਜਨਮੁ ਜਰਾ।।*

ਓਥੇ ਆਪਣੇ ਮੁੰਡਿਆਂ ਦੇ ਘਰ ਬਣਾਕੇ ਦਿਓ ਜੋ ਚਾਹੁੰਦੇ ਹੋ ਉਨ੍ਹਾਂ ਦਾ ਕੁਝ ਅੱਗਾ ਸਵਾਰਨਾ ਹੈ। ਜੇ ਕਿਸੇ ਵਿੱਚ ਹਿੰਮਤ ਹੈ ਤਾਂ ਓਥੇ ਘਰ ਬਣਾਓ। ਬੱਚਿਆਂ ਨੂੰ ਪਤਾ ਲੱਗੇ ਕਿ ਮੇਰੇ ਵੱਡਿਆਂ ਨੇ ਮੇਰੇ ਤੇ ਪਰਉਪਕਾਰ ਕੀਤਾ ਹੈ। ਐਸੇ ਰਸਤੇ ਪਾਕੇ ਬੱਚਿਆਂ ਨੂੰ, ਜੋ ਉਹ ਪੜ੍ਹਾਈ ਪੜ੍ਹੀ ਜਾਵੇ, ਜਿਸ ਨਾਲ ਸਤਿਗੁਰੂ ਵਾਲਾ ਪਾਸਾ ਨਾ ਵਿਸਰੇ ਜਿਵੇਂ–

*ਇਹੁ ਮਾਇਆ ਜਿਤੁ ਹਰਿ ਵਿਸਰੈ ਮੋਹ ਉਪਜੈ ਭਾਉ ਦੂਜਾ ਲਾਇਆ।।*

ਜੇ ਬੱਚੇ ਸਿੱਖੀ ਵਿੱਚ ਪੂਰੇ ਨਾ ਰਹਿਣ ਤੇ ਦਾੜ੍ਹੀਆਂ ਮੁੰਨਣ ਅਤੇ ਮਾਸ ਸ਼ਰਾਬ ਖਾਣ ਪੀਣ, ਕਿਹੜੇ ਮਾਤਾ ਪਿਤਾ ਨੂੰ ਸੁਖ ਦੀ ਨੀਂਦਰ ਆਉਂਦੀ ਏ! ਜਿਵੇਂ ਸੱਚੇ ਪਾਤਸ਼ਾਹ ਦਾ ਉਪਦੇਸ਼ ਤੁਸੀਂ ਸੁਣਿਆ ਕਿ ਭਾਈ ਵਜ਼ੀਰ ਸਿੰਘ ਨੇ ਆਖਿਆ, "ਮੈਥੋਂ ਬਾਣੀ ਨਹੀਂ ਪੜ੍ਹੀ ਗਈ", ਤਾਂ ਉਹ ਮਾਈ ਆਖਣ ਲੱਗੀ "ਜੇ ਬਾਣੀ ਨਹੀਂ ਪੜ੍ਹੀ ਗਈ ਤਾਂ ਤੈਨੂੰ ਰੋਟੀ ਕਿਸ ਤਰ੍ਹਾਂ ਸਵਾਦ ਲੱਗੀ? ਜੇ ਤੂੰ ਨਿਤਨੇਮ ਨਹੀਂ ਕੀਤਾ ਤਾਂ ਰੋਟੀ ਤੈਨੂੰ ਕਿਸ ਤਰ੍ਹਾਂ ਸਵਾਦ ਲੱਗਦੀ ਹੈ।" ਸਾਡੇ ਬੱਚਿਆਂ ਨੇ ਨਾਮ ਸਿਮਰਨ ਕੀਤਾ ਹੈ ਕਿ ਨਹੀਂ, ਜਿਹੜੀ ਨੂੰਹ ਘਰ ਆਈ ਹੈ, ਉਹ ਘੰਟਾ ਭਰ ਨਾਮ ਸਿਮਰਨ ਕਰਦੀ ਏ ਕਿ ਨਹੀਂ, ਇਸ ਪਾਸੇ ਦਾ ਧਿਆਨ ਸਾਨੂੰ ਹੋਵੇ।

ਸਤਿਗੁਰੂ ਸੱਚੇ ਪਾਤਸ਼ਾਹ ਦੇ ਦਰਸ਼ਨ ਦੀ ਖਾਹਸ਼ ਕਰਕੇ ਬੈਠੋ, ਸਤਿਗੁਰੂ ਦੂਰ ਨਹੀਂ ਸੋ ਉਹ ਜਿੰਨੀ ਵੱਧ ਤੋਂ ਵੱਧ ਕੋਈ ਚੀਜ਼ ਨੇੜੇ ਹੈ, ਉਸਤੋਂ ਸਤਿਗੁਰੂ ਨੇੜੇ ਹੈ। ਜੇ ਤੂੰ ਬਾਲ ਬੁੱਧ ਹੈਂ, ਜੇ ਪ੍ਰਭੂ ਸਿਮਰਨ ਕਰਦਾ ਏਂ, ਨਿਰਮਲ ਹੋਕੇ ਕਰਦਾ ਏਂ, ਉਸ ਵਿੱਚ ਕੋਈ ਛਲ ਜਾਂ ਕਪਟ ਵਾਲੀ ਗੱਲ ਨਹੀਂ। ਗੁਰਮੁਖ ਸਿੰਘ ਡਰਾਈਵਰ ਏਥੇ ਆਇਆ ਹੈ, ਉਹ ਛੋਟਾ ਜਿਹਾ ਹੁੰਦਾ ਸੀ। ਸੰਤ ਆਲਾ ਸਿੰਘ ਹੁਰਾਂ ਦੀਆਂ ਗਊਆਂ ਚਾਰਦਾ ਹੁੰਦਾ ਸੀ। ਉਸਨੇ ਇੱਕ ਦਿਨ ਸੰਤ ਆਲਾ ਸਿੰਘ ਹੋਰਾਂ ਤੋਂ ਪੁਛਿਆ ਕਿ ਸੰਤ ਜੀ ਸਤਿਗੁਰਾਂ ਦੇ ਦਰਸ਼ਨ ਹੋ ਸਕਦੇ ਨੇ ? ਇਹ ਗੱਲ ਉਹ ਹੀ ਬੱਚਾ ਪੁੱਛ ਸਕਦਾ ਹੈ, ਜਿੱਥੇ ਸਤਿਗੁਰਾਂ ਦੀਆਂ ਗੱਲਾਂ ਹੁੰਦੀਆਂ ਹੋਣ। ਸਤਿਗੁਰਾਂ ਦਾ ਬਚਨ ਮੰਨਣਾ ਚਾਹੀਦਾ ਹੈ। ਸਤਿਗੁਰਾਂ ਦੇ ਹੁਕਮ ਅਨੁਸਾਰ ਇਹ ਕੰਮ ਕਰਨਾ ਚਾਹੀਦਾ ਹੈ। ਜਿਨ੍ਹਾਂ ਜਿਨ੍ਹਾਂ ਨੇ ਇਸਤਰ੍ਹਾਂ ਕੀਤਾ ਉਹਨਾਂ ਨੂੰ ਇਹ ਸੁਖ ਪ੍ਰਾਪਤ ਹੋਇਆ। ਜਿਸ ਬੱਚੇ ਨੂੰ ਇਹ ਆਖਿਆ ਜਾਵੇ ਕਿ ਤੂੰ ਟੈਲੀਵੀਜ਼ਨ ਲੈਕੇ ਆਵੀਂ, ਤੂੰ ਇਹ ਚੀਜ਼ ਲੈ ਕੇ ਆਵੀਂ, ਉਸ ਬੱਚੇ ਦਾ ਤਾਂ ਲੋਕ ਪਰਲੋਕ ਦੋਵੇਂ ਹੀ ਵਿਗੜਣਗੇ।

ਬੱਚਿਆਂ ਨੂੰ ਇੰਗਲੈਂਡ, ਅਮਰੀਕਾ ਦਾ ਪਤਾ ਹੋਵੇ ਪਰ ਆਪਣੇ ਸਤਿਗੁਰੂ ਦੀ ਜਾਣਕਾਰੀ ਨਾ ਹੋਵੇ, ਕੀ ਜੀਵਨ ਏ ਉਨ੍ਹਾਂ ਬੱਚਿਆਂ ਦਾ ਅਤੇ ਉਨ੍ਹਾਂ ਦੇ ਮਾਤਾ ਪਿਤਾ ਦਾ।

ਜਿਹੜੇ ਬੱਚਿਆਂ ਨੇ ਇਸ ਤਰ੍ਹਾਂ ਆਖਣਾ ਹੈ ਕਿ ਸਤਿਗੁਰੂ ਦੇ ਦਰਸ਼ਨ ਹੋ ਸਕਦੇ ਨੇ ਤੇ ਸੰਤਾਂ ਕਿਹਾ ਕਿਉਂ ਨਹੀ ਹੋ ਸਕਦੇ, ਜ਼ਰੂਰ ਹੋ ਸਕਦੇ ਨੇ, ਏਥੇ ਘੰਟਾ ਭਰ ਬੈਠ ਤੇ ਅਰਦਾਸ ਕਰ ਕਿ ਸੱਚੇ ਪਾਤਸ਼ਾਹ ਮੈਨੂੰ ਦਰਸ਼ਨ ਦਿਓ। ਉਨ੍ਹਾਂ ਦੱਸਿਆ ਕਿ ਜਦੋਂ ਗੁਰਮੁਖ ਸਿੰਘ ਨੇ ਸੱਚੇ ਪਾਤਸ਼ਾਹ ਦਾ ਧਿਆਨ ਧਰਿਆ ਉਸ ਵੇਲੇ ਕੋਈ ਮਿੰਟ ਕੁ ਹੋਇਆ ਤਾਂ ਉਹਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋ ਗਏ। ਦਰਸ਼ਨ ਹੁੰਦਿਆਂ ਹੀ ਆਖਣ ਲੱਗਾ, ਸੰਤ ਜੀ ਸੱਚੇ ਪਾਤਸ਼ਾਹ ਆ ਗਏ ਨੇ। ਬੱਚੇ ਇਹੀ ਗੱਲ ਆਖੀ ਤਾਂ ਸੱਚੇ ਪਾਤਸ਼ਾਹ ਦੇ ਦਰਸ਼ਨ ਅਲੋਪ ਹੋ ਗਏ।

ਮੇਰਾ ਕਹਿਣ ਦਾ ਭਾਵ ਇਹ ਹੈ ਕਿ ਸਤਿਗੁਰੂ ਦੇ ਦਰਸ਼ਨ ਦੀ ਚਾਹ ਧਾਰਕੇ ਬੈਠਿਆ ਕਰੋ, ਧਿਆਇਆ ਕਰੋ ਤਾਂ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਸਾਨੂੰ ਹੋਣ ਤੇ ਸਾਡਾ ਪਾਰ ਉਤਾਰਾ ਹੋਵੇ।



# ਅਵਰ ਮਰਤ ਮਾਇਆ ਮਨੁ ਤੋਲੇ

ਅਕਾਲ ਪੁਰਖ ਨੇ ਇਸ ਤਰ੍ਹਾਂ ਜਗਤ ਦੀ ਰਚਨਾ ਰਚਾ ਦਿੱਤੀ ਹੈ ਕਿ ਜਗਤ ਦੇ ਨਾਲ ਨਾਲ ਹੀ ਮਾਇਆ ਪੈਦਾ ਕਰਕੇ ਉਸ ਵਿਚ ਜੀਵਾਂ ਨੂੰ ਉਲਝਾ ਦਿੱਤਾ ਹੈ। ਬਨਸਪਤੀ, ਦੂਸਰੀਆਂ ਜੜ ਵਸਤੂਆਂ ਤੇ ਹੋਰ ਬਹੁਤ ਸਾਰੀਆਂ ਜੂਨਾਂ, ਜਿੰਨੀਆਂ ਵੀ ਨੇ, ਸਾਰੀਆਂ ਮਾਇਆ ਵਿਚ ਪਰਵਿਰਤ ਨੇ। ਬੜਾ ਲੰਮਾ ਸ਼ਬਦ ਕਬੀਰ ਜੀ ਨੇ ਲਿਖਿਐ ਅਤੇ ਅਖੀਰ ਤੇ ਕਿਹਾ ਹੈ :

*ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ॥*

ਨਾਲ ਹੀ ਅਗਲੀ ਤੁਕ ਲਿਖ ਦਿੱਤੀ ਏ–

*ਤਬ ਛੂਟੈ ਜਬ ਸਾਧੂ ਪਾਇਆ॥*

ਜਿਸ ਤਰ੍ਹਾਂ ਬਾਰਾਂ ਮਾਹ ਦੇ ਵਿਚ ਤੁਸੀਂ ਸੁਣਦੇ ਹੋ :

*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥*

ਜਿਸ ਤਰ੍ਹਾਂ ਬੜਾ ਵੱਡਾ ਖੂਹ ਹੋਵੇ ਤੇ ਉਹਦੇ ਵਿਚ ਪੰਜ, ਛੇ, ਸੱਤ ਗੜਵੇ ਡੋਰੀਆਂ ਵਹਾ ਦਿੱਤੇ ਜਾਣ ਉਹ ਆਪਸ ਵਿਚ ਵਲ੍ਹੇਟੇ ਜਾਣ ਤੇ ਉਹਨਾਂ ਦਾ ਨਿਖੇੜਾ ਕਰਨਾ ਔਖਾ ਹੋ ਜਾਂਦਾ ਹੈ। ਇਸ ਤਰ੍ਹਾਂ ਮਾਇਆ ਦੇ ਵਿਚ ਲਿਪਟ ਲਿਪਟ ਕੇ ਅਸੀਂ ਦੁਖ ਪਾਉਂਦੇ ਹਾਂ। ਪਤਾ ਵੀ ਹੁੰਦੈ ਕਿ ਇਹ ਦੁਖ ਦਾ ਰੂਪ ਏ ਫਿਰ ਵੀ ਇਹ ਮਨੁੱਖ ਉਸ ਵਿਚ ਜਾ ਕੇ ਫਸਦਾ ਏ। ਕਬੀਰ ਜੀ ਦੀ ਬਾਣੀ ਹੈ–

*ਸੁਖੁ ਮਾਂਗਤ ਦੁਖੁ ਆਗੈ ਆਵੈ॥*

ਜਿਹੜਾ ਸੁਖ ਮੰਗਿਆ ਕਿ ਮੇਰਾ ਵਿਹਾਰ ਵਧੀਆ ਚੱਲੇ, ਪੁਤਰ ਨੂੰਹਾਂ ਹੋਣ ਇਹ ਸਾਰਾ ਕੁਝ ਮੰਗ ਲਿਆ, ਸਿੱਖੀ ਵਾਲੀ ਗੱਲ ਜੋ ਮੰਗਣੀ ਸੀ ਉਹ ਭੁਲ ਗਈ। ਉਹ ਪੁੱਤਰ ਜਿਹੜੇ ਨੇ ਉਹ ਦੁਖ ਦਾ ਰੂਪ ਬਣ ਕੇ ਸਾਹਮਣੇ ਆ ਕੇ ਖਲੋ ਗਏ। ਇਹ ਵੇਖਕੇ ਕਿ ਐਸ ਆਦਮੀ ਨਾਲ ਇਸ ਤਰ੍ਹਾਂ ਹੋ ਰਿਹੈ, ਬਾਣੀ ਕਾਰ ਨੇ ਉਚਾਰਿਆ–

*ਪਾਰੋਸੀ ਕੇ ਜੋ ਹੂਆ ਸੋ ਅਪਨੇ ਭੀ ਜਾਨੁ॥*

ਇਸ ਤੋਂ ਵੀ ਵੱਡੀ ਗੱਲ, ਜੇ ਇਕ ਆਦਮੀ ਸਾਡੇ ਘਰ ਵਿਚੋਂ, ਸਾਡੇ ਗੁਆਂਢ ਵਿਚੋਂ ਚੜ੍ਹਾਈ ਕਰ ਗਿਐ ਉਸ ਨੂੰ ਵੇਖ ਕੇ ਵੀ ਇਹ ਖਿਆਲ ਨਹੀਂ ਆਉਂਦਾ ਕਿ ਅਸਾਂ ਵੀ ਚਲੇ ਜਾਣਾ ਹੈ, ਸਗੋਂ ਇਹਦੇ ਉਲਟ ਹੁੰਦੈ ਕਿ –*ਅਵਰ ਮਰਤ ਮਾਇਆ ਮਨੁ ਤੋਲੇ॥*

ਇਕ ਆਦਮੀ ਮਰਦੈ ਘਰ ਵਿਚੋਂ ਤੇ ਜਿਹੜਾ ਬਚਿਆ ਹੁੰਦੈ ਓਥੇ ਬੈਠਾ ਹੀ ਉਸਦਾ ਵਜਨ ਕਰਦਾ ਹੈ ਕਿ ਕਿੰਨੀ ਮਾਇਆ ਹੈ ਜਿਹੜੀ ਮੈਨੂੰ ਆਉਣੀ ਹੈ। ਸਾਹਮਣੇ ਮਰ ਜਾਂਦੈ ਆਦਮੀ

ਉਹਨੂੰ ਨਹੀਂ ਯਾਦ ਹੁੰਦਾ ਕਿ ਮੈਂ ਵੀ ਮਰ ਜਾਣਾ ਹੈ। ਇਹ ਹੈ ਮਾਇਆ ਵਿਚ ਲਪੇਟ।

ਸਤਿਗੁਰੂ ਕਿਰਪਾ ਕਰੇ ਇੰਜ ਹੋਵੇ ਜਿਵੇਂ ਮੁਰਗਾਈ ਪਾਣੀ ਦੇ ਵਿਚ ਹੀ ਰਹਿੰਦੀ ਹੈ ਪਰ ਉਹਦੇ ਉਤੇ ਪਾਣੀ ਦਾ ਕੋਈ ਅਸਰ ਨਹੀਂ ਹੁੰਦਾ। ਜਦੋਂ ਮਰਜੀ ਪਾਣੀ ਵਿਚ ਵੜ ਜਾਂਦੀ ਏ ਤੇ ਜਦੋਂ ਮਰਜੀ ਉਡ ਕੇ ਤੁਰ ਜਾਂਦੀ ਏ। ਗੁਰਬਾਣੀ ਵਿਚ ਮਾਇਆਧਾਰੀ ਬਾਰੇ ਲਿਖਿਐ :

*ਮਾਇਆਧਾਰੀ ਅਤਿ ਅੰਨਾ ਬੋਲਾ।।*

ਜੇ ਅੰਨ੍ਹਾ ਹੋਵੇ ਤਾਂ ਬੋਲਾ ਨਾ ਹੋਵੇ, ਤਾਂ ਵੀ ਉਸ ਨੂੰ ਸੁਣ ਜਾਂਦਾ ਹੈ ਕਿ ਅੱਗੇ ਟੋਇਆ ਹੈ ਨਾ ਡਿਗੀਂ। ਜੇ ਬੋਲਾ ਹੋਵੇ ਅੰਨ੍ਹਾਂ ਨਾ ਹੋਵੇ ਤਾਂ ਉਸ ਨੂੰ ਉਂਜ ਦਿਸ ਜਾਂਦਾ ਹੈ ਕਿ ਅੱਗੇ ਟੋਇਆ ਹੈ। ਜੇ ਦੋਵੇਂ ਗੱਲਾਂ ਹੋਣ ਤਾਂ ਫਿਰ ਵੇਖ ਲਉ ਉਹ ਕਿਸ ਤਰ੍ਹਾਂ ਬਚ ਸਕਦਾ ਹੈ? ਸੋ ਮਾਇਆਧਾਰੀ ਦਾ ਮਤਲਬ ਇਹ ਨਹੀਂ ਕਿ ਬਹੁਤ ਪੈਸੇ ਵਾਲਾ ਹੋਵੇ, ਮਾਇਆਧਾਰੀ ਦਾ ਮਤਲਬ ਇਹ ਹੈ ਕਿ ਜਿਸ ਨੇ ਮਾਇਆ ਨੂੰ ਆਧਾਰ ਮੰਨ ਲਿਆ ਹੈ, ਹੋਰ ਕਿਸੇ ਚੀਜ਼ ਨੂੰ ਨਹੀਂ। ਉਹਨੂੰ ਮਾਇਆਧਾਰੀ ਮੰਨਿਆ ਜਾਂਦਾ ਹੈ। ਜਿਸ ਦੇ ਪਾਸ ਮਾਇਆ ਹੋਵੇ ਪਰ ਉਸ ਨਾਲ ਢੋ ਨਾ ਲਾ ਬੈਠੇ ਉਹ ਮਾਇਆਧਾਰੀ ਨਹੀਂ ਹੈ। ਉਨ੍ਹਾਂ ਵਾਸਤੇ ਲਿਖਿਐ :

*ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲ ਰਹੈ ਵਿਚਿ ਪਾਣੀ ਹੇ।।*

ਮਾਇਆ ਦਾ ਉਨ੍ਹਾਂ ਨੂੰ ਲੇਪ ਹੀ ਨਹੀਂ ਹੁੰਦਾ।





# ਸਾਇੰਸ ਦੀ ਕਸਵੱਟੀ ਤੇ ਧਰਮ ਨਹੀਂ ਕੱਸਿਆ ਜਾ ਸਕਦਾ

ਸਣੇਕੇਸੀਂ ਇਸ਼ਨਾਨ ਕਰਕੇ ਸਵੇਰੇ ਹਰ ਘਰ ਵਿਚ ਬੈਠਣਾ ਨਾਮ ਸਿਮਰਨ ਕਰਨਾ ਜ਼ਰੂਰੀ ਐ। ਹਰ ਧਰਮ ਵਿਚ ਤੜਕੇ ਉਠਣਾ ਜ਼ਰੂਰੀ ਹੈ, ਹਰ ਧਰਮ ਵਿਚ ਦਇਆ ਜ਼ਰੂਰੀ ਹੈ। ਧਰਮ ਬਹੁਤ ਜ਼ਰੂਰੀ ਹੈ। ਧਰਮ ਤੋਂ ਬਿਨਾਂ ਮਨੁੱਖ ਇਸ ਤਰ੍ਹਾਂ ਹੈ ਜਿਵੇਂ ਦਰੱਖਤ ਦੀਆਂ ਥਲਿਉਂ ਜੜ੍ਹਾਂ ਕਟ ਦਿੱਤੀਆਂ ਜਾਣ ਤੇ ਉਤੋਂ ਵੱਢਣ ਦੀ ਲੋੜ ਨਹੀਂ ਆਪਣੇ ਆਪ ਹੀ ਉਹ ਸੁੱਕ ਜਾਂਦੈ। ਧਰਮ ਦੇ ਰਾਂਹੀ ਸਾਨੂੰ ਪਤਾ ਲਗਦੈ ਕਿਸੇ ਦੇ ਹੱਕ ਤੇ ਛਾਪਾ ਨਹੀਂ ਮਾਰਨਾ, ਜੇ ਹੋ ਸਕੇ ਤਾਂ ਕਿਸੇ ਦੇ ਹੱਕ ਦੀ ਰਾਖੀ ਕਰਨੀ ਹੈ ਤੇ ਆਪਣੇ ਹੱਕ ਦਾ ਕੁਛ ਦਾਨ ਕਰਨੈ।

ਸਾਰੇ ਅੰਮ੍ਰਿਤ ਵੇਲੇ ਉਠਿਆ ਕਰੋ। ਜਿਸ ਜਿਸ ਨੇ ਕਿਸੇ ਤੋਂ ਜੋ ਜੋ ਨਾਮ ਲਿਐ ਉਹ ਤੜਕੇ ਉਠ ਕੇ ਨਾਮ ਜਪਿਆ ਕਰੋ। ਅੱਜਕਲ ਦੇ ਸਮੇਂ ਅਨੁਸਾਰ ਬਾਣੀ ਦਾ ਪਾਠ ਬਹੁਤ ਕੀਤਾ ਜਾਂਦੈ, ਉਹ ਗਲਤ ਹੋਵੇ ਜਾਂ ਸ਼ੁੱਧ ਹੋਵੇ ਇਸ ਦੀ ਕੋਈ ਵਿਚਾਰ ਨਹੀਂ ਕਰਦਾ। ਰਿਕਾਰਡ ਬਣ ਗਏ ਨੇ, ਉਹ ਰਿਕਾਰਡ ਨੇ ਜਿਨ੍ਹਾਂ ਨੇ ਜਿੰਨੀ ਵਾਰੀ ਚਲਣੈ ਓਨੀ ਵੇਰ ਹੀ ਜੇ ਪਹਿਲਾਂ ਗਲਤ ਰਿਕਾਰਡ ਹੋ ਚੁੱਕਾ ਏ ਤਾਂ ਗਲਤ ਹੀ ਕਹੀ ਜਾਣੈ। ਜੇ ਆਦਮੀ ਗਲਤ ਪੜ੍ਹਦਾ ਵੀ ਹੈ ਤਾਂ ਹੋ ਸਕਦੈ ਉਹ ਸ਼ੁੱਧ ਕਰ ਲਵੇ ਪਰ ਰਿਕਾਰਡ ਨੇ ਤਾਂ ਉਵੇਂ ਹੀ ਚਲਣੈ ਜਿਵੇਂ ਰਿਕਾਰਡ ਹੋਇਆ ਹੋਵੇਗਾ। ਇਹ ਅੱਜਕਲ ਰਿਵਾਜ ਬਣ ਗਿਐ।

ਤੁਸੀਂ ਬੋਰਡ ਉਤੇ ਲਿਖਿਆ ਪੜ੍ਹਿਐ ਹੋਣੈ ਕਿ ਇਹ ਰਸਤਾ ਸ੍ਰੀ ਭੈਣੀ ਸਾਹਿਬ ਨੂੰ ਜਾਂਦੈ। ਲੇਕਿਨ ਉਹ ਬੋਰਡ ਸ੍ਰੀ ਭੈਣੀ ਸਾਹਿਬ ਨਹੀਂ ਹੈ, ਉਸਦੇ ਲਿਖੇ ਹੋਏ ਰਾਹ ਪੜ੍ਹਕੇ ਤੁਸੀਂ ਏਥੇ ਸ੍ਰੀ ਭੈਣੀ ਸਾਹਿਬ ਆਏ ਹੋ। ਬਾਣੀ ਵਿਚ ਲਿਖ ਦਿੱਤੈ ਕਿ ***ਪ੍ਰਭ ਕੈ ਸਿਮਰਨਿ ਗਰਭਿ ਨ ਬਸੈ*** ਇਹ ਸਿਮਰਨ ਨਹੀਂ ਹੈ ਇਕ ਰਸਤਾ ਦੱਸਿਐ ਕਿ ਜੇ ਸਿਮਰਨ ਕਰੋਗੇ ਤਾਂ ਗਰਭ ਦਾ ਵਾਸਾ ਜਾਂ ਐਸ ਤਰ੍ਹਾਂ ਆਖੋ ਕਿ ਬਾਰ ਬਾਰ ਜਨਮ ਹੋਣਾ ਰੁਕ ਜਾਏਗਾ।

ਸਭ ਤੋਂ ਜ਼ਰੂਰੀ ਵਿਦਿਆ ਇਹ ਜਾਣਨਾ ਹੈ ਕਿ ਕਿ ਐਸ ਸੰਸਾਰ ਤੋਂ ਅਸਾਂ ਚਲੇ ਜਾਣੈ ਤੇ ਜਿਸ ਵੇਲੇ ਅਸਾਂ ਜਾਣੈ ਉਸ ਵੇਲੇ ਸਾਨੂੰ ਕੋਈ ਤਕਲੀਫ ਨਾ ਹੋਵੇ। ਤੇ ਜੇ ਹੋ ਸਕੇ ਤਾਂ ਇਹ ਪਤਾ ਲਗ ਜਾਵੇ ਕਿ ਅੱਗੇ ਕਿਹੜਾ ਥਾਂ ਹੈ ਜਿਥੇ ਜਾਣੈ। ਤੁਸੀਂ ਨੌਕਰੀ ਕਰਨੀ ਐ, ਹੋਰ ਕੋਈ ਵਿਹਾਰ ਕਰਨੈ ਤਾਂ ਤੁਸੀਂ ਜਾਕੇ ਜਗ੍ਹਾ ਵੇਖਦੇ ਹੋ ਪਈ ਓਥੇ ਮੱਛਰ ਤੇ ਨਹੀਂ, ਓਥੋਂ ਦਾ ਪਾਣੀ ਮਾਫਿਕ ਆਉਂਦੈ? ਫਿਰ ਤੁਸੀਂ ਓਥੇ ਜਾਂਦੇ ਹੋ। ਏਸ ਤਰ੍ਹਾਂ ਜੇ ਉਪਰੋਕਤ ਵਿਦਿਆ ਪ੍ਰਾਪਤ ਨਾ ਹੋਵੇ ਤਾਂ ਫਿਰ ਸਾਰੀਆਂ ਵਿਦਿਆਵਾਂ ਦਾ ਕੋਈ ਅਸਰ ਨਹੀਂ ਰਹਿ ਜਾਂਦਾ। ਪਰ

ਜੇ ਇਹ ਵਿਦਿਆ ਪ੍ਰਾਪਤ ਹੋ ਜਾਵੇ ਤਾਂ ਫਿਰ ਭਾਵੇਂ ਪਟਰੀ ਤੇ ਸੌਂਦਾ- ਸੌਂਦਾ ਮਰ ਜਾਵੇ ਜਾਂ ਕੋਈ ਏਅਰ ਕੰਡੀਸ਼ੰਡ ਕਮਰਿਆਂ ਵਿਚ ਸੌਂਦਾ ਮਰ ਗਿਐ ਪਰ ਰਸਤੇ ਇਕ ਵਿਚੋਂ ਹੀ ਸਾਰਿਆਂ ਨੇ ਲੰਘਣੈ। ਤੁਸੀਂ ਹਵਾਈ ਜਹਾਜ਼ ਵਿਚ ਬੈਠੇ ਹੋ, ਹਵਾਈ ਜਹਾਜ਼ ਵਿਚ ਇਕ ਉਹਨਾਂ ਫਸਟ ਕਲਾਸ ਬਣਾਈ ਐ, ਇਕ ਐਕੋਨੋਮੀ ਕਲਾਸ ਬਣਾਈ ਐ। ਓਥੇ ਉਹਨਾਂ ਦੋਹਾਂ ਤਰ੍ਹਾਂ ਦੇ ਮੁਸਾਫਰਾਂ ਨੇ ਜਿਸ ਵੇਲੇ ਹਵਾਈ ਅੱਡੇ ਤੇ ਉਤਰਨੈ ਤੇ ਕਸਟਮ ਵਿਚੋਂ ਵੀ ਦੋਹਾਂ ਨੇ ਲੰਘਣੈ। ਲੋੜ ਇਕੋ ਗੱਲ ਦੀ ਐ ਕਿ ਕਸਟਮ ਸਾਡਾ ਸੌਖਾ ਪਾਸ ਹੋ ਜਾਵੇ ਤੇ ਓਥੇ ਕੋਈ ਮੁਸ਼ਕਿਲ ਨਾ ਹੋਵੇ। ਇਹ ਬਹੁਤ ਜ਼ਰੂਰੀ ਹੈ। ਇਹ ਗੱਲ ਕੋਈ ਸਾਂਇੰਸਦਾਨ ਨਹੀਂ ਦੱਸ ਸਕਦਾ। ਸਾਂਇੰਸ ਕੋਲ ਐਸੀ ਕੋਈ ਕਸਵੱਟੀ ਨਹੀਂ ਜਿਹਦੇ 'ਤੇ ਧਰਮ ਨੂੰ ਪਰਖਿਆ ਜਾ ਸੱਕੇ।

ਪਵਿੱਤਰਤਾ ਸ਼ਬਦ ਜਿਹੜੈ, ਮੈਨੂੰ ਅਜੇ ਇਹਦੀ ਅੰਗਰੇਜ਼ੀ ਨਹੀਂ ਲਭ ਸਕੀ, ਕਿਉਂਕਿ ਪਵਿੱਤਰਤਾ ਦੀ ਅੰਗਰੇਜ਼ੀ ਅੰਗਰੇਜ਼ਾਂ ਕੋਲ ਹੈ ਹੀ ਨਹੀਂ, ਉਹਨਾਂ ਨੂੰ ਪਤਾ ਹੀ ਨਹੀਂ ਕਿ ਪਵਿੱਤਰਤਾ ਕੀ ਹੈ? ਜਦੋਂ ਪਾਕਿਸਤਾਨ ਬਣਿਆ ਨਵਾਂ ਨਵਾਂ, ਓਦੋਂ ਰਿਫਿਊਜ਼ੀ ਸ਼ਬਦ ਸੁਣਿਆ। ਓਦੋਂ ਲੋੜ ਪਈ ਤਾਂ ਬਣ ਗਿਆ, ਉਹਨਾਂ ਨੂੰ ਜਿਹੜੀ ਲੋੜ ਪੈਂਦੀ ਹੈ ਉਹ ਬਣਾ ਲੈਂਦੇ ਨੇ।

ਸਾਡੇ ਸਤਿਗੁਰਾਂ ਨੇ, ਸਾਡੇ ਵੱਡਿਆਂ ਨੇ ਇਹ ਕਿਹਾ ਏ ਕਿ ਜਦੋਂ ਜੰਗਲ ਪਾਣੀ ਜਾਣੈ ਓਦੋਂ ਹੱਥ ਰੇਤੇ ਨਾਲ ਮਾਂਜਣੇ ਨੇ, ਸਾਬਣ ਨਾਲ ਸਫਾਈ ਹੋ ਸਕਦੀ ਹੈ ਲੇਕਿਨ ਪਵਿੱਤਰਤਾ ਨਹੀਂ ਆ ਸਕਦੀ। ਸਾਡੇ ਯਕੀਨ ਮੁਤਾਬਕ ਸਾਨੂੰ ਬੁਰਸ਼ ਨਹੀਂ ਕਰਨਾ ਚਾਹੀਦਾ, ਦਾਤਨ ਕਰਨੀ ਚਾਹੀਦੀ ਹੈ। ਇਹ ਛੋਟੀਆਂ ਛੋਟੀਆਂ ਚੀਜ਼ਾਂ ਨੇ ਜਿਹੜੀਆਂ ਸਾਡੇ ਧਰਮ ਵਿਚ ਜ਼ਰੂਰੀ ਦੱਸੀਆਂ ਨੇ, ਜਿਹੜੀਆਂ ਸਾਡੇ ਕੋਲੋਂ ਭੁਲਦੀਆਂ ਜਾਂਦੀਆਂ ਨੇ। ਹੱਥ ਮਾਂਜਣ ਤੋਂ ਸਾਨੂੰ ਸੰਗ ਆਉਂਦੀ ਹੈ। ਜੇ ਮਾਲਾ ਫੜਨੀ ਹੈ ਤਾਂ ਉਲਟੀ ਗੱਲ ਜਾਪਦੀ ਏ। ਚਾਹੀਦਾ ਤਾਂ ਇਹ ਹੈ ਕਿ ਮਾਲਾ ਨਾ ਫੜਨ ਤੋਂ ਸੰਗ ਆਵੇ, ਹੱਥ ਨਾ ਮਾਂਜਣ ਤੋਂ ਸੰਗ ਆਵੇ, ਭਜਨ ਨਾ ਕਰਨ ਤੋਂ ਸੰਗ ਆਵੇ। ਲੇਕਿਨ ਸੰਗ ਏਸ ਗੱਲ ਤੋਂ ਆਉਂਦੀ ਹੈ ਕਿ ਭਜਨ ਕਰਦਾ ਬੱਕਰੀ ਵਾਂਗ ਮੂੰਹ ਮਾਰਦਾ ਲਗਦੈ। ਇਹੋ ਚੀਜ਼ ਸਾਡੇ ਕੋਲੋਂ ਛੁਟਦੀ ਜਾਂਦੀ ਹੈ, ਜਿਹਨੂੰ ਅਸਾਂ ਛਡਣਾ ਨਹੀਂ। ਇਹੋ ਹੀ ਅਸ਼ੀਰਵਾਦ ਹੈ ਜੇ ਸਤਿਗੁਰਾਂ ਦੀ ਆਗਿਆ ਵਿਚ ਚਲਾਂਗੇ ਤਾਂ।

ਮਾਸ, ਸ਼ਰਾਬ, ਆਂਡੇ, ਸਿਗਰਟ ਇਹਨਾਂ ਸਭਨਾਂ ਦਾ ਤਿਆਗ ਕਰਕੇ ਆਪਣੇ ਆਪਣੇ ਧਰਮ ਵਿਚ ਚਲੋ। ਤੜਕੇ ਉਠ ਕੇ ਇਸ਼ਨਾਨ ਕਰੋ ਜੋ ਕਿਸੇ ਨੇ ਮੰਤਰ ਆਪਣੇ ਗੁਰੂ ਤੋਂ ਲਿਆ ਹੈ ਉਸਦਾ ਜਾਪ ਕਰੋ। ਮੈਂ ਇਹ ਵੀ ਅਰਜ਼ ਕਰਾਂਗਾ ਕਿ ਸਿਨਮੇ ਬਿਲਕੁਲ ਨਹੀਂ ਵੇਖਣੇ। ਬੀਬੀਆਂ-ਭੈਣਾਂ ਜੇ ਤਕੜੀਆਂ ਹੋਕੇ ਉਦਮ ਕਰਨ ਤਾਂ ਸਿਨਮੇ ਉੱਕਾ ਹੀ ਬੰਦ ਹੋ ਜਾਣ।



# ਕਾਨਫ਼ਰੰਸ ਦੀ ਸੰਪੂਰਨਤਾ ਲਈ ਅਰਦਾਸ ਕਰਕੇ ਆਇਆ ਕਰੋ

ਮਾਨ ਯੋਗ ਪੰਜਾਬੀ ਪ੍ਰੇਮੀਓ,

ਪੰਜਾਬ ਤੋਂ ਬਾਹਰ ਜਾ ਕੇ ਆਪਣਾ—ਨਾਮ ਪੈਦਾ ਕਰਨ ਵਾਲਿਓ, ਮੈਂ ਸਭ ਤੋਂ ਪਹਿਲਾਂ ਜਿਨ੍ਹਾ ਕਰਕੇ ਪੰਜਾਬ ਏਨਾ ਚੰਗਾ ਹੈ, ਏਡਾ ਆਗੂ ਹੈ, ਉਨ੍ਹਾਂ ਗੁਰੂ ਨਾਨਕ ਸਾਹਿਬ ਨੂੰ ਯਾਦ ਕਰਦਾ ਹਾਂ। ਪੰਜਾਬ ਵਿਚ ਉਨ੍ਹਾਂ ਸਾਰੇ ਸਰੂਪ ਧਾਰੇ। ਉਹਨਾਂ ਨੇ ਸਾਡਾ ਜੀਵਨ ਉੱਚਾ ਕੀਤਾ।

ਸਾਰੇ ਬੜੇ ਪ੍ਰੇਮ ਨਾਲ ਆਖੋ ਧੰਨ ਸਤਿਗੁਰੂ ਨਾਨਕ ਦੇਵ ਜੀ

ਉਹਨਾਂ ਨੇ ਚੰਗੇ ਸ਼ਬਦਾਂ ਨੂੰ ਲਿਖ ਕੇ ਲਿਆਉਣ ਲਈ ਲਿਖਤ ਪੈਦਾ ਕੀਤੀ, ਬਾਣੀ ਰਚੀ। ਬਹੁਤ ਖੁਸ਼ੀ ਦੀ ਗੱਲ ਹੈ ਕਿ ਬਹੁਤ ਸਾਰੇ ਥਾਂਵਾਂ ਤੇ ਗੁਰਮੁਖੀ ਅੱਖਰਾਂ ਵਿਚ ਲਿਖੀ ਬਾਣੀ ਦੇ ਪਾਠ ਹੁੰਦੇ ਨੇ ਪਰ ਜੋ ਉਸ ਵਿਚ ਲਿਖਿਆ ਹੈ, ਜੇ ਉਹ ਅਮਲ ਵਿਚ ਲੈ ਆਈਏ ਤਾਂ ਪੰਜਾਬ ਦਾ ਮਾਣ ਹੋਰ ਵੀ ਵਧਾ ਸਕਦੇ ਹਾਂ। ਮੋਟੀਆਂ ਮੋਟੀਆਂ ਗੱਲਾਂ ਨੇ:

*—ਹਰਿ ਕੇ ਨਾਮ ਬਿਨਾ ਦੁਖੁ ਪਾਵੈ।।*

— — —   — — —

*—ਹਰਿ ਕੋ ਨਾਮ ਸਦਾ ਸੁਖਦਾਈ।।*

ਜਪੁਜੀ ਸਾਹਿਬ ਦੀ ਵੀਹਵੀਂ ਪਉੜੀ ਵਿਚ ਲਿਖਿਆ ਹੈ, –

*ਭਰੀਐ ਮਤਿ ਪਾਪਾ ਕੈ ਸੰਗਿ।।*

*ਓਹੁ ਧੋਪੈ ਨਾਵੈ ਕੈ ਰੰਗਿ।।*

ਤੇ ਜੇ ਉਹ ਧੁਪ ਜਾਏਗੀ ਤਾਂ ਸਾਡੀ ਲੜਾਈ ਮੁੱਕ ਜਾਏਗੀ। ਅਸੀਂ ਸਾਰੇ ਆਪਸੀ ਝਗੜੇ ਮੁਕਾ ਸਕਾਂਗੇ।

ਨਾਮ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ :

*ਇਕ ਨਾਮ ਬਿਨਾ ਨਹੀਂ ਕੋਟ ਬ੍ਰਤੀ।।*

ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਨੇ ਪੰਜਾਬ ਵਿਚ ਓਦੋਂ ਕੰਮ ਕੀਤਾ ਜਦੋਂ ਅੰਗਰੇਜ਼ਾਂ ਦੇ ਖਿਲਾਫ਼ ਕੋਈ ਗੱਲ ਨਹੀਂ ਸੀ ਕਰ ਸਕਦਾ। ਪਰ ਲੜਾਈ ਕਰ ਕੇ ਨਹੀਂ, ਉਹਨਾਂ ਨੇ ਨਾਮਿਲਵਰਤਨ ਤੇ ਅਹਿੰਸਾ ਦਾ ਰਾਹ ਅਖਤਿਆਰ ਕੀਤਾ। ਓਸੇ ਰਾਹ ਉੱਤੇ ਚੱਲ ਕੇ ਹੀ ਮਹਾਤਮਾ ਗਾਂਧੀ ਨੇ ਦੇਸ਼ ਆਜ਼ਾਦ ਕਰਵਾਇਆ। ਫੇਰ ਤੁਹਾਨੂੰ ਪਤਾ ਈ ਏ ਕਿ ਅਫਰੀਕਾ ਦੇ ਕਈ ਦੇਸ਼ ਆਜ਼ਾਦ ਹੋਏ, ਬਗ਼ੈਰ ਕਿਸੇ ਖ਼ੂਨ ਖ਼ਰਾਬੇ ਤੋਂ, ਗੋਲੀ ਬੰਦੂਕ ਤੋਂ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇਕ ਹੁਕਮਨਾਮੇ ਵਿਚ ਲਿਖਿਆ ਹੈ ਕਿ ਉਹਨਾਂ ਨਾਮਧਾਰੀ ਪੰਥ ਮੰਤਰ ਸ਼ਕਤੀ ਨਾਲ ਪੈਦਾ ਕੀਤਾ ਹੈ। ਭਾਵੇਂ ਕੋਈ ਕਿੰਨੀ ਕੋਸ਼ਿਸ਼ ਕਰੇ ਉਸ ਨੂੰ ਮਿਟਾ ਨਹੀਂ ਸਕਦਾ। ਉਹ ਉਹੀ ਮੰਤਰ ਸ਼ਕਤੀ ਲੈ ਕੇ ਆਏ ਸਨ, ਜਿਸ ਬਾਰੇ ਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ :

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*

ਸਤਿਗੁਰੂ ਜੀ ਨੇ ਪੰਜਾਬੀ ਪੜ੍ਹਨ ਲਈ ਵੀ ਹੁਕਮ ਕੀਤਾ। ਆਪ ਨੇ ਆਪਣੇ ਹੁਕਮਨਾਮਿਆਂ ਵਿਚ ਲਿਖਿਆ : "ਅਖਰ ਪੜ੍ਹਾਉਣੇ ਗੁਰਮੁਖੀ ਦੇ, ਲੜਕੇ ਲੜਕੀਆਂ ਨੂੰ ਹੋਸ਼ ਆਉਣ ਦੇ ਨਾਲ" ਬਿਰਧਾਂ ਵਾਸਤੇ ਵੀ ਉਹਨਾਂ ਨੇ ਲਿਖਿਆ।

ਇਹਨਾਂ ਅੱਖਰਾਂ ਵਿਚ ਗੁਰੂ ਨਾਨਕ ਨੇ ਉਹ ਚੀਜ਼ ਲਿਖੀ ਹੈ ਜਿਹੜੀ ਰਹਿੰਦੀ ਦੁਨੀਆਂ ਤਕ ਰਹੇਗੀ। ਕਿਉਂਕਿ ਗੁਰੂ ਨਾਨਕ ਨੇ ਸਦਾ ਰਹਿਣਾ ਹੈ। ਉਹ ਓਦੋਂ ਵੀ ਸੀ ਜਦੋਂ ਦੁਨੀਆਂ ਨਹੀਂ ਸੀ। ਉਹ ਜਦੋਂ ਦੁਨੀਆਂ ਨਹੀਂ ਰਹਿਣੀ ਓਦੋਂ ਵੀ ਹੋਵੇਗਾ।

ਕਲਿਜੁਗ ਬਾਰੇ ਤਾਂ ਏਸੇ ਸਰੂਪ ਵਿਚ ਰਹਿਣ ਦਾ ਇਕਰਾਰ ਕੀਤਾ ਹੈ–

*ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ॥*

ਉਹ ਗੱਲਾਂ ਐਵੇਂ ਨਹੀਂ ਹਨ।

ਮੈਂ ਪੰਜਾਬੀ ਪ੍ਰੇਮੀਆਂ ਨੂੰ ਇਹ ਅਰਜ਼ ਕਰਾਂਗਾ ਕਿ ਸਤਿਗੁਰੂ ਜੀ ਨੇ ਬਾਣੀ ਵਿਚ ਜੋ ਕੁਝ ਲਿਖਿਆ ਹੈ, ਉਹਦੇ ਤੇ ਜਿੰਨਾਂ ਕੁ ਅਮਲ ਕਰ ਸਕੀਏ, ਉਹ ਸਾਡੇ ਲਈ ਲਾਹੇਵੰਦ ਹੈ। ਬਾਣੀ ਵਿਚ ਇਹ ਲਿਖਿਆ ਗਿਆ ਹੈ ਕਿ ਸੰਸਾਰ ਤੇ ਮਨੁੱਖ ਕਿਵੇਂ ਆਉਂਦਾ ਹੈ? ਕਿਉਂ ਆਉਂਦਾ ਹੈ? ਕਾਹਦੇ ਵਾਸਤੇ ਆਉਂਦਾ ਹੈ? ਤੇ ਉਸਨੇ ਕਿੱਥੇ ਜਾਣਾ ਹੈ? ਸਭ ਤੋਂ ਜ਼ਰੂਰੀ ਗੱਲ ਬੰਦੇ ਵਾਸਤੇ ਇਹ ਜਾਨਣਾ ਹੈ। ਭਾਵੇਂ ਕੋਈ ਫੈਕਟਰੀਆਂ ਲਾ ਲਵੇ, ਬਾਹਰ ਦੇ ਦੇਸ਼ਾਂ ਨੂੰ ਚਲਾ ਜਾਏ, ਕਿਸੇ ਦੇਸ਼ ਵਿਚ ਰਹੇ, ਉਸ ਨੇ ਚਲੇ ਹੀ ਜਾਣਾ ਹੈ ਇਸ ਸੰਸਾਰ ਤੋਂ। ਓਥੇ ਸੌਖੇ ਜਾਣ ਵਾਸਤੇ :

*ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥*

ਉਹ ਗੱਲਾਂ ਸਾਡੇ ਵਿਚ ਆ ਜਾਣ ਤਾਂ ਅਸੀਂ ਪੰਜਾਬ ਨੂੰ ਹੋਰ ਖ਼ੂਬਸੂਰਤ ਬਣਾ ਸਕਦੇ ਹਾਂ।

ਮੈਂ ਬਹੁਤ ਪੜ੍ਹਿਆ ਲਿਖਿਆ ਨਹੀਂ, ਬਹੁਤ ਤਕੜਾ ਬੁਲਾਰਾ ਵੀ ਨਹੀਂ। ਪਰ ਜਿਸ ਵੇਲੇ ਪ੍ਰਹਿਲਾਦ ਨੂੰ ਥੰਮ ਨਾਲ ਲੱਗਣ ਵਾਸਤੇ ਆਖਿਆ ਗਿਆ। ਉਸਦੀ ਕਮਜ਼ੋਰੀ, ਅਕਾਲ ਪੁਰਖ ਨੇ ਇਕ ਕੀੜੀ ਦਾ ਰੂਪ ਧਾਰ ਕੇ ਉਸ ਥੰਮ ਤੇ ਤੁਰ ਕੇ ਦੂਰ ਕਰ ਦਿੱਤੀ। ਉਸ ਨੇ ਜਾ ਕੇ ਜੱਫੀ ਪਾ ਲਈ। ਪ੍ਰਹਿਲਾਦ ਨੇ ਤਾਂ ਕੀੜੀ ਤੁਰਦੀ ਦੇਖ ਲਈ ਸੀ ਤੇ ਜੱਫੀ ਪਾ ਲਈ ਸੀ, ਇਕ ਰਾਹ ਅਖ਼ਤਿਆਰ ਕਰ ਲਿਆ ਸੀ।

ਪਰ ਸਾਨੂੰ ਚੰਗੇ ਪਾਸੇ ਤੁਰਦੇ ਬੰਦੇ ਨਜ਼ਰ ਨਹੀਂ ਆਉਂਦੇ। ਸਤਿਗੁਰੂ ਨਾਨਕ ਦੇਵ ਜੀ ਨੇ ਸ਼ਰਾਬ ਪੀਣ ਨੂੰ ਨਿੰਦਿਆ ਹੈ–

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ।।*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ।।*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ।।*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ।।*

ਤੁਹਾਨੂੰ ਪਤਾ ਹੈ ਏਥੇ ਅਮਰੀਕਾ ਵਿਚ ਇਕ ਪੋਸਟ ਟੂ ਪੋਸਟ ਬਣਾਏ ਨੇ ਜਿਹੜੇ ਮਾਸ ਸ਼ਰਾਬ ਵਗੈਰਾ ਬਿਲਕੁਲ ਨਹੀਂ ਖਾਂਦੇ ਪੀਂਦੇ। ਪਤਾ ਲੱਗਾ ਹੈ ਕਿ ਉਹਨਾਂ ਅਮਰੀਕਨ ਸਿੱਖਾਂ ਦੇ ਲੜਕੇ ਲੜਕੀਆਂ ਮਸੂਰੀ ਵਿਚ ਪੜ੍ਹਦੇ ਨੇ। ਉਹ ਦੂਜੇ ਮਾਸ ਸ਼ਰਾਬ ਖਾਣ-ਪੀਣ ਵਾਲਿਆਂ ਦੇ ਟੇਬਲਾਂ ਤੇ ਨਹੀਂ ਬੈਠਦੇ। ਏਦੂੰ ਅਗਾਂਹ ਉਹਨਾਂ ਨਾਲ ਬੋਲ ਚਾਲ ਵੀ ਨਹੀਂ ਕਰਦੇ। ਫਿਰ ਉਹਨਾਂ ਨੂੰ ਇਹ ਜਾਪਿਆ ਕਿ ਸਾਡੇ ਕੱਪੜੇ ਇਹਨਾਂ ਨਾਲ ਧੁਪਦੇ ਨੇ। ਉਹਨਾਂ ਆਪਣਾ ਸਕੂਲ ਵਖਰਾ ਬਣਾ ਲਿਆ ਕਿ ਸਾਡੇ ਕਪੜੇ ਵੀ ਇਹਨਾਂ ਨਾਲ ਨਾ ਧੁਪਣ। ਸਾਡੇ ਦਾਦੀ ਜੀ, ਮਾਤਾ ਜੀਵਨ ਕੌਰ ਜੀ ਸਨ। ਉਹ ਦੁੱਧ ਮਿੱਠੇ ਵਾਲੇ ਵਿਚ ਜਾਂ ਸ਼ਰਬਤ ਵਿਚ ਕਿੱਕਰ ਦੀ ਦਾਤਨ ਨਹੀਂ ਸਨ ਫੇਰਨ ਦੇਂਦੇ। ਉਹਨਾਂ ਦਾ ਮਤਲਬ ਸੀ ਕਿ ਕਿੱਕਰ ਦੇ ਸੱਕ ਅਤੇ ਮਿੱਠੇ ਤੋਂ ਸ਼ਰਾਬ ਬਣਦੀ ਹੈ ਸੋ ਇਸ ਤੋਂ ਦੂਰ ਰਹਿਣਾ ਹੈ।

ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ੧੯੮੩ ਦੀ ਕਾਨਫ਼ਰੰਸ ਵਿੱਚ ਸਾਨੂੰ, ਨਾਮਧਾਰੀ ਸਿੰਘਾਂ ਨੂੰ ਬੈਂਕਾਕ (ਥਾਈਲੈਂਡ) ਸੇਵਾ ਕਰਨ ਦਾ ਮੌਕਾ ਮਿਲਿਆ। ਸਤਿਗੁਰਾਂ ਨੇ ਐਸੀ ਕਿਰਪਾ ਕੀਤੀ ਕਿ ਐਡੇ ਵੱਡੇ ਇੱਕਠ ਵਿਚ ਸਾਨੂੰ ਖੁਸ਼ੀਆਂ ਹੀ ਪ੍ਰਾਪਤ ਹੋਈਆਂ, ਕੋਈ ਸ਼ਿਕਾਇਤ ਨਹੀਂ ਆਈ ਕਿਸੇ ਪਾਸਿਓਂ। ਬੈਂਕਾਕ ਵਾਲੇ ਸਿੱਖਾਂ ਨੇ ਬਹੁਤ ਸੇਵਾ ਕੀਤੀ ਸੀ। ਇਹ ਉਹਨਾਂ ਦੇ ਵੱਡੇ ਭਾਗਾਂ ਦੀ ਗੱਲ ਹੈ। ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਮੌਕਾ ਦਿੱਤਾ ਹੈ ਏਥੇ (ਮਿਲਵਾਕੀ ਵਿਚ) ਸੇਵਾ ਕਰਨ ਦਾ। ਮੈਂ ਇਹ ਅਰਜ਼ ਕਰਾਂਗਾ ਕਿ ਹੁਣ ਇਸ ਕਾਨਫ਼ਰੰਸ ਨੂੰ ਸ਼ੁਰੂ ਕੀਤਾ ਜਾਵੇ। ਇਸ ਦੀ ਨਿਰਵਿਘਨਤਾ ਨਾਲ ਸੰਪੂਰਨ ਹੋਣ ਵਾਸਤੇ ਰੋਜ਼ ਸਵੇਰੇ ਉਠ ਕੇ ਅਰਦਾਸ ਕਰਕੇ ਆਇਆ ਕਰੋ ਤਾਂ ਕਿ ਸਾਡਾ ਜੀਵਨ ਵੀ ਉੱਚਾ ਹੋ ਸਕੇ।





# ਸਿੱਖੀ ਪਰੰਪਰਾ ਦੇ ਪ੍ਰਤੀਕ ਨਾਮਧਾਰੀ ਸਿੱਖ

ਸਤਿਗੁਰੂ ਨਾਨਕ ਦੇਵ ਜੀ ਦੇ ਬਾਰ੍ਹਵੇਂ ਸਰੂਪ, ਸਤਿਗੁਰੂ ਰਾਮ ਸਿੰਘ ਜੀ ਨੇ ਆ ਕੇ ਵੇਖਿਆ ਕਿ ਲੋਕ ਬੜੇ ਗਲਤ ਰਾਹ ਤੇ ਜਾ ਰਹੇ ਹਨ। ਉਹ ਮਾਸ ਖਾਂਦੇ, ਅਮਲ ਖਾਂਦੇ ਤੇ ਸ਼ਰਾਬ ਪੀਂਦੇ ਹਨ। ਲੋਕਾਂ ਦਾ ਆਚਾਰ ਬਿਲਕੁਲ ਗਿਰ ਗਿਆ ਹੈ। ਬਹੁਤ ਸਾਰੇ ਲੋਕ ਕੁੜੀਆਂ ਨੂੰ ਜੰਮਦਿਆਂ ਹੀ ਮਾਰ ਦੇਂਦੇ ਹਨ। ਸਤਿਗੁਰੂ ਜੀ ਨੇ ਲੋਕਾਂ ਨੂੰ ਸਿਧੇ ਰਾਹ ਪਾਇਆ । ਉਹਨਾਂ ਗੁਰੂ ਗੋਬਿੰਦ ਸਿੰਘ ਜੀ ਦੀ ਮਰਯਾਦਾ ਨੂੰ ਅੱਗੇ ਤੋਰਿਆ। ਅਗੇ ਸਿੱਖਾਂ ਨੂੰ ਹੀ ਕਛਿਹਰੇ ਪੁਆਏ ਗਏ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਮਾਈਆਂ ਨੂੰ ਵੀ ਕਛਿਹਰੇ ਪੁਆਏ ਤੇ ਅੰਮ੍ਰਿਤ ਛਕਾਇਆ। ਉਹਨਾਂ ਵਿਧਵਾ ਵਿਆਹ ਚਾਲੂ ਕੀਤੇ। ਉਹਨਾਂ ਦਿਨਾਂ ਵਿਚ ਵਿਆਹ ਦੀ ਗੁਰਮਤਿ ਰਸਮ ਚਾਲੂ ਕੀਤੀ। ਸੰਨ ੧੮੬੩ ਵਿਚ ੬ ਜੋੜਿਆਂ ਦੇ ਇਕੱਠੇ ਅਨੰਦ ਕਾਰਜ ਕੀਤੇ। ਵਿਆਹ ਦੀ ਰਸਮ ਚਾਲੂ ਕਰਨ ਕਰਕੇ ਸਤਿਗੁਰੂ ਜੀ ਦਾ ਪੰਡਤਾਂ ਤੇ ਹੋਰ ਮੋਹਤਬਰ ਸਜਣਾਂ ਵਿਰੋਧ ਕੀਤਾ। ਸਤਿਗੁਰੂ ਜੀ ਨੂੰ ਸ੍ਰੀ ਭੈਣੀ ਸਾਹਿਬ ਨਜ਼ਰਬੰਦ ਕੀਤਾ ਗਿਆ। ਆਪ ਨੂੰ ਬਹੁਤ ਕਸ਼ਟ ਉਠਾਉਣੇ ਪਏ।

ਸਤਿਗੁਰੂ ਰਾਮ ਸਿੰਘ ਜੀ ਨੇ ਸੁਦੇਸ਼ੀ ਨੂੰ ਅਪਣਾਇਆ, ਅੰਗਰੇਜ਼ ਸਰਕਾਰ ਦੀਆਂ ਕਚਿਹਰੀਆਂ ਦਾ ਬਾਈਕਾਟ ਕੀਤਾ। ਡਾਕ ਦਾ ਸਿਸਟਮ ਆਪਣਾ ਚਾਲੂ ਕੀਤਾ, ਅੰਗਰੇਜ਼ ਦੀ ਡਾਕ ਨਹੀਂ ਵਰਤੀ। ਅੰਗਰੇਜ਼ ਹਕੂਮਤ ਦਾ ਹਰ ਪੱਖੋਂ ਵਿਰੋਧ ਕੀਤਾ।

ਅੰਗਰੇਜ਼ ਸਤਿਗੁਰੂ ਰਾਮ ਸਿੰਘ ਜੀ ਤੇ ਕੂਕਿਆਂ ਨੂੰ ਆਪਣਾ ਵੱਡਾ ਦੁਸ਼ਮਣ ਸਮਝਦਾ ਸੀ। ਉਸਨੇ ਆਪਣੀਆਂ ਲਿਖਤਾਂ ਵਿਚ ਲਿਖਿਆ, ਕੂਕਾ ਸ਼ਰਾਬ ਨਹੀਂ ਪੀਂਦਾ, ਕੂਕਾ ਝੂਠ ਨਹੀਂ ਬੋਲਦਾ, ਕੂਕਾ ਕਦੇ ਅੰਗਰੇਜ਼ ਦਾ ਵਫਾਦਾਰ ਨਹੀਂ ਹੋ ਸਕਦਾ। ਉਸਨੇ ਸਿਰਫ ਕੂਕੇ ਵਾਸਤੇ ਹੀ ਇਹ ਲਿਖਿਆ, "It is impossible for a Kuka to be loyal subject of British Govt."। ਸਾਰੇ ਹਿੰਦੁਸਤਾਨ ਵਿਚ ਇਹ ਸ਼ਬਦ ਹੋਰ ਕਿਸੇ ਕੌਮ ਵਾਸਤੇ ਨਹੀਂ ਲਿਖੇ ਗਏ।

ਸਤਿਗੁਰੂ ਰਾਮ ਸਿੰਘ ਜੀ ਨੇ ਸਾਰਿਆਂ ਨੂੰ, ਸਿੱਧਾ ਰੱਬ ਨਾਲ ਜੁੜਨ ਦਾ ਰਾਹ ਦੱਸਿਆ ੧੮੭੨ ਦੀ ੧੭-੧੮ ਜਨਵਰੀ ਨੂੰ ਬਹੁਤ ਸਾਰੇ ਨਾਮਧਾਰੀ ਸਿੱਖਾਂ ਨੂੰ ਤੋਪਾਂ ਨਾਲ ਉਡਾ ਦਿੱਤਾ ਗਿਆ। ਉਸਤੋਂ ਪਹਿਲਾਂ ਵੱਖ ਵੱਖ ਥਾਂਈਂ, ਕਈਆਂ ਨੂੰ ਫਾਂਸੀ ਦਿੱਤੀ ਗਈ, ਗਊਆਂ ਦੀ ਰੱਖਿਆ ਕਰਨ ਤੇ ਅਜ਼ਾਦੀ ਦਾ ਸੰਘਰਸ਼ ਕਰਨ ਬਦਲੇ, ਅੰਗਰੇਜ਼ਾਂ ਦੇ ਖਿਲਾਫ ਲੜਨ ਕਰਕੇ।

ਜਿਨ੍ਹਾਂ ਨੂੰ ਤੋਪਾਂ ਨਾਲ ਉਡਾਇਆ ਗਿਆ, ਉਹਨਾਂ ਨੂੰ ਆਖਿਆ ਗਿਆ ਕਿ ਤੁਸੀਂ ਤੋਪ ਅਗੇ ਪਿਠ ਕਰਕੇ ਖਲੋਵੋ ਪਰ ਉਹਨਾਂ ਆਖਿਆ ਕਿ ਸੂਰਮੇ ਦਾ ਕੰਮ ਸ਼ਸਤਰ ਅੱਗੇ ਪਿਠ

ਕਰਨਾ ਨਹੀਂ। ਸੋ ਉਹ ਸਾਹਮਣੇ ਖਲੋਤੇ ਬਗੈਰ ਬੰਨ੍ਹਿਆਂ। ਉਹਨਾਂ ਨੂੰ ਤੋਪਾਂ ਨਾਲ ਉਡਾਇਆ ਗਿਆ। ਉਹਨਾਂ ਵਿਚ ਇਕ ਵਰਿਆਮ ਸਿੰਘ ਨਾਂ ਦਾ ਸਿੱਖ ਸੀ ਜਿਸ ਨੂੰ ਆਖਿਆ ਗਿਆ ਕਿ ਤੇਰਾ ਕੱਦ ਛੋਟਾ ਹੈ। ਉਸਨੇ ਆਪਣੇ ਪੈਰਾਂ ਥੱਲੇ ਮਿੱਟੀ ਦੇ ਢੇਲੇ ਜਾਂ ਇੱਟਾਂ ਰੱਖ ਕੇ ਆਖਿਆ, "ਹੁਣ ਤਾਂ ਨਹੀਂ ਮੇਰਾ ਕੱਦ ਛੋਟਾ! ਮੇਰਾ ਸਾਥ ਨਾ ਵਿਛੋੜੋ ਤੇ ਤੋਪ ਚਲਾਓ।"

ਇਕ ਬਾਰਾਂ ਸਾਲ ਦਾ ਬੱਚਾ ਬਿਸ਼ਨ ਸਿੰਘ ਸੀ। ਉਸ ਨੂੰ ਆਖਿਆ ਗਿਆ, ਕਿ "ਤੂੰ ਇਹ ਕਹਿ ਦੇ ਕਿ ਮੇਰਾ ਗੁਰੂ, ਸਤਿਗੁਰੂ ਰਾਮ ਸਿੰਘ ਨਹੀਂ," ਤੈਨੂੰ ਛੱਡ ਦਿੱਤਾ ਜਾਏਗਾ। ਉਸ ਬੱਚੇ ਨੇ ਕਹਿਣ ਵਾਲੇ ਨੂੰ (ਜੋ ਡੀ. ਸੀ. ਲੁਧਿਆਣਾ, ਕਾਵਨ ਸੀ) ਆਖਿਆ, "ਮੇਰੀ ਕੰਨ ਵਿਚ ਗੱਲ ਸੁਣ।" ਉਹ ਝੁਕਿਆ ਉਸ ਦੀ ਲੰਮੀ ਦਾੜ੍ਹੀ ਸੀ। ਬੱਚੇ ਨੇ ਦਾੜ੍ਹੀ ਨੂੰ ਫੜ ਕੇ ਝਟਕਾਇਆ। ਉਹ ਥੱਲੇ ਡਿੱਗ ਪਿਆ। ਬੱਚੇ ਨੇ ਕਿਹਾ,"ਤੂੰ ਫੇਰ ਕਹੇਂਗਾ ਮੈਂ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ!" ਉਸਦੇ ਹੱਥ ਕੱਟੇ ਗਏ ਤਾਂ ਹੱਥ ਛੁੱਟੇ। ਫਿਰ ਉਸਨੂੰ ਸ਼ਹੀਦ ਕਰ ਦਿੱਤਾ ਗਿਆ।

ਇਹ ਜਿਨ੍ਹਾਂ ਨੂੰ ਤੋਪਾਂ ਨਾਲ ਉਡਾਇਆ ਗਿਆ, ਜਾਂ ਤਲਵਾਰ ਨਾਲ ਸ਼ਹੀਦ ਕੀਤਾ ਗਿਆ, ਉਹਨਾਂ ਉਤੇ ਮੁਕੱਦਮਾ ਚਲਾ ਕੇ ਸਜਾ ਨਹੀਂ ਸੀ ਦਿੱਤੀ ਗਈ, ਸਗੋਂ ਐਵੇਂ ਹੀ ਸ਼ਹੀਦ ਕੀਤਾ ਗਿਆ ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਉੱਚਾ ਕਰਨ ਵਾਸਤੇ ਉੱਚੇ ਸੁੱਚੇ ਅਸੂਲ ਦਿੱਤੇ, ਪਹਿਚਾਨ ਬਣਾਉਣ ਵਾਸਤੇ ਇਹ ਕਪੜੇ ਦਿੱਤੇ, ਗੜਵਾ, ਆਸਣ, ਪਊਏ, ਮਾਲਾ, ਦਿੱਤੇ। ਅਸੀਂ ਨਾਮਧਾਰੀ ਨਲਕੇ ਦਾ ਪਾਣੀ ਨਹੀਂ ਪੀਂਦੇ, ਬਜ਼ਾਰ ਦਾ ਖਾਣ ਤੋਂ ਪਰਹੇਜ਼ ਕਰਦੇ ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ। ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਗੁਰਬਾਣੀ, ਜਿਹੜੀ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਲਿਖੀ ਹੋਈ ਹੈ—ਉਸਦੇ ਮੁਤਾਬਿਕ ਆਪਣਾ ਜੀਵਨ ਬਣਾ ਕੇ ਤੁਰਦੇ ਹਾਂ।

ਸਤਿਗੁਰੂ ਰਾਮ ਸਿੰਘ ਜੀ ਨੂੰ ੧੮੭੨ ਈ. ਵਿਚ ਦੇਸ਼ ਨਿਕਾਲਾ ਦਿੱਤਾ ਗਿਆ, ਬਰਮਾ ਵਿਚ। ਉਹਨਾਂ ਨੇ ਆਖਿਆ ਮੈਂ ਏਸੇ ਸਰੀਰ ਵਿਚ ਆਵਾਂਗਾ। ਥੋੜ੍ਹੇ ਸਾਲਾਂ ਨੂੰ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਜ਼ਰੂਰ ਹੋਣਗੇ ਓਸੇ ਸਰੀਰ ਵਿਚ।

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਜੀ ਨੂੰ, ਸਾਧ ਸੰਗਤ ਵਾਸਤੇ ਗੁਰਿਆਈ ਦਿੱਤੀ। ਉਸ ਤੋਂ ਬਾਦ ਸਤਿਗੁਰੂ ਪ੍ਰਤਾਪ ਸਿੰਘ ਜੀ ਆਏ।

ਸਾਡਾ ਘਰ ੧੮੭੨ ਈ. ਤੋਂ ੧੯੨੩ ਈ. ਤਕ ਜੇਲ੍ਹ ਸੀ। ਓਥੇ ਮਿਲਣ ਲਈ ਅੰਦਰ ਆਉਣ ਵਾਸਤੇ ਪੰਜ ਪੰਜ ਆਦਮੀ ਜਾ ਸਕਦੇ ਸਨ। ਪਿੰਡਾਂ ਵਿਚ ਢੋਲ ਵਜਾ ਕੇ ਪੁਛਿਆ ਜਾਂਦਾ ਸੀ, ਕਿ ਕੋਈ ਕੂਕਾ ਤਾਂ ਨਹੀਂ, ਅੰਗਰੇਜ਼ਾਂ ਵੱਲੋਂ ਫਿਰ ਉਹਨਾਂ ਤੇ ਸਖ਼ਤੀ ਕੀਤੀ ਜਾਂਦੀ ਸੀ। ਓਸੇ ਜੇਲ੍ਹ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਹੋਇਆ, ਮੇਰਾ ਜਨਮ ਵੀ ਉਹਦੇ ਵਿਚ ਹੀ ਹੋਇਆ।

ਐਸ ਵੇਲੇ ਸਾਰੀ ਦੁਨੀਆਂ ਵਿਚ ਇਕ ਦੂਜੇ ਨੂੰ ਮਾਰ ਦੇਣ ਵਾਸਤੇ, ਕਿਸੇ ਦਾ ਹੱਕ ਖੋਹਣ ਵਾਸਤੇ, ਬੜੀ ਤਗੜੀ ਦੌੜ ਲਗੀ ਹੋਈ ਹੈ। ਉਸ ਕਰਕੇ ਸਭ ਦੇ ਮਨ ਸੜ ਰਹੇ ਨੇ।

ਸਤਿਗੁਰੂ ਰਾਮ ਸਿੰਘ ਜੀ ਭਗਵਾਨ ਰਾਮ, ਭਗਵਾਨ ਕ੍ਰਿਸ਼ਨ, ਗੁਰੂ ਨਾਨਕ ਦੀ ਥਾਂ ਤੇ ਆਏ ਅਤੇ ਉਹਨਾਂ ਗੁਰੂ ਨਾਨਕ ਦਾ ਚਾਰ ਅੱਖਰਾਂ ਦਾ ਮੰਤਰ ਦਿੱਤਾ ਜਿਹਦੇ ਜਪਣ ਨਾਲ ਸੰਸਾਰ ਉਤੇ ਸ਼ਾਂਤੀ ਹੋ ਸਕਦੀ ਹੈ ਤੇ ਝਗੜੇ ਮੁੱਕ ਸਕਦੇ ਨੇ।

ਚੰਦਨ ਠੰਢਾ ਮੰਨਿਆਂ ਗਿਆ ਹੈ। ਚੰਦ ਦੀ ਚਾਨਣੀ ਰਾਤ ਨੂੰ ਬਹੁਤ ਠੰਢਾ ਮੰਨਿਆਂ ਜਾਂਦਾ ਹੈ। ਜਿਸ ਵੇਲੇ ਸਿਆਲ ਦਾ ਮਹੀਨਾ ਹੁੰਦਾ ਹੈ ਉਸ ਵੇਲੇ ਬਹੁਤ ਠੰਢ ਪੈਂਦੀ ਹੈ। ਪਰ ਇਹ ਸਾਰੀ ਪ੍ਰਕਾਰ ਦੀ ਠੰਢ ਮਨ ਦੀ ਸੜਨ ਨੂੰ, ਗਰਮੀ ਨੂੰ ਠੰਢਾ ਨਹੀਂ ਕਰਦੀ। ਮਨ ਨੂੰ ਠੰਢਾ ਕਰਨ ਵਾਸਤੇ ਇਕ ਨਾਮ ਹੀ ਹੈ ਜਿਸ ਬਾਰੇ ਸਤਿਗੁਰੂ ਜੀ ਨੇ ਲਿਖਿਆ ਹੈ–

*ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਮ॥*
*ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥*

ਜਿਹੜਾ ਸਤਿਗੁਰੂ ਕੋਲੋਂ ਪੁਛ ਕੇ ਨਾਮ ਲਿਆ ਹੈ, ਉਸ ਦਾ ਜਪਣਾ ਹੀ ਠੰਢ ਵਰਤਾ ਸਕਦਾ ਹੈ।



# ਸੁਨਿ ਉਪਦੇਸੁ ਹਿਰਦੈ ਬਸਾਵਹੁ

ਸਾਧ ਸੰਗਤ ਜੀ, ਸਾਰੇ ਗੱਜ ਕੇ ਆਖੋ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ।

ਸਤਿਗੁਰਾਂ ਦੇ ਉਪਦੇਸ਼ਾਂ ਤੇ ਚਲਿਆ ਜਾਵੇ ਉਹਨਾਂ ਨੂੰ ਹਿਰਦੇ ਵਿਚ ਵਸਾਇਆ ਜਾਵੇ। ਜੀਵਨ ਸੌਰਦਾ ਏ। ਗੁਰਬਾਣੀ ਵਿਚ ਲਿਖਿਐ

***ਸੁਨਿ ਉਪਦੇਸੁ ਹਿਰਦੈ ਬਸਾਵਹੁ।।***

***ਮਨ ਇਛੇ ਨਾਨਕ ਫਲ ਪਾਵਹੁ।।***

ਸਤਿਗੁਰੂ ਦੇ ਉਪਦੇਸ਼ਾਂ ਨੂੰ ਹਿਰਦੇ ਵਿਚ ਵਸਾ ਕੇ ਉਹਨਾਂ ਉਤੇ ਚੱਲਣ ਨਾਲ ਮਨ ਦੀਆਂ ਇਛਾਵਾਂ ਪੂਰੀਆਂ ਹੁੰਦੀਆਂ ਨੇ। ਸਾਧ ਸੰਗਤ ਵਿਚ ਬੈਠ ਕੇ ਮਨ ਨੂੰ ਸਤਿਗੁਰੂ ਦੇ ਚਰਨਾਂ ਨਾਲ ਜੋੜ ਕੇ - ਟਿਕਾਅ ਕੇ ਨਿਤਨੇਮ ਕਰਿਆ ਕਰੋ। ਜੋ ਆਪਣਾ ਮਨ ਸਤਿਗੁਰੂ ਅੱਗੇ ਵੇਚ ਦਿੰਦਾ ਹੈ ਉਸਦੇ ਸਾਰੇ ਕਾਰਜ ਰਾਸ ਹੁੰਦੇ ਨੇ। ਗੁਰਬਾਣੀ ਅਨੁਸਾਰ -

***ਮਨੁ ਬੇਚੈ ਸਤਿਗੁਰ ਕੈ ਪਾਸਿ।। ਤਿਸੁ ਸੇਵਕ ਕੇ ਕਾਰਜ ਰਾਸਿ।।***

ਮਨ ਦਾ ਇਹ ਸੁਭਾਅ ਏ ਕਿ ਇਹ ਟਿਕ ਨਹੀਂ ਸਕਦਾ, ਇਸ ਨੂੰ ਟਿਕਾਉਣਾ ਹੈ। ਇਹ ਕਹਿੰਦਾ ਹੈ ਮੇਰੇ ਕੋਲ ਕਾਰ ਹੋਵੇ, ਜਹਾਜ ਹੋਵੇ, ਜਮੀਨ ਜਾਇਦਾਦ ਹੋਵੇ, ਪਰ ਇਹ ਸਾਰਾ ਕੁਝ ਹੁੰਦਿਆਂ ਹੋਇਆਂ ਵੀ ਹੋਣਾ ਇਹ ਚਾਹੀਦਾ ਹੈ ਕਿ ਇਹ ਸਾਰਾ ਕੁਝ ਸਤਿਗੁਰੂ ਦਾ ਹੈ ਓਸੇ ਦੀ ਕਿਰਪਾ ਹੈ। ਮਨ ਦੇ ਟਿਕਾਅ ਨਾਲ ਦਿਮਾਗ ਜ਼ਿਆਦਾ ਕੰਮ ਕਰਦਾ ਹੈ। ਵਲੈਤ ਵਿਚ ੩੦ ਜੋਗੀਆਂ ਉੱਤੇ ਤਜਰਬਾ ਕੀਤਾ ਗਿਆ। ਜਦੋਂ ਉਹਨਾਂ ਦੇ ਦਿਮਾਗਾਂ ਨੂੰ ਮਸ਼ੀਨਾਂ ਲਗਾਈਆਂ ਗਈਆਂ ਤਾਂ ਉਹ ੫% ਕੰਮ ਕਰਦੇ ਸਨ ਫਿਰ ਉਹਨਾਂ ਜੋਗੀਆਂ ਨੂੰ ਆਖਿਆ ਗਿਆ ਕਿ ਸਮਾਧੀ ਲੀਨ ਹੋਵੋ। ਜਦੋਂ ਉਹ ਸਮਾਧੀ ਲੀਨ ਹੋਏ ਫਿਰ ਮਸ਼ੀਨਾ ਲਾ ਕੇ ਦੇਖਿਆ ਗਿਆ ਤਾਂ ਉਹਨਾਂ ਦੇ ਦਿਮਾਗ ੯੫% ਕੰਮ ਕਰ ਰਹੇ ਸਨ।

ਆਪਣਾ ਆਪ ਗਵਾਉਣ ਨਾਲ ਕੁਝ ਪ੍ਰਾਪਤ ਹੁੰਦਾ ਹੈ। ਗੁਰਬਾਣੀ ਵਿਚ ਲਿਖਿਆ ਹੈ-

***– ਆਪੁ ਗਵਾਈਐ ਤਾ ਸਹੁ ਪਾਈਐ।।***

--- ----

***– ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ।।***

ਸਾਰਾ ਸੰਸਾਰ ਆਪਣੇ ਹੰਕਾਰ ਵਿਚ ਜਲ ਰਿਹਾ ਹੈ। ਜਿਵੇਂ-

***ਆਪਣੈ ਅਹੰਕਾਰਿ ਜਗਤੁ ਜਲਿਆ***

***ਮਤ ਤੂੰ ਆਪਣਾ ਆਪੁ ਗਵਾਵਹੇ।।***

ਸੁਖ ਸਤਿਗੁਰੂ ਦੀ ਰਜ਼ਾ ਵਿਚ ਹੈ। ਜਿਵੇਂ-

*ਸਤਿਗੁਰ ਕੈ ਭਾਣੈ ਕਰਹਿ ਕਾਰ*
*ਸਤਿਗੁਰ ਕੈ ਭਾਣੇ ਲਾਗ ਰਹੁ।।*
*ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ*
*ਮਨ ਨਿਮਾਣਾ ਹੋਇ ਰਹੁ।।*

ਵਾਧੂ ਗੱਲਾਂ ਕਰਨ ਨਾਲੋਂ, ਈਰਖਾ ਦਵੈਸ਼ ਕਰਨ ਨਾਲੋਂ, ਉਹ ਗ੍ਰੰਥ ਪੜ੍ਹੋ ਜਿਸ ਨਾਲ ਸਾਡਾ ਮਨ ਸਤਿਗੁਰੂ ਨਾਲ ਲੱਗੇ, ਉਹਨਾਂ ਬੰਦਿਆਂ ਨਾਲ ਬੈਠੋ, ਉਹਨਾਂ ਦੀ ਸੰਗਤ ਕਰੋ ਜੋ ਸਤਿਗੁਰੂ ਦੀਆਂ ਗੱਲਾਂ ਕਰਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਵਿਚ ਆਉਂਦਾ ਹੈ, ਜਲ ਪਾਣੀ ਸੁਚ ਸੋਧ ਦਾ ਵਰਤਨਾ। ਸੋ ਹੱਥ ਰੇਤੇ ਨਾਲ ਮਾਂਜਿਆ ਕਰੋ ਇਹ ਸਾਡੇ ਤੋਂ ਛੁਟਦਾ ਜਾਂਦਾ ਹੈ। ਇੰਗਲੈਂਡ, ਕਨੇਡਾ ਵਿਚ ਸਿੱਖ ਰੇਤੇ ਨਾਲ ਹੱਥ ਮਾਂਜਦੇ ਨੇ, ਉਹਨਾਂ ਓਥੇ ਸੋਧ ਰੱਖੀ ਹੋਈ ਹੈ। ਤੁਸੀਂ ਵੀ ਏਸ ਪਾਸੇ ਲੱਗੋ। ਹੱਥ ਰੇਤੇ ਨਾਲ ਮਾਂਜਿਆ ਕਰੋ, ਪਿਸ਼ਾਬ ਕਰਨ ਮਗਰੋਂ ਜਲ ਵਰਤਿਆ ਕਰੋ, ਜਲ ਵਰਤਨ ਵਾਲੀਆਂ ਸ਼ੀਸ਼ੀਆਂ ਸਭ ਰੱਖੋ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਆਉਂਦਾ ਹੈ ਕਿ ਤੁਸੀਂ ਇਕ ਬੀਜ ਮਾਤਰ ਰਹਿ ਗਏ ਹੋ।

ਸੋ ਏਧਰ ਧਿਆਨ ਦਿਓ, ਚਿੱਟੀਆਂ ਪੱਗਾਂ ਗੋਲ ਹੋਰ ਵੀ ਬਹੁਤ ਲੋਕ ਬੰਨ੍ਹਦੇ ਨੇ, ਦਾੜ੍ਹੀਆਂ ਕਈਆਂ ਮੁਸਲਮਾਨਾਂ ਦੀਆਂ, ਪਾਦਰੀਆਂ ਦੀਆਂ ਸਾਡੇ ਨਾਲੋਂ ਵੱਡੀਆਂ ਵੱਡੀਆਂ ਨੇ। ਫਿਰ ਉਹਨਾਂ ਦਾ ਸਾਡੇ ਨਾਲੋਂ ਫਰਕ ਕੀ ਹੋਇਆ? ਫਰਕ ਕੇਵਲ ਮਰਯਾਦਾ ਦਾ ਹੈ। ਤੁਸੀਂ ਸਾਰੇ ਆਪਣੀ ਮਰਯਾਦਾ ਦਾ ਖਿਆਲ ਰੱਖੋ ਅਤੇ ਸਤਿਗੁਰਾਂ ਦੇ ਉਪਦੇਸ਼ਾਂ ਉੱਤੇ ਚੱਲਣ ਦੀ ਕੋਸ਼ਿਸ਼ ਕਰੋ, ਆਪਣੇ ਬੱਚਿਆਂ ਨੂੰ ਭਜਨ ਬਾਣੀ ਵਾਲੇ ਪਾਸੇ ਲਾਓ, ਮਰਯਾਦਾ ਬਾਰੇ ਦੱਸੋ।



# ਹੁਕਮ ਰਜਾਈ ਚਲਣਾ

ਆਪ ਨੇ ਕਈ ਦਿਨਾਂ ਤੋਂ ਗੁਰੂ ਜਸ ਸਰਵਣ ਕੀਤਾ ਏ, ਗੁਰਬਾਣੀ ਦਾ ਕੀਰਤਨ ਸੁਣਿਆ ਏ, ਸਤਿਗੁਰਾਂ ਦੇ ਸਿੱਖਾਂ ਦੇ ਇਤਿਹਾਸ ਸੁਣੇ ਨੇ, ਸਾਧ ਸੰਗਤ ਬੜੀ ਕ੍ਰਿਪਾ ਕਰਦੀ ਏ। ਏਸ ਦੇਸ਼ (ਕੈਨੇਡਾ)ਵਿਚ ਆ ਕੇ ਜਦ ਤੁਸੀਂ ਸਨਿਚਰ, ਐਤ ਦਾ ਲੰਗਰ ਖੂਹ ਜਾਂ ਚਸ਼ਮੇ ਦੇ ਪਾਣੀ ਨਾਲ ਕਰਦੇ ਓ ਤਾਂ ਦੇਸ਼ ਜਾ ਕੇ, ਬੜੇ ਮਾਣ ਨਾਲ ਆਖ ਦਈਦਾ ਏ ਕਿ ਓਥੇ, ਸਤਿਗੁਰਾਂ ਦੀ ਕਿਰਪਾ ਨਾਲ ਸਾਧ ਸੰਗਤ ਇਸ ਤਰ੍ਹਾਂ ਦੀ ਮਰਯਾਦਾ ਰੱਖਦੀ ਹੈ ਨਾਮ ਜਪਦੀ ਹੈ।

ਮੈਂ ਇਕ ਅਰਜ਼ ਕਰਾਂਗਾ ਕਿ ਕਈ ਵਾਰ ਮਨ ਦਾ ਵਿਚਾਰ ਇਸ ਤਰ੍ਹਾਂ ਦਾ ਬਣਦਾ ਏ ਕਿ ਦੂਸਰਾ ਆਦਮੀ ਬੜਾ ਗਲਤ ਏ। ਮੈਨੂੰ ਇਕ ਗੱਲ ਯਾਦ ਆ ਗਈ ਏ ਛੋਟੇ ਹੁੰਦਿਆਂ ਦੀ, ਜਦੋਂ ਸਕੂਲ ਵਿਚ ਪੜ੍ਹਦੇ ਸਾਂ। ਪ੍ਰੀਤਮ ਸਿੰਘ ਕਵੀ ਹੁਰੀਂ ਤੇ ਕੁਝ ਮੁੰਡੇ ਇਕ ਹੱਥ ਲਿਖਤ ਰਸਾਲਾ ਕਢਦੇ ਸਨ, ਪਤਾ ਨਹੀਂ ਹਫਤੇ ਦਾ ਜਾਂ ਮਹੀਨੇ ਦਾ। 'ਪਿਆਰਾ' ਨਾਂ ਰੱਖਿਆ ਸੀ, ਉਹਨਾਂ ਨੇ ਉਸਦਾ। ਉਹਦੇ ਵਿਚ ਮਾਸਟਰਾਂ ਦੀਆਂ ਗਲਤੀਆਂ, ਸਾਰੀਆਂ ਲਿਖੀਆਂ ਜਾਂਦੀਆਂ ਸਨ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਸਾਰਿਆਂ ਨੂੰ ਸੱਦ ਕੇ ਕਾਗ਼ਜ਼ਾਂ ਦੇ ਦਸਤੇ ਤੇ ਪੈਨਸਿਲਾਂ ਦੇ ਦਿੱਤੀਆਂ, ਨਾਲ ਆਖਿਆ "ਬੜੀ ਚੰਗੀ ਗੱਲ ਹੈ, ਤੁਸੀਂ ਜਿਹੜਾ ਲਿਖਦੇ ਹੋ, ਇਹ ਵੀ ਲਿਖਿਆ ਕਰੋ ਕਿ ਤੁਸੀਂ ਕੀ ਕਰਦੇ ਓ?"

ਆਦਮੀ ਦੂਸਰੇ ਦੀਆਂ ਗਲਤੀਆਂ ਵਾਲੇ ਪਾਸੇ ਲੱਗਾ ਰਹਿੰਦਾ ਏ, ਆਪਣੀਆਂ ਭੁਲ ਜਾਂਦਾ ਹੈ, ਕੇਵਲ ਆਪਣੀ ਭਲਾਈ ਹੀ ਯਾਦ ਰੱਖਦਾ ਏ।

ਸਤਿਗੁਰੂ ਰਾਮ ਸਿੰਘ ਜੀ ਦਾ ਰਹਿਤ ਨਾਮਾ ਨਿਤਨੇਮ ਵਾਲੇ ਗੁਟਕੇ ਵਿਚ ਛਪਿਆ ਏ। ਉਹ ਪੜ੍ਹੋ। ਉਸ ਵਿਚ ਲਿਖਿਆ ਹੈ, ਹਰ ਵਕਤ ਆਪਣੀ ਭਲਾਈ ਛੁਪਾਉਣ ਦੀ ਕਰਨੀ। ਖਿਮਾਂ ਧੀਰਜ ਵਾਸਤੇ ਸਤਿਗੁਰਾਂ ਨੇ ਲਿਖਿਆ ਹੈ, ਖਿਮਾਂ ਧੀਰਜ ਰੱਖਣੀ, ਖਿਮਾਂ ਧੀਰਜ ਰੱਖਣ ਵਾਲਿਆਂ ਦੇ ਗੁਰੂ ਅੰਗ ਸੰਗ ਹੈ। ਦੋਵੇਂ ਕੰਮ ਬੜੇ ਔਖੇ ਨੇ। ਜਦੋਂ ਸਾਹਮਣੇ ਖੜ੍ਹੇ ਤੋਂ ਪਤਾ ਲਗਦਾ ਹੈ ਕਿ ਮੇਰੇ ਖਿਲਾਫ਼ ਕੰਮ ਕਰਦਾ ਏ, ਓਦੋਂ ਧੀਰਜ ਨਹੀਂ ਰਹਿੰਦੀ, ਬੰਦੇ ਤੋਂ। ਜੇ ਕੋਈ ਗੱਲ ਆਖਦਾ ਏ, ਖਿਮਾ ਤਾਂ ਅਸੀਂ ਬਿਲਕੁਲ ਨਹੀਂ ਕਰਦੇ ਸਗੋਂ ਆਪਣੇ ਪੁੱਤਰਾਂ ਨੂੰ ਆਖ ਕੇ ਜਾਂਦੇ ਹਾਂ, ਇਸ ਦਾ ਧਿਆਨ ਰੱਖਿਆ ਜੇ। ਪਰ ਇਹ ਸਤਿਗੁਰਾਂ ਦੇ ਹੁਕਮ ਦੇ ਉਲਟ ਹੈ। ਜੇ ਗੁਰੂ ਦਾ ਹੁਕਮ ਮੰਨੀਏ, ਖਿਮਾਂ ਧੀਰਜ ਰੱਖੀਏ ਤਾਂ ਗੁਰੂ ਅੰਗ ਸੰਗ ਹੈ। ਤਾਂ ਫਿਰ ਆਪਣੀ ਤਾਕਤ ਜਾਂ ਦੁਨੀਆਂ ਦੀ ਤਾਕਤ ਵੀ ਉਹਦੇ ਮੁਕਾਬਲੇ ਕੁਝ ਨਹੀਂ।

ਸਾਧ ਸੰਗਤ ਦੇ ਮਰਯਾਦਾ ਰੱਖਣ ਦੀ, ਨਾਮ ਜਪਣ ਦੀ ਮੈਨੂੰ ਖੁਸ਼ੀ ਬੜੀ ਹੈ। ਪਰ ਆਦਮੀ ਲਾਲਚ ਕਰਦਾ ਏ।

***ਸਹਸ ਖਟੇ ਲਖ ਕਉ ਉਠਿ ਧਾਵੈ॥***

ਮੇਰਾ ਵੀ ਜੀਅ ਕਰਦਾ ਏ ਜਿਥੇ ਸਾਧ ਸੰਗਤ ਨੇ ਐਨੀ ਕਿਰਪਾ ਕੀਤੀ ਏ ਓਥੇ ਸਾਧ ਸੰਗਤ ਨੂੰ ਹੋਰ ਵੀ ਏਸ ਪਾਸੇ ਲਿਆਓ। ਸਾਧ ਸੰਗਤ ਵਾਲੇ ਪਾਸੇ ਲਾਓ।

ਤੁਸੀਂ ਤੜਕੇ ਉਠ ਕੇ ਸਦਾ ਭਜਨ ਕਰੋ। ਕੋਈ ਨਾਮਧਾਰੀ ਐਸਾ ਨਹੀਂ ਹੋਣਾ ਚਾਹੀਦਾ, ਜਿਹੜਾ ਆਪਣਾ ਪਹਿਰਾਵਾ ਨਾ ਪਾਏ। ਇਕ ਇਕ ਘੰਟਾ ਜੀਅ ਪ੍ਰਤੀ ਸਿਮਰਨ ਕਰਕੇ ਸਤਿਗੁਰੂ ਰਾਮ ਸਿੰਘ ਜੀ ਅਗੇ ਅਰਦਾਸ ਕਰਿਆ ਕਰੋ ਕਿ ਦਰਸ਼ਨ ਦੇਣ। ਸਤਿਗੁਰਾਂ ਦੇ ਹਰ ਹਾਲਤ ਵਿਚ ਦਰਸ਼ਨ ਹੋਣੇ ਨੇ, ਕੋਈ ਰੋਕ ਨਹੀਂ ਸਕਦਾ। ਉਸ ਵੇਲੇ ਸਤਿਗੁਰਾਂ ਸਾਡੇ ਸਿਰ ਤੇ ਹੱਥ ਰੱਖਣਾ ਏ। ਉਹਨਾਂ ਨੇ ਸ਼ਾਬਾਸ਼ ਦੇਣੀ ਏ। ਉਹ ਸ਼ਾਬਾਸ਼ ਇਕ ਪਾਸੇ ਪਾ ਲਈਏ ਸਾਰੀ ਦੁਨੀਆਂ ਦੀਆਂ ਨੇਅਮਤਾਂ ਦੂਜੇ ਪਾਸੇ ਪਾ ਲਈਏ ਤਾਂ ਉਸਦੇ ਮੁਕਾਬਲੇ ਦੀ ਕੋਈ ਚੀਜ਼ ਦੁਨੀਆਂ ਵਿਚ ਨਹੀਂ।

ਤੁਹਾਡੇ ਬੱਚੇ ਪੜ੍ਹਨ, ਵਕੀਲ ਬਣਨ, ਜੱਜ ਬਣਨ, ਜਾਂ ਕੁਝ ਹੋਰ ਬਣ ਕੇ ਮਾਣ ਪ੍ਰਾਪਤ ਕਰਨ ਪਰ ਉਹ ਪਾਠੀ ਜ਼ਰੂਰ ਬਣਨ, ਪਾਠ ਕਰਨ। ਉਹ ਜਦੋਂ ਪਾਠ ਕਰਨਗੇ ਤਾਂ ਉਹਨਾਂ ਨੂੰ ਪਤਾ ਲਗੇਗਾ ਕਿ—

***ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥***
***ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥***
***ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੇ ਰੰਗਿ॥***

ਨਾ ਓਥੇ ਸਾਬਣ ਲਗੇ, ਨਾ ਪਾਣੀ ਲਗੇ, ਸਗੋਂ ਨਾਮ-ਉਹ ਵੀ ਜਿਹੜਾ ਉਸਦੇ ਹੁਕਮ ਅਨੁਸਾਰ ਜਪਿਆ ਜਾਏ, ਉਸਦੇ ਮੁਤਾਬਕ। ਫੇਰ ਉਹ ਮਤ ਸਾਫ ਹੁੰਦੀ ਏ। ਫੇਰ ਆਦਮੀ ਨੂੰ ਪਤਾ ਲਗਦਾ ਏ ਜਿੰਨੇ ਔਗਣ ਮੇਰੇ ਵਿਚ ਨੇ ਸਾਰੀ ਦੁਨੀਆਂ ਵਿਚ ਨਹੀਂ ਏਨੇ ਹੋਣੇ। ਤੇ ਜਦੋਂ ਏਥੇ ਕੁ ਅਪੜ ਜਾਂਦਾ ਏ ਤਾਂ ਲੜਾਈ ਕਰਨੋ ਹਟ ਜਾਂਦਾ ਏ ਆਦਮੀ।

ਕਹਿੰਦੇ ਨੇ ਰੱਬ ਢਠਿਆਂ ਮਨਾਂ ਵਿਚ ਰਹਿੰਦਾ ਏ। ਪਰ ਮਨ ਨੂੰ ਢਾਉਣਾ ਬੜਾ ਔਖਾ ਏ। ਮਨ ਭੱਜ ਭੱਜ ਕੇ ਜਾਂਦਾ ਏ ਗ਼ਲਤ ਪਾਸੇ, ਇਹ ਪਤਾ ਵੀ ਹੁੰਦਾ ਏ। ਇਸ ਤਰ੍ਹਾਂ ਦੀ ਅਵਸਥਾ ਲਿਖੀ ਏ ਬਾਣੀ ਵਿਚ-

***ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥***
***ਕਾਹੇ ਕੀ ਕੁਸਲਾਤ ਹਾਥਿ ਦੀਪ ਕੂਏ ਪਰੈ॥***

ਜੋ ਦਿਸਦਾ ਹੈ ਸਾਡਾ ਉਸ ਨਾਲ ਪਿਆਰ ਹੈ।

***ਨਦਰੀ ਆਵੈ ਤਿਸੁ ਸਿਉ ਮੋਹੁ॥***

ਧਿਆਨ ਐਸੀ ਕੁ-ਥਾਂ ਵਿਚ ਰਹਿੰਦਾ ਹੈ। ਤੁਹਾਡੇ ਕੋਲ ਏਥੇ ਬਾਰਸ਼ ਪੈਣ ਲਗ ਪਵੇ, ਉਸ ਵੇਲੇ ਜਾਪਦਾ ਹੈ ਸਾਰੀ ਦੁਨੀਆਂ ਵਿਚ ਬਾਰਸ਼ ਪੈਂਦੀ ਹੈ। ਪਰ ਇਸ ਤਰ੍ਹਾਂ ਹੁੰਦਾ ਨਹੀਂ।

ਆਦਮੀ, ਦਿਸਦੇ ਮੋਹ ਵਿਚ ਫਸ ਜਾਂਦਾ ਹੈ। ਸਤਿਗੁਰਾਂ ਤੁਹਾਨੂੰ ਸੰਸਾਰਕ ਚਿੱਕੜ ਦੇ ਮੋਹ ਵਿਚੋਂ ਕੱਢਿਆ ਹੈ। ਤੁਸੀਂ ਤਗੜੇ ਹੋਵੋ। ਜਦੋਂ ਕੋਈ ਬੱਚਾ ਜੰਮਦਾ ਹੈ ਉਸ ਨੂੰ ਵੇਖ ਕੇ

ਖੁਸ਼ ਹੁੰਦੇ ਹਨ, ਕਪੜੇ ਪਾਟਣ ਵਾਲੇ ਹੋ ਜਾਂਦੇ ਹਨ। ਜਦੋਂ ਉਹ ਚਲਾ ਜਾਂਦਾ ਹੈ ਉਸ ਵੇਲੇ ਬੜੇ ਦੁਖੀ ਹੁੰਦੇ ਹਨ ਏਸੇ ਤਰ੍ਹਾਂ ਮਾਇਆ ਦਾ ਕੰਮ ਹੈ-

***ਮਾਇਆ ਗਈ ਤਬ ਰੋਵਨੁ ਲਗਤੁ ਹੈ।।***

ਆਪਾਂ ਇਹਨਾਂ ਦੋਹਾਂ ਕੰਮਾਂ ਤੋਂ ਮੁਕਤ ਰਹਾਂਗੇ ਤਾਂ ਸੌਖੇ ਰਹਾਂਗੇ। ਸਤਿਗੁਰੂ ਰਾਮ ਸਿੰਘ ਜੀ ਕੋਲ ਸਿੱਖਾਂ ਅਰਜ ਕੀਤੀ "ਸੱਚੇ ਪਾਤਸ਼ਾਹ, ਤੁਸੀਂ ਕਿਹਦੇ ਤੇ ਰਾਜ਼ੀ ਰਹਿੰਦੇ ਓ।" ਤਾਂ ਪਾਤਸ਼ਾਹ ਨੇ ਬਚਨ ਕੀਤਾ, "ਜਿਹੜਾ ਰਜ਼ਾ ਵਿਚ ਰਾਜੀ ਰਹੇ।" ਭਾਵ ਬੱਚਾ ਜੰਮ ਪਿਆ ਤਾਂ ਬਹੁਤ ਸੁਖ ਨਹੀਂ ਜਾਪਦਾ, ਮਰ ਗਿਆ ਏ ਤਾਂ ਦੁਖ ਨਹੀਂ। ਤੁਹਾਡਾ ਤਾਂ ਐਸਾ ਇਤਿਹਾਸ ਹੈ।

ਇਕ ਨਾਮਧਾਰੀ ਇਕ ਪਿੰਡ ਵਿਚ ਰਹਿੰਦਾ ਸੀ। ਉਹ ਗ੍ਰੰਥੀ ਦਾ ਕੰਮ ਕਰਦਾ ਸੀ। ਉਸ ਕੋਲ ਸਿੱਖ ਆਏ, ਉਹਨਾਂ ਕਿਸੇ ਦਾ ਵਿਆਹ ਕਰਵਾਉਣਾ ਸੀ। ਉਸ ਨੇ ਉਹ ਵਿਆਹ ਕਰਵਾ ਦਿੱਤਾ। ਜਿਸ ਵੇਲੇ ਉਹ ਤੁਰਨ ਲੱਗੇ ਤਾਂ ਉਸ ਸਿੱਖ ਨੇ ਅਰਜ਼ ਕੀਤੀ, ਸਾਧ ਸੰਗਤ ਜੀ ਤੁਸੀਂ ਪ੍ਰਸ਼ਾਦਾ ਪਾਣੀ ਛਕ ਲਿਆ ਹੈ। ਤੁਸੀਂ ਤਿਆਰੀ ਵਿਚ ਹੋ, ਮੇਰਾ ਇਕ ਕੰਮ ਕਰ ਕੇ ਜਾਓ। ਉਹਨਾਂ ਜਦ ਕੰਮ ਪੁੱਛਿਆ ਤਾਂ ਉਸ ਨੇ ਆਖਿਆ, "ਰਾਤੀਂ ਮੇਰਾ ਬੱਚਾ ਚੜ੍ਹਾਈ ਕਰ ਗਿਆ ਹੈ ਉਸਦਾ ਸਸਕਾਰ ਕਰਾ ਕੇ ਜਾਇਓ।"

ਉਹ ਕਹਿਣ ਲੱਗੇ "ਸਾਨੂੰ ਤੁਸਾਂ ਪਹਿਲਾਂ ਨਹੀਂ ਦੱਸਿਆ।" ਉਸ ਨੇ ਕਿਹਾ " ਆਉਣ ਜਾਣ ਦਾ ਕੰਮ ਤਾਂ ਸਤਿਗੁਰੂ ਦੇ ਵੱਸ ਏ। ਆਉਣ ਵਾਲੇ ਨੇ ਆਉਣਾ ਹੀ ਏ, ਜਾਣ ਵਾਲੇ ਨੇ ਚਲੇ ਜਾਣਾ ਏ। ਮੈਂ ਤੁਹਾਡੇ ਰੰਗ ਵਿਚ ਭੰਗ ਨਹੀਂ ਸੀ ਪਾਉਣਾ ਚਾਹੁੰਦਾ।"

ਇਹੀ ਸਿੱਖੀ ਏ ਜਿਹੜੀ ਸਤਿਗੁਰਾਂ ਕੋਲੋਂ ਸਾਨੂੰ ਮਿਲੀ ਹੈ। ਇਹ ਕਿਸੇ ਮੁਲ ਤੋਂ ਬਜਾਰੋਂ ਕਿਸੇ ਥਾਓਂ ਸਾਨੂੰ ਨਹੀਂ ਮਿਲ ਸਕਦੀ, ਬਗੈਰ ਸਤਿਗੁਰਾਂ ਦੀ ਸੰਗਤ ਤੋਂ। ਇਸ ਸਿੱਖੀ ਵਾਲੇ ਪਾਸੇ ਸਦਾ ਧਿਆਨ ਦਿਓ ਤੇ ਸਤਿਗੁਰੂ ਨੂੰ ਯਾਦ ਰੱਖੋ।





# ਸੰਗਤਿ ਕਾ ਗੁਣ ਬਹੁਤ ਅਧਿਕਾਈ

ਸੰਗਤ ਦੇ ਅਸਰ ਬਾਰੇ ਬਾਣੀ ਵਿਚ ਲਿਖਿਆ ਹੈ:

*ਸੰਗਤਿ ਕਾ ਗੁਣ ਬਹੁਤੁ ਅਧਿਕਾਈ*
*ਪੜ ਸੂਆ ਗਨਿਕ ਉਧਾਰੇ।।*

ਵੇਸਵਾ ਦਾ ਉਧਾਰ ਹੋ ਗਿਆ ਤੋਤੇ ਨੂੰ ਪੜ੍ਹਾਉਂਦੀ ਦਾ।

ਇਕ ਕਥਾ ਲਿਖੀ ਹੈ, ਇਤਿਹਾਸ ਵਿਚ। ਇਕ ਸ਼ਹਿਰ ਵਿਚ ਇਕ ਰਾਜਾ ਸੀ। ਉਹ ਰਾਤ ਨੂੰ ਜਾ ਕੇ ਬੀਰ ਯਾਤਰਾ ਕਰਦਾ ਹੁੰਦਾ ਸੀ ਤੇ ਆਪਣੀ ਪਰਜਾ ਦੇ ਦੁਖ ਸੁਖ ਸੁਣਦਾ ਸੀ। ਇਕ ਵਾਰ, ਰਾਤ ਨੂੰ ਫਿਰਦੇ ਫਿਰਦੇ ਰਾਜੇ ਨੇ ਸੁਣਿਆਂ, ਇਕ ਘਰੋਂ ਰੋਣ ਦੀ ਅਵਾਜ਼ ਆਉਂਦੀ ਹੈ। ਉਸ ਨੇ ਬੂਹੇ ਦੀ ਝੀਥ ਥਾਣੀ ਵੇਖਿਆ, ਇਕ ਲੜਕੀ ਨੂੰ ਉਸਦਾ ਪਿਤਾ ਮਾਰ ਰਿਹਾ ਹੈ, ਕੁੱਟ ਰਿਹਾ ਹੈ ਥੰਮੀ, ਨਾਲ ਬੰਨ੍ਹ ਕੇ, ਉਸ ਨੂੰ ਆਖਦਾ ਏ, "ਤੈਨੂੰ ਮੈਂ ਓਥੇ ਵਿਆਹਵਾਂਗਾ ਜਿਥੇ ਸਾਰੀ ਉਮਰ, ਤੂੰ ਦੁਖੀ ਰਹੇਂ। ਤੂੰ ਮੇਰਾ ਆਖਾ ਨਹੀਂ ਮੰਨਦੀ। ਤੂੰ ਜ਼ਰੂਰ ਪੱਟਿਆਂ ਦੇ ਡੇਰੇ ਗਈ ਹੋਵੇਂਗੀ।"

ਉਸਦੀ ਕਥਾ ਇਉਂ ਹੈ ਕਿ ਉਹ ਦੁਧ ਵੇਚਣ ਵਾਲੇ ਗੁੱਜਰ ਦੀ ਲੜਕੀ ਸੀ। ਉਹ ਲੜਕੀ ਦੁੱਧ ਵੇਚਣ ਜਾਂਦੀ ਸੀ। ਰਾਹ ਵਿਚ ਸਾਧੂਆਂ ਦਾ ਡੇਰਾ ਸੀ। ਦੁਧ ਵੇਚਣ ਵਾਲੇ ਗੁੱਜਰ ਨੇ ਸਾਧੂਆਂ ਦੇ ਡੇਰੇ ਬਾਰੇ ਆਖਣਾ, "ਵੇਖੀਂ ਪੱਟਿਆਂ ਦੇ ਡੇਰੇ ਨਾ ਜਾਈ।" ਉਹਨੇ ਕੋਲੋਂ ਦੀ ਲੰਘ ਜਾਣਾ। ਫਿਰ ਲੰਘ ਕੇ ਵਾਪਸ ਚਲੀ ਜਾਣਾ। ਅੰਦਰ ਨਾ ਜਾਣਾ। ਇੱਕ ਦਿਨ ਉਸ ਨੇ ਸੋਚਿਆ, ਕਿ ਸੁਣ ਤਾਂ ਲਵਾਂ ਇਹ ਕੀਹ ਆਂਹਦੇ ਨੇ," ਜਾ ਕੇ ਓਥੇ ਬੈਠੀ। ਉਸ ਨੂੰ ਸਮਝ ਨਾ ਆਈ ਕਿ ਉਹ ਕੀ ਆਂਹਦੇ ਨੇ। ਉਸ ਨੇ ਸਾਧੂਆਂ ਨੂੰ ਪੁਛਿਆਂ, "ਤੁਸੀਂ ਕੀ ਆਖਦੇ ਹੋ ਮਹਾਰਾਜ, ਮੈਨੂੰ ਸਮਝ ਨਹੀਂ ਆਉਂਦੀ।"

ਉਹਨਾਂ ਆਖਿਆ, "ਅਸੀਂ, ਬੇਟਾ ਸੱਚ ਤੇ ਝੂਠ ਦਾ ਨਿਤਾਰਾ ਕਰਦੇ ਹਾਂ। ਸੱਚ ਕੀ ਏ ? ਝੂਠ ਕੀ ਏ ? ਫਿਰ ਝੂਠ ਨੂੰ ਛਡ ਦੇਣਾ ਏਂ ਤੇ ਸੱਚ ਨੂੰ ਪ੍ਰਾਪਤ ਕਰਨਾ ਏਂ।"

ਉਸ ਆਖਿਆ, "ਮੈਨੂੰ ਅਜੇ ਵੀ ਸਮਝ ਨਹੀਂ ਆਈ।" ਉਹਨਾਂ ਨੇ ਆਖਿਆ, "ਸੰਸਾਰ ਵਿਚ ਮਾਇਆ ਤੇ ਭਗਵਾਨ ਆਪਸ ਵਿਚ ਮਿਲੇ ਹੋਏ ਨੇ, ਅਸਾਂ ਮਾਇਆ ਨੂੰ ਵਖਰਾ ਕਰਕੇ ਭਗਵਾਨ ਨੂੰ ਪ੍ਰਾਪਤ ਕਰਨਾ ਏਂ।" ਉਹ ਅੱਗੋਂ ਆਖਦੀ ਹੈ, "ਮੈਂ ਗੱਲ ਤਾਂ ਤੁਹਾਡੀ ਸੁਣ ਲਈ ਏ ਪਰ ਮੈਨੂੰ ਫੇਰ ਵੀ ਸਮਝ ਨਹੀਂ ਆਈ।"

ਉਹਨਾਂ ਆਖਿਆ, "ਬੇਟਾ ਕੀ ਕੰਮ ਕਰਦੀ ਏਂ ਤੂੰ ?"

ਉਹ ਆਖਣ ਲਗੀ, "ਜੀ! ਮੈਂ ਦੁਧ ਵੇਚਦੀ ਹਾਂ।"

ਉਹਨਾਂ ਆਖਿਆ, "ਦੁਧ ਜਿਹੜਾ ਵੇਚਦੀ ਏਂ ਉਹਦੇ ਵਿਚ ਕੋਈ ਮਿਲਾਵਟ ਤਾਂ ਨਹੀਂ ਕਰਦੀ।"

ਉਸਨੇ ਆਖਿਆ, "ਜੀ ਪਾਣੀ ਪਾਉਂਦੀ ਹਾਂ।" ਉਹਨਾਂ ਨੇ ਆਖਿਆ, "ਏਹੋ ਹੀ ਗੱਲ ਏ, ਪਾਣੀ ਜਿਹੜਾ ਹੈ, ਉਹ ਝੂਠ ਏ ਤੇ ਜਿਹੜਾ ਦੁਧ ਏ, ਉਹ ਸੱਚ ਏ।"

ਉਸ ਦੇ ਮਨ ਨੂੰ ਗੱਲ ਲੱਗੀ ਤੇ ਉਹ ਘਰ ਮੁੜ ਗਈ। ਘਰ ਗਾਹਕ ਦੁਧ ਲੈਣ ਵਾਸਤੇ ਆਏ। ਗੁੱਜਰ ਨੇ ਤਾਜ਼ਾ ਦੁਧ ਚੋ ਕੇ ਦੇਣਾ ਸੀ। ਉਸ ਨੇ ਗੁਪਤ ਸ਼ਬਦ ਵਿਚ ਲੜਕੀ ਨੂੰ ਆਖਿਆ, "ਭਾਂਡਾ ਸਾਫ ਕਰ ਕੇ ਲਿਆ।" ਭਾਵ ਭਾਂਡੇ ਵਿਚ ਪਾਣੀ ਪਾਕੇ ਲਿਆ, ਪਹਿਲਾਂ ਹੀ।

ਉਸ ਲੜਕੀ ਨੇ ਸੱਚੀ ਮੁੱਚੀ ਭਾਂਡਾ ਸਾਫ ਕਰਕੇ ਲਿਆਂਦਾ। ਉਸ ਦੇ ਪਿਤਾ ਨੇ ਵੇਖਿਆ ਇਸ ਵਿਚ ਪਾਣੀ ਨਹੀਂ ਪਾਇਆ। ਗਾਹਕ ਸਾਹਮਣੇ ਖੜੇ ਸੀ। ਉਸ ਨੇ ਫੇਰ ਕਿਹਾ "ਭਾਂਡਾ ਚੰਗੀ ਤਰ੍ਹਾਂ ਸਾਫ ਨਹੀਂ ਕੀਤਾ। ਤੂੰ ਭਾਂਡਾ ਚੰਗੀ ਤਰ੍ਹਾਂ ਸਾਫ ਕਰ ਕੇ ਲਿਆ।" ਉਸਨੇ ਕਪੜਾ ਲੈ ਕੇ ਭਾਂਡੇ ਵਿਚ ਫੇਰ ਕੇ ਚੰਗੀ ਤਰ੍ਹਾਂ ਸਾਫ਼ ਕਰ ਕੇ ਲੈ ਆਂਦਾ। ਉਸ ਵੇਲੇ ਗੁੱਜਰ ਬੋਲ ਨਹੀਂ ਸੱਕਿਆ। ਉਸਨੇ ਗਾਹਕ ਨੂੰ ਚੁਆਵਾਂ ਦੁਧ ਦੇ ਦਿਤਾ।

ਰਾਤ ਨੂੰ ਉਸਨੇ ਲੜਕੀ ਨੂੰ ਮਾਰਿਆ ਤੇ ਕਿਹਾ "ਤੂੰ ਜ਼ਰੂਰ ਪੱਟਿਆਂ ਦੇ ਡੇਰੇ ਗਈ ਹੋਵੇਂਗੀ ਤਾਂ ਹੀ ਤੂੰ ਏਹ ਕੰਮ ਸ਼ੁਰੂ ਕੀਤਾ, ਸਾਡੇ ਐਨੇ ਪੈਸੇ ਮਾਰੇ ਗਏ, ਜਿਹੜੇ ਵੱਧ ਆਉਣੇ ਸਨ।"

ਜੋ ਵੀ ਕੁਝ ਆਖਣਾ ਸੀ ਉਸ ਨੇ ਆਖਿਆ। ਇਹੀ ਗੱਲਾਂ ਰਾਤ ਨੂੰ ਰਾਜੇ ਨੇ ਸੁਣ ਲਈਆਂ ਸਨ। ਰਾਜੇ ਨੇ ਦੋਹਾਂ ਨੂੰ ਕਚਹਿਰੀ ਵਿਚ ਬੁਲਾਇਆ। ਪਹਿਲਾਂ ਤਾਂ ਉਹ ਲੜਕੀ ਨੂੰ ਗੁੱਸੇ ਹੋਇਆ ਕਿ ਤੂੰ ਆਪਣੇ ਪਿਤਾ ਦੇ ਆਖੇ ਕਿਉਂ ਨਹੀਂ ਲਗਦੀ।

ਉਸਨੇ ਆਖਿਆ, "ਇਹ ਮੈਨੂੰ ਗ਼ਲਤ ਕੰਮ ਆਂਹਦਾ ਸੀ। ਮੈਂ ਨਹੀਂ ਇਹਦੇ ਆਖੇ ਲੱਗੀ।"

ਫਿਰ ਰਾਜੇ ਨੇ ਪਿਤਾ ਨੂੰ ਆਖਿਆ " ਤੂੰ ਇਹਨੂੰ ਆਖਦਾ ਸੀ, ਮੈਂ ਤੈਨੂੰ ਓਥੇ ਵਿਆਹਵਾਂਗਾ ਜਿਥੇ ਸਾਰੀ ਉਮਰ ਤੂੰ ਦੁਖੀ ਰਹੇਂ। ਤੂੰ ਇਹਨੂੰ ਕਿਉਂ ਦੁਖੀ ਕਰਦਾ ਏਂ ? ਅੱਜ ਤੋਂ ਇਹ ਮੇਰੀ ਲੜਕੀ ਏ, ਮੇਰੀ ਲੜਕੀ ਨਾਲ ਮਹਿਲਾਂ ਵਿਚ ਰਹੇਗੀ ਤੂੰ ਚੁਪ ਕਰਕੇ ਘਰ ਚਲਾ ਜਾ।"

ਉਹ ਘਰ ਚਲਾ ਗਿਆ ਤੇ ਲੜਕੀ ਰਾਜੇ ਦੇ ਮਹਿਲਾਂ ਵਿਚ ਚਲੀ ਗਈ। ਰਾਜੇ ਦੀ ਲੜਕੀ ਨਾਲ ਰਹਿਣ ਲੱਗੀ।

ਕੁਝ ਸਮਾਂ ਬੀਤਿਆ। ਰਾਜੇ ਨੇ ਸੋਚਿਆ, ਕਿ ਲੜਕੀ ਘਰੋਂ ਆਈ ਹੈ ਉਦਾਸ ਨਾ ਹੋ ਗਈ ਹੋਵੇ, "ਪੁੱਛ ਤਾਂ ਆਵਾਂ ਜਾਕੇ। ਜਾ ਕੇ ਉਸ ਨੇ ਪੁਛਿਆ, "ਬੇਟਾ ਕਿਸੇ ਗੱਲ ਦੀ ਤਕਲੀਫ਼ ਤਾਂ ਨਹੀਂ, ਕੋਈ ਚੀਜ਼ ਚਾਹੀਦੀ ਏ ਤੈਨੂੰ ?"

ਉਸ ਨੇ ਆਖਿਆ, "ਕੁਝ ਨਹੀਂ ਚਾਹੀਦਾ, ਮੈਨੂੰ।"

ਰਾਜੇ ਨੇ ਆਖਿਆ, "ਫੇਰ ਵੀ ਦੱਸ ਮੈਨੂੰ?"

ਲੜਕੀ ਨੇ ਕਿਹਾ, "ਇੱਕ ਚੀਜ਼ ਚਾਹੀਦੀ ਹੈ। ਮੈਂ ਜਿਨ੍ਹਾਂ ਦੀ ਥੋੜੀ ਜਹੀ ਸੰਗਤ ਕਰਕੇ,

ਕੁਝ ਮਿੰਟਾਂ ਦੀ, ਗੁੱਜਰ ਦੀ ਲੜਕੀ ਤੋਂ ਹਟ ਕੇ ਰਾਜੇ ਦੀ ਲੜਕੀ ਬਣ ਗਈ ਹਾਂ ਮੈਨੂੰ ਉਹਨਾਂ ਸਾਧੂਆਂ ਦੀ ਕਥਾ ਸੁਣਵਾਉ।"

ਰਾਜਾ ਲੜਕੀ ਦੇ ਮਨ ਦੀ ਭਾਵਨਾ ਜਾਣ ਕੇ ਬਹੁਤ ਖੁਸ਼ ਹੋਇਆ।

ਇਹ ਹੈ ਸੰਗਤ ਦਾ ਅਸਰ। ਤੁਸੀਂ, ਸਾਧ ਸੰਗਤ ਜੀ, ਸਤਿਗੁਰੂ ਦੇ ਲੜ ਲੱਗੇ ਹੋ। ਤੁਸੀਂ ਤਗੜੇ ਹੋ ਕੇ ਭਜਨ ਕਰੋ। ਨਾਮਧਾਰੀ ਜਿਨ੍ਹਾਂ ਨੇ ਭਜਨ ਪੁਛਿਆ ਹੈ, ਇੱਕ ਇੱਕ ਘੰਟਾ ਜ਼ਰੂਰ ਭਜਨ ਕਰਿਆ ਕਰੋ। ਉਂਜ ਜਿਸ ਵੇਲੇ ਤੁਸੀਂ ਕਾਰ ਵਿਚ ਬੈਠੇ ਹੋ, ਪੈਦਲ ਸੈਰ ਕਰਨ ਜਾਂਦੇ ਹੋ, ਤੁਹਾਡਾ ਮੂੰਹ ਵਿਹਲਾ ਹੁੰਦਾ ਏ। ਸਤਿਗੁਰੂ ਰਾਮ ਸਿੰਘ ਜੀ ਨੂੰ ਮਨ ਵਿਚ ਵਸਾ ਕੇ ਨਾਮ ਦਾ ਜਾਪ ਹਰ ਵੇਲੇ ਕਰੋ। ਜਦੋਂ ਤੁਸੀਂ ਇਕ ਦੂਜੇ ਨੂੰ ਮਿਲਦੇ ਹੋ ਚੇਤਾ ਕਰਾ ਦਿਓ, ਤੇਰੇ ਬੁਲ੍ਹ ਨਹੀਂ ਹਿਲਦੇ, ਤੂੰ ਨਾਮ ਨਹੀਂ ਜਪ ਰਿਹਾ। ਹਰ ਵੇਲੇ ਨਾਮ ਜਪੋ ਕਿਉਂਕਿ ਕੋਈ ਪਤਾ ਨਹੀਂ ਕਦੋਂ ਆਦਮੀ ਨੇ ਤੁਰ ਜਾਣਾ ਏ ਏਥੋਂ। ਉਸ ਵੇਲੇ ਉਸ ਦੀ ਰਸਨਾ ਤੇ ਨਾਮ ਦਾ ਜਾਪ ਹੋਵੇ।

ਜਿਸ ਲਿਫ਼ਾਫ਼ੇ ਉਤੇ ਐਡਰੈਸ ਲਿਖ ਦਿਤਾ ਜਾਵੇ ਕਿ ਫਲਾਣਾ ਸਿੰਘ, ਫਲਾਣਾ ਬਜ਼ਾਰ, ਫਲਾਣਾ ਸ਼ਹਿਰ, ਫਲਾਣਾ ਦੇਸ। ਉਹ ਲਿਖਿਆ ਨਾਮ ਉਸ ਨੂੰ ਚੁੱਕ ਕੇ ਉਸਦੇ ਘਰ ਲੈ ਜਾਂਦਾ ਹੈ। ਏਸੇ ਤਰ੍ਹਾਂ ਸਤਿਗੁਰੂ ਦਾ ਨਾਮ ਹੈ ਜਿਸ ਬਾਰੇ ਬਾਣੀ ਵਿਚ ਲਿਖਿਆ ਹੈ–

***ਅੰਤਿ ਕਾਲਿ ਨਾਰਾਇਣ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।।***
***ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾਕੇ ਰਿਦੈ ਬਸੈ।।***

ਅੰਤ ਸਮੇਂ ਸਾਡਾ ਮਨ ਸਤਿਗੁਰੂ ਵਾਲੇ ਪਾਸੇ ਹੋਵੇ, ਸੰਸਾਰ ਵਾਲੇ ਪਾਸੇ ਨਾ ਹੋਵੇ ਤਾਂਕਿ ਉਸ ਚੱਕਰ ਵਿਚ ਪੈਣ ਦੀ ਥਾਂ ਸਤਿਗੁਰੂ ਦੇ ਚਰਨਾਂ ਵਿਚ ਜਾ ਸਮਾਵੇ।

ਉਂਜ ਸਤਿਗੁਰੂ ਨੇ ਬਹੁਤ ਕਿਰਪਾ ਕੀਤੀ ਏ ਜਿਹੜਾ ਮਾਤਾ-ਪਿਤਾ ਤੇ ਬੱਚਿਆਂ ਦੇ ਮਨ ਵਿਚ ਵੱਸੇ ਨੇ। ਇੰਗਲੈਂਡ ਵਿਚ, ਅਮਰੀਕਾ ਵਿਚ, ਥਾਈਲੈਂਡ ਵਿਚ, ਅਫ਼ਰੀਕਾ ਵਿਚ ਤੇ ਐਥੇ ਤੁਹਾਡੇ ਕੋਲ ਵੀ ਬਹੁਤ ਸਾਰੇ ਬੱਚੇ ਨੇ ਜਿਹੜੇ ਨਾਮ ਜਪਦੇ ਨੇ ਮਰਯਾਦਾ ਰੱਖਦੇ ਨੇ।

ਮੈਂ ਇਕ ਸ਼ਹਿਰ ਗਿਆ, ਅੰਮ੍ਰਿਤਪਾਲ ਸਿੰਘ ਏਥੇ ਬੈਠਾ ਏ ਉਸ ਸ਼ਹਿਰ ਦਾ। ਓਥੇ ਇੱਕ ਸਿੰਘ ਹੈ ਪਧਾਣਿਆਂ ਦਾ। ਉਸ ਤੋਂ ਕਿਸੇ ਪੁਛਿਆ ਸੋਧ ਦਾ ਪਾਣੀ ਚਾਹੀਦਾ ਹੈ ? ਉਸ ਕਿਹਾ, "ਮੈ ਸੋਧੀ ਹਾਂ ਮੇਰੇ ਕੋਲ ਪਾਣੀ ਹੈ।"

ਅਮਰੀਕਾ ਵਿਚ ਬੈਠਾ ਵੀ ਸੋਧੀ ਹੈ। ਉਹ ਗੋਰੇ ਜਿਨ੍ਹਾਂ ਸਾਡੇ ਦੇਸ਼ ਜਾ ਕੇ ਸੋਧ ਤੇ ਹਮਲਾ ਕੀਤਾ, ਸਤਿਗੁਰੂ ਨੇ ਕਿਰਪਾ ਕੀਤੀ ਉਸ ਸਿੰਘ ਨੇ ਉਹਨਾਂ ਦੇ ਦੇਸ ਜਾ ਕੇ ਸੋਧ ਰਖੀ। ਸੋ ਤੁਸੀਂ ਤਗੜੇ ਹੋਕੇ ਉਦਮ ਕਰੋ। ਇੱਕ ਇੱਕ ਘੰਟਾ ਜੀਅ ਪ੍ਰਤੀ ਨਾਮ ਸਿਮਰਨ ਜ਼ਰੂਰ ਕਰਿਆ ਕਰੋ। ਹਰ ਘਰ ਪ੍ਰਤੀ ਇਕ ਇਕ ਪਾਠ ਆਦਿ ਤੇ ਦਸਮ ਦਾ ਕਰਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨੀਮਤ ਅਰਦਾਸ ਕਰੋ ਕਿ ਸਤਿਗੁਰਾਂ ਦੇ ਦਰਸ਼ਨ ਹੋਣ। ਦਰਸ਼ਨ ਤੇ ਹੁਣ ਵੀ ਹੁੰਦੇ ਨੇ ਕਈਆਂ ਸਿੰਘਾਂ ਨੂੰ, ਐਸ ਤਰ੍ਹਾਂ, ਪਰ ਉਹਨਾਂ ਕਿਹਾ ਏ ਮੈਂ ਏਸੇ ਸਰੀਰ ਵਿਚ ਆਵਾਂਗਾ। ਉਹਨਾਂ ਦੇ ਬਚਨ ਨੇ ਜਿਹੜੇ ਉਹ ਸੱਚੇ ਹੋਣੇ ਨੇ ਜਿਸ ਦਿਨ ਨੂੰ, ਉਹ ਵੇਲਾ ਆਵੇ, ਤੁਹਾਡੇ ਸਿਰਾਂ ਤੇ ਹਥ ਟਿਕਣ ਤੇ ਸਤਿਗੁਰੂ ਆਕੇ ਹੁਕਮ ਕਰਨ, ਸ਼ਾਬਾਸ਼ ਬੱਚਿਓ!! ਸ਼ਾਬਾਸ਼!!!

# ਜੋ ਜੈਸੀ ਸੰਗਤਿ ਮਿਲੈ....

ਸਾਧ ਸੰਗਤ ਜੀ, ਤੁਹਾਡੇ ਸਾਹਮਣੇ ਬੱਚਿਆਂ ਨੇ ਪ੍ਰਦਰਸ਼ਨ ਕੀਤਾ ਹੈ ਪੁਰਾਣੇ ਜਥੇਦਾਰਾਂ ਦੇ ਦਿਵਾਨਾਂ ਦੀ ਸ਼ੈਲੀ ਦਾ। ਉਹਨਾਂ ਨੇ ਆਪਣੇ ਪੁਰਾਣੇ ਜਥੇਦਾਰਾਂ ਨੂੰ ਯਾਦ ਕੀਤਾ ਏ ਜਿਹੜੇ ਬਚਨ ਦੇ ਬਲੀ ਸਨ ਤੇ ਸਾਰੀ ਰਾਤ ਦਿਵਾਨ ਲਾ ਕੇ ਸਵੇਰੇ ਇਸ਼ਨਾਨ ਕਰਕੇ ਸਾਧ ਸੰਗਤ ਵਿਚ ਵਾਰੇ ਵਿਚ ਆ ਜਾਂਦੇ ਸਨ। ਇਹ ਨਹੀਂ ਕਿ ਮੈਂ ਦਿਵਾਨ ਲਾਇਆ ਹੈ ਦੋ ਵਜੇ ਤਕ ਹੁਣ ਮੈਂ ਸੌਣਾ ਹੈ, ਨਹੀਂ।

ਉਹ ਸਿੱਖ ਸਤਿਗੁਰਾਂ ਨੇ ਪੈਦਾ ਕੀਤੇ ਜਿਨ੍ਹਾਂ ਵਾਸਤੇ ਲਿਖਿਆ ਹੈ-

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ।।*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ।।*

ਇਹਨਾਂ ਬੱਚਿਆਂ ਨੇ ਜੋ ਕੁਝ ਤੁਹਾਨੂੰ ਸੁਣਾਇਆ ਹੈ ਉਹ ਪੁਰਾਣੇ ਜਥੇਦਾਰਾਂ ਦੇ ਪੈਰਾਂ ਤੇ ਚਲ ਕੇ ਤੁਹਾਨੂੰ ਉਹਨਾਂ ਦੇ ਦਰਸ਼ਨ ਕਰਾਉਣ ਦੀ ਕੋਸ਼ਿਸ਼ ਕੀਤੀ ਗਈ ਹੈ।

ਜਥੇਦਾਰ ਅਤਰ ਸਿੰਘ ਹੁਰੀਂ ਜਦੋਂ ਦਿਵਾਨ ਲਾਉਂਦੇ ਸਨ ਉਹ ਗੜਵਾ ਸਿਰ ਤੇ ਰੱਖ ਲੈਂਦੇ ਸਨ। ਏਹੋ ਹੀ ਮਟਕੀ ਸੁਣਾਉਣੀ ਉਹਨਾਂ ਨੇ। ਗੜਵਾ ਸਿਰ ਤੋਂ ਡਿਗਦਾ ਨਹੀਂ ਸੀ। ਹੱਥ ਛੱਡ ਦੇਂਦੇ ਸਨ। ਇਕ ਵੇਰਾਂ ਸਿਆਲਕੋਟ ਵਿਚ ਦਿਵਾਨ ਲੱਗਾ ਓਥੇ ਕੁਝ ਸਿੰਘ ਐਸੇ ਆਏ ਸਨ ਪ੍ਰੇਮੀ। ਉਨ੍ਹਾਂ ਉਹ ਗੜਵਾ ਪਾਣੀ ਦਾ ਭਰ ਦਿੱਤਾ ਕਿ ਜਦੋਂ ਗੜਵਾ ਚੁੱਕੇਗਾ ਆਪਣੇ ਆਪ ਡੁੱਲ੍ਹ ਜਾਏਗਾ ਤੇ ਬੇਸੁਆਦੀ ਹੋਏਗੀ। ਪਰ ਸੰਤ ਆਪਣੇ ਰੰਗ ਵਿਚ ਮਸਤ ਸਨ। ਰੰਗ ਵਿਚ ਹੋਣਾ ਬੜਾ ਔਖਾ ਏ। ਜਦੋਂ ਕੋਈ ਰੰਗ ਵਿਚ ਹੋ ਜਾਏ ਆਦਮੀ, ਗੂੜ੍ਹੇ ਰੰਗ ਵਿਚ ਦੂਜਾ ਰੰਗ ਨਾ ਦਿਸੇ ਤਾਂ ਉਹਨੂੰ ਕੋਈ ਕੁਝ ਨਹੀਂ ਕਰ ਸਕਦਾ। ਏਥੋਂ ਤਕ ਲਿਖਿਆ ਹੈ ਕਿ ਉਹਨੂੰ ਹਥਿਆਰ ਵੀ ਕੋਈ ਨਹੀਂ ਕੱਟ ਸਕਦਾ। ਗੁਰਬਾਣੀ ਵਿਚ ਲਿਖਿਆ ਹੈ-

*ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ।।*

ਜਥੇਦਾਰ ਜੀ ਨੇ ਦਿਵਾਨ ਲਾਉਂਦਿਆਂ ਜਿਸ ਵੇਲੇ ਗੜਵਾ ਮੰਗਿਆ ਤਾਂ ਗੜਵਾ ਪਾਣੀ ਦਾ ਭਰਿਆ ਹੋਇਆ ਸੀ। ਫੜ ਕੇ ਉਹਨਾਂ ਨਹੀਂ ਵੇਖਿਆ ਕਿ ਪਾਣੀ ਹੈਗਾ ਏ ਕਿ ਨਹੀਂ ਹੈਗਾ। ਉਹਨਾਂ ਨੇ ਚੁਪ ਕਰਕੇ ਗੜਵਾ ਸਿਰ ਤੇ ਰੱਖ ਲਿਆ। ਜਿਉਂ ਲਗੇ ਨਿਰਤਕਾਰੀ ਕਰਨ, ਏਧਰ ਜਾਂਦੇ ਨੇ ਓਧਰ ਜਾਂਦੇ ਨੇ। ਪਰ ਗੜਵਾ ਚਿਪਕ ਗਿਆ ਸੀ ਸਿਰ ਨਾਲ। ਪਾਣੀ ਜੰਮ ਗਿਆ ਲਗਦਾ ਸੀ, ਉਹ ਹਿੱਲਿਆ ਨਹੀਂ, ਪਾਣੀ ਡੁਲ੍ਹਿਆ ਨਹੀਂ। ਡਿਗਿਆ ਨਹੀਂ ਗੜਵਾ ਕਿਸੇ ਤਰ੍ਹਾਂ ਵੀ। ਏਹ ਵੇਖ ਕੇ ਸਿੱਖ ਬੜੇ ਮੁਤਾਸਰ ਹੋਏ। ਇਹ ਵੀ ਇਮਤਿਹਾਨ ਸੀ, ਸੰਤ ਇਹਦੇ ਵਿਚੋਂ ਵੀ ਪਾਸ ਹੋ ਗਏ।

ਪਰ ਉਹ ਸਤਿਗੁਰੂ ਦੇ ਰੰਗ ਵਿਚ ਰੰਗੇ ਹੋਏ ਸਨ।

ਜੋ ਕੁਝ ਬੱਚਿਆਂ ਨੇ ਪੜ੍ਹਿਆ ਹੈ ਸ਼ੌਕ ਨਾਲ ਸਿਖ ਕੇ ਪੜ੍ਹਿਆ ਹੈ।

ਮੈਨੂੰ ਬਲਕਾਰ ਸਿੰਘ ਬੱਚਿਆਂ ਦੇ ਉਸਤਾਦ ਤੇ ਸਾਬਕਾ ਹਜ਼ੂਰੀ ਸੇਵਕ ਹੁਰਾਂ ਨੇ ਦੱਸਿਆ ਹੈ ਕਿ ਇਕ ਬੱਚਾ ਸੀ ਪ੍ਰਕਾਸ਼ ਦਾ। ਉਹਨਾਂ ਆਖਿਆ ਉਹ ਮੇਰੇ ਮਗਰ ਪੈ ਗਿਆ ਸੀ ਕਿ ਮੈਨੂੰ ਜ਼ਰੂਰ ਸਿਖਾ ਦਿਓ। ਕਿਉਂ ਹੋਇਆ ? ਕਿਉਂਕਿ ਏਥੇ ਬੱਚਿਆਂ ਉੱਤੇ ਮਾਤਾ ਪਿਤਾ ਤੇ ਸਾਧ ਸੰਗਤ ਦਾ ਅਸਰ ਹੈ। ਮੈਨੂੰ ਬੜੀ ਖੁਸ਼ੀ ਹੈ ਇਸ ਗੱਲ ਦੀ ਕਿ ਏਥੋਂ ਦੇ ਮਾਤਾ ਪਿਤਾ ਨੇ, ਬੱਚਿਆਂ ਨੇ, ਸਾਧ ਸੰਗਤ ਵਾਲਾ ਕੰਮ ਕੀਤਾ ਏ। ਸੰਤ ਬਲਕਾਰ ਸਿੰਘ ਹੁਰਾਂ ਨੇ, ਸੂਬਾ ਜੀ ਨੇ ਬਹੁਤ ਉੱਦਮ ਕੀਤਾ ਏ। ਜਿਨ੍ਹਾਂ ਨੇ ਉੱਦਮ ਕੀਤਾ ਏ ਬਹੁਤ ਕਿਰਪਾ ਕੀਤੀ ਏ। ਉਹ ਸ਼ਬਦ ਗਾਉਂਦੇ ਨੇ। ਉਹਨਾਂ ਨੂੰ ਜੋ (ਬੱਚੇ) ਵੇਖਦੇ ਨੇ ਉਹਨਾਂ ਤੇ ਅਸਰ ਹੁੰਦਾ ਏ। ਜੇ ਬੱਚੇ ਟੀ. ਵੀ ਵੇਖਣ ਸਿਨੇਮਾ ਵੇਖਣ ਓਥੇ ਸਿਗਰਟਾਂ ਦੇ ਇਸ਼ਤਿਹਾਰ ਵੇਖਣ ਟੀ. ਵੀ. ਤੇ, ਟੀ. ਵੀ ਉਤੇ ਮਾਸ ਦੇ ਲੋਥੜੇ ਵੇਖਣ ਤਾਂ ਉਹਨਾਂ ਦਾ ਵੀ ਮਾੜਾ ਅਸਰ ਜ਼ਰੂਰ ਹੁੰਦਾ ਏ। ਨੀਵੇਂ ਪਾਸੇ ਆਦਮੀ ਦਾ ਮਨ ਛੇਤੀ ਜਾਂਦਾ ਏ। ਵੇਖ ਲਉ ਲੋਕੀਂ ਸਿਨੇਮੇ ਦੇ ਗੀਤ ਗਾਉਂਦੇ ਫਿਰਦੇ ਨੇ ਗੰਦੇ। ਪਰ ਸਤਿਗੁਰਾਂ ਦੀ ਕਿਰਪਾ ਹੈ ਜਿਵੇਂ ਬਰਫ ਦਾ ਡਲਾ ਅੱਗ ਵਿਚ ਰੱਖ ਦਿਉ ਉਹ ਨਾ ਗਲੇ, ਪਿਘਲੇ, ਉਹ ਕਿਰਪਾ ਤੋਂ ਬਿਨਾਂ ਨਹੀਂ ਹੋ ਸਕਦਾ। ਇਹ ਸਤਿਗੁਰਾਂ ਦੀ ਕਿਰਪਾ ਏ। ਸਾਧ ਸੰਗਤ ਏਥੇ ਸਤਸੰਗ ਕਰਦੀ ਏ। ਸਤਸੰਗ ਦਾ ਮਤਲਬ ਇਹ ਹੈ-

*ਸਤਸੰਗਤਿ ਕੈਸੀ ਜਾਣੀਐ।। ਜਿਥੈ ਏਕੋ ਨਾਮੁ ਵਖਾਣੀਐ।।*

*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ।।*

ਜੋ ਹੁਕਮ ਹੈ ਸਤਿਗੁਰੂ ਦਾ ਉਹਦੇ ਵਾਸਤੇ ਉਹੀ ਨਾਮ ਹੈ। ਜਿਨ੍ਹਾਂ ਨੇ ਆਪਣੇ ਗੁਰੂ ਤੋਂ ਜੋ ਨਾਮ ਪੁਛਿਆ ਹੈ ਉਹ ਆਪਣੇ ਅਨੁਸਾਰ ਤੜਕੇ ਉਠ ਕੇ ਜਪਿਆ ਕਰੋ।





# ਗੁਰ ਬਾਣੀ ਕਹੈ, ਸੇਵਕ ਜਨੁ ਮਾਨੈ

ਨਾਮਧਾਰੀ ਪੰਥ ਵਿਚ ਵੇਖਣ ਨੂੰ ਕੋਈ ਸਿੰਘ ਐਸਾ ਨਹੀਂ ਮਿਲੇਗਾ, ਜਿਸ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਹੋਣ। ਕੋਈ ਵੱਡੀ ਉਮਰ ਵਾਲਾ ਹੋਵੇ ਜਿਸ ਨੇ ਗੁਰੂ ਹਰੀ ਸਿੰਘ ਦੇ ਦਰਸ਼ਨ ਕੀਤੇ ਹੋਣ। ਸਿੱਖੀ ਦੀ ਇਹ ਸਾਰੀ ਰਚਨਾ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਦੀ ਕਿਰਪਾ ਕਰਕੇ ਹੈ। ਪਰ ਸਤਿਗੁਰੂ ਰਾਮ ਸਿੰਘ ਜੀ ਦਾ ਬਹੁਤ ਵਡਾ ਪ੍ਰਤਾਪ ਸੀ। ਉਸ ਸਮੇਂ ਸਿੱਖੀ ਬਹੁਤ ਵਧੀ ਫੈਲੀ।

ਇਕ ਮੁਸਲਮਾਨ ਲਿਖਾਰੀ ਨੇ ਲਿਖਿਆ ਹੈ ਕਿ ਗੁਰੂ ਨਾਨਕ ਜੀ ਨੇ ਦੂਰ ਦੂਰ ਜਾ ਕੇ ਪ੍ਰਚਾਰ ਕੀਤਾ ਪਰ ਉਹਨਾਂ ਦੇ ਵੇਲੇ ਏਨੇ ਸਿੱਖ ਨਹੀਂ ਸਨ ਬਣੇ ਜਿੰਨੇ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਵੇਲੇ ਬਣੇ ਸਨ। ਉਨ੍ਹਾਂ ਦਸਾਂ ਸਾਲਾਂ ਵਿਚ ੭ ਲੱਖ ਨਾਮਧਾਰੀ ਸਿੰਘ ਸਜਾਏ। ਹੋਰ ਪਤਾ ਨਹੀਂ ਕਿਥੇ ਕਿਥੇ ਸਤਿਗੁਰਾਂ ਨੇ ਕਿਰਪਾ ਕੀਤੀ? ਜਿਸ ਦੀ ਪੂਰੀ ਜਾਣਕਾਰੀ ਪ੍ਰਾਪਤ ਕਰਨੀ ਬੜੀ ਔਖੀ ਹੈ।

ਮੈਨੂੰ ਇਕ ਸਿੰਘ ਮਿਲਿਆ, ਉਸਨੇ ਦੱਸਿਆ ਕਿ ਉਹਨਾਂ ਨੇ ਇਕ ਗੋਰਾ ਗੋਰੀ ਕਿਸੇ ਜੰਗਲ ਵਿਚ ਫਿਰਦੇ ਵੇਖ ਕੇ ਪੁਛਿਆ ਤੁਸੀਂ ਏਥੇ ਰਹਿੰਦੇ ਹੋ, ਤੁਹਾਡਾ ਕੋਈ ਮਕਾਨ, ਕੋਈ ਰਸੋਈ, ਕੋਈ ਕੰਮ ਕਾਰ ਆਦਿ ! ਉਹਨਾਂ ਨੇ ਕਿਹਾ ਕਿ ਸਾਨੂੰ ਸਤਿਗੁਰੂ ਰਾਮ ਸਿੰਘ ਮਿਲਿਆ ਹੋਇਆ ਹੈ। ਨਾ ਸਾਨੂੰ ਭੁਖ ਲਗਦੀ ਹੈ ਨਾ ਤ੍ਰੇਹ, ਨਾ ਪਾਲਾ ਲਗਦਾ ਹੈ ਨਾ ਗਰਮੀ। ਨਾ ਕਿਸੇ ਚੀਜ਼ ਦੀ ਸਾਨੂੰ ਲੋੜ ਹੈ। ਉਹ ਤਾਂ ਇਕ ਨੂੰ ਮਿਲੇ, ਕਿਸੇ ਦੱਸਿਆ ਤਾਂ ਸਾਨੂੰ ਪਤਾ ਲਗ ਗਿਆ। ਪਤਾ ਨਹੀਂ ਕਿੰਨਿਆਂ ਤੇ ਸਤਿਗੁਰਾਂ ਕਿਰਪਾ ਕੀਤੀ ਹੋਵੇ।

ਇਹ ਚੀਜ਼ ਪ੍ਰਾਪਤ ਹੁੰਦੀ ਹੈ ਹਰੀ ਸਿਮਰਨ ਨਾਲ। ਬਾਣੀ ਵਿਚ ਦੁਨੀਆਂ ਦਾ ਸੰਤਾਪ ਦੂਰ ਹੋਣ ਬਾਰੇ ਲਿਖਿਆ ਹੈ-

*ਤਾਪ ਪਾਪ ਸੰਤਾਪ ਬਿਨਾਸੇ।।*
*ਹਰਿ ਸਿਮਰਤ ਕਿਲਵਿਖ ਸਭਿ ਨਾਸੇ।।*

ਬਾਣੀ ਦੀਆਂ ਤੁਕਾਂ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨੇ ਅਮਲ ਕੀਤਾ।

ਮੈਂ ਨਾਮਧਾਰੀ ਸਿੱਖਾਂ ਅਗੇ ਬੇਨਤੀ ਕਰਾਂਗਾ ਕਿ ਕਿਸੇ ਨਾਲ ਬਹਿਸ ਨਾ ਕਰੋ। ਉਹਨੂੰ ਪਿਆਰ ਨਾਲ ਸਿਰਫ ਐਨਾ ਦਸ ਦਿਉ ਕਿ ਅਸੀਂ ਗੁਰਬਾਣੀ ਅਨੁਸਾਰ ਆਪਣਾ ਜੀਵਨ ਜਿਉਂਦੇ ਹਾਂ ਤੇ ਲੋਕਾਂ ਨੂੰ ਆਖਦੇ ਹਾਂ ਕਿ ਗੁਰਬਾਣੀ ਅਨੁਸਾਰ ਹੀ ਆਪਣਾ ਜੀਵਨ ਬਣਾਓ।

ਸੂਹੀ ਰਾਗ ਵਿਚ ਤੁਕਾਂ ਲਿਖੀਆਂ ਨੇ-

***ਝਖੜ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ।।***

***ਸਮੁੰਦੁ ਸਾਗਰ ਹੋਵੈ ਬਹੁ ਖਾਰਾ***
***ਗੁਰਸਿਖ ਲੰਘਿ ਗੁਰ ਪਹਿ ਜਾਈ।।***

ਤੁਸੀਂ ਇਤਿਹਾਸਕਾਰਾਂ ਨੂੰ ਪੁਛੋ, ਆਪ ਪੜਤਾਲ ਕਰੋ, ਕਿਹੜੇ ਗੁਰੂ ਹੋਏ ਨੇ ਜਿਹੜੇ ਸਮੁੰਦਰਾਂ ਤੋਂ ਪਾਰ ਗਏ ਨੇ ਤੇ ਸਿੱਖਾਂ ਨੇ ਜਾ ਕੇ ਉਹਨਾਂ ਦਾ ਦਰਸ਼ਨ ਕੀਤਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨੇ ਬਾਣੀ ਦੀਆਂ ਇਨਾਂ ਤੁਕਾਂ ਨੂੰ ਸਾਕਾਰ ਕਰਕੇ ਵਿਖਾਇਆ ਹੈ।

ਮਾਰਨ ਵਾਲੇ ਤੇ ਰੋਸ ਨਾ ਕਰਕੇ, ਸਗੋਂ ਉਸ ਦਾ ਕਾਜ ਸੁਆਰ ਕੇ ਸਤਿਗੁਰੂ ਦੇ ਸਿੱਖਾਂ ਨੇ ਐਸੀਆਂ ਤੁਕਾਂ ਨੂੰ ਵੀ ਅਮਲ ਵਿਚ ਲਿਆਂਦਾ ਹੈ। ਇਕ ਨਾਮਧਾਰੀ ਦੀ ਗੱਲ ਹੈ ਉਹ ਮੁਕਤਸਰ ਸਾਹਿਬ ਮੇਲੇ ਤੇ ਗਿਆ। ਉਥੇ ਇਕ ਨਿਹੰਗ ਨੇ ਉਸ ਨਾਲ ਝਗੜਾ ਕੀਤਾ ਤੇ ਉਸਨੂੰ ਮਾਰਿਆ। ਉਸ ਦਾ ਸਿਰ ਪਾੜ ਦਿੱਤਾ ਪਰ ਉਸ ਨੇ ਕੁਝ ਨਹੀਂ ਕਿਹਾ। ਸਮਾਂ ਲੰਘਦਾ ਗਿਆ। ਉਹ ਮੇਲੇ ਜਾਂਦਾ ਰਿਹਾ। ਇਕ ਸਾਲ ਮੇਲੇ ਸਮੇਂ ਹੀ ਬਿਮਾਰੀ ਫੈਲ ਗਈ। ਬਸ ਜਿਸ ਨੂੰ ਦਸਤ ਲਗ ਜਾਣ ਉਹ ਬੇਹੋਸ਼ ਹੋਏ ਤੇ ਮਰ ਜਾਏ।

ਇਤਫਾਕ ਨਾਲ, ਉਹ ਨਿਹੰਗ ਬਾਹਰ ਮੈਦਾਨ ਹੋਣ ਗਿਆ। ਉਸਨੂੰ ਦਸਤ ਆਏ ਤੇ ਉਹ ਬੇਹੋਸ਼ ਹੋ ਕੇ ਡਿਗ ਪਿਆ। ਜਿਸ ਨਾਮਧਾਰੀ ਸਿੰਘ ਨੂੰ ਉਸ ਨੇ ਮਾਰਿਆ ਸੀ ਉਹ ਕੁਦਰਤੀ ਉਸ ਪਾਸਿਓਂ ਲੰਘਿਆ। ਉਸ ਨੇ ਵੇਖਿਆ ਕਿ ਸਿੰਘ ਉਥੇ ਪਿਆ ਹੈ, ਉਸਨੇ ਉਸਨੂੰ ਬੇਹੋਸ਼ ਪਏ ਨੂੰ ਘਰ ਲੈ ਆਂਦਾ ਤੇ ਉਸ ਦੀ ਸੇਵਾ ਕੀਤੀ। ਜਦ ਨਿਹੰਗ ਨੂੰ ਹੋਸ਼ ਆਈ ਤਾਂ ਉਸ ਨੇ ਵੇਖਿਆ ਕਿ ਇਹ ਤਾਂ ਉਹੀ ਬੰਦਾ ਹੈ ਜਿਸ ਨੂੰ ਮੈਂ ਮਾਰਿਆ ਸੀ। ਉਹ ਡਰ ਗਿਆ। ਨਾਮਧਾਰੀ ਸਿੱਖ ਨੇ ਕਿਹਾ "ਤੂੰ ਡਰ ਨਾ ਮੈਂ ਤੈਨੂੰ ਮਾਰਨ ਵਾਸਤੇ ਨਹੀਂ ਲਿਆਂਦਾ ਮੈਂ ਤਾਂ ਤੈਨੂੰ ਬਿਮਾਰ ਪਏ ਨੂੰ ਸੇਵਾ ਕਰਨ ਵਾਸਤੇ ਲਿਆਇਆਂ।" ਉਸਨੇ ਆਖਿਆ, "ਤੂੰ ਕੀਹਦਾ ਸਿੱਖ ਹੈਂ?" "ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਹਾਂ।"

ਉਸਨੇ ਆਖਿਆ ਮੈਨੂੰ ਵੀ ਸਤਿਗੁਰੂ ਰਾਮ ਸਿੰਘ ਦਾ ਸਿੱਖ ਬਣਾ ਲੈ।

ਤੁਕਾਂ ਗੁਰਬਾਣੀ ਵਿਚ ਲਿਖੀਆਂ ਨੇ:

***ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨਾ ਕੀਨੋ ਰੋਸੁ।।***

ਤਿਖੇ ਸ਼ਸਤਰਾਂ ਨਾਲ ਕਟਿਆ ਉਹਨੂੰ ਪਰ ਉਸਨੇ ਰੋਸ ਨਹੀਂ ਕੀਤਾ, ਸਗੋਂ—

***ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨਾ ਦੀਨੋ ਦੋਸੁ।।***

ਜਿਸਨੇ ਉਸਨੂੰ ਮਾਰਿਆ ਸੀ ਉਸਦਾ ਕੰਮ ਸਵਾਰਿਆ ਕਿਸੇ ਨੂੰ ਦੋਸ਼ ਨਹੀਂ ਦਿੱਤਾ। ਇਹਨਾ ਤੁਕਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨੇ ਜੀਵਨ ਵਿਚ ਢਾਲ ਕੇ ਦੱਸਿਆ।

ਸਤਿਗੁਰੂ ਨੇ ਤਾਂ ਆਪਣੇ ਰਹਿਤਨਾਮੇ ਵਿਚ ਲਿਖਿਆ ਹੈ – ਮੈਂ ਨਾਮਧਾਰੀ ਸਿੱਖਾਂ ਨੂੰ ਅਰਜ਼ ਕਰਾਂਗਾ ਕਿ ਗੁਟਕੇ ਮੰਗਵਾਓ ਤੇ ਉਹਦੇ ਵਿਚੋਂ ਰਹਿਤਨਾਮੇ ਦਾ ਪਾਠ ਜ਼ਰੂਰ ਕਰਿਆ ਕਰੋ, ਬਹੁਤ ਕੀਮਤੀ ਗੱਲਾਂ ਸਾਡੇ ਵਾਸਤੇ ਲਿਖੀਆਂ ਨੇ ਲਿਖਿਆ ਹੈ–

**ਮੰਦਾ ਫਿਕਾ ਨਹੀਂ ਬੋਲਣਾ, ਜੇ ਕੋਈ ਮਾਰੇ ਤਾਂ ਭੀ ਖਿਮਾਂ ਕਰਨੀ, ਧੀਰਜ ਰੱਖਣਾ, ਧੀਰਜ ਰੱਖਣ ਵਾਲਿਆਂ ਦੇ ਗੁਰੂ ਅੰਗ ਸੰਗ ਹੈ।**

ਇਕ ਪਾਸੇ ਤਾਂ ਸਾਡੀ ਆਪਣੀ ਤਾਕਤ ਹੈ, ਇਕ ਪਾਸੇ ਜੇ ਖਿਮਾ-ਧੀਰਜ ਰੱਖੀਏ ਤਾਂ ਗੁਰੂ ਦੀ ਤਾਕਤ ਹੈ। ਉਹ ਤਾਕਤ ਜਿਸ ਵਾਸਤੇ ਲਿਖਿਆ ਹੈ-

*ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ।।*
*ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ।।*

ਲਖ ਬਾਹਾਂ ਵੀ ਉਥੇ ਕੁਝ ਨਹੀਂ ਕਰ ਸਕਦੀਆਂ।

ਖਿਮਾ - ਕੋਈ ਗਾਲ੍ਹ ਕਢਦਾ ਹੈ, ਕੁਝ ਹੋਰ ਆਖਦਾ ਹੈ, ਉਹਨੂੰ ਖਿਮਾ ਕਰਨਾ। ਗਾਲ੍ਹ ਕਢਣੀ ਬੜੀ ਔਖੀ ਹੈ, ਪਤਾ ਹੈ ਅਗਲਾ ਡੰਡਾ ਲੈ ਕੇ ਪੈ ਜਾਏਗਾ, ਪਰ ਉਸਨੂੰ ਖਿਮਾ ਕਰਨਾ ਹੋਰ ਵੀ ਔਖਾ ਹੈ।

ਧੀਰਜ ਰੱਖਣੀ, ਜਿਸ ਵੇਲੇ ਆਦਮੀ ਸੋਚਦਾ ਹੈ, ਮੈਂ ਸੱਚਾ ਸਾਂ, ਇਸ ਗੱਲ ਵਿਚ ਤੇ ਇਹ ਮੈਨੂੰ ਆਖ ਕੇ ਜਾਏ ਕਿਥੇ, ਉਥੇ ਧੀਰਜ ਰੱਖਣੀ ਬੜੀ ਔਖੀ ਹੈ। ਧੀਰਜ ਰੱਖਣ ਵਾਲਿਆਂ ਵਾਸਤੇ ਸਤਿਗੁਰੂ ਨੇ ਹੁਕਮ ਦਿੱਤਾ ਹੈ ਗੁਰੂ ਉਹਨਾਂ ਦੇ ਅੰਗ ਸੰਗ ਹੈ ਜੇ ਤੁਸੀਂ ਸਤਿਗੁਰਾਂ ਦੇ ਹੁਕਮ ਵਿਚ ਰਹੋ।





# ਮਨ ਸਾਧੇ ਸਭ ਸਿਧੀ ਹੋਈ....

*ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ।।*
*ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ।।*
*ਹਰਿ ਬਿਨੁ ਬੈਲ ਬਿਰਾਨੇ ਹੁਈਹੈ।।*
*ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ।।*
*ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ।।*
*ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ।।*

ਇਸ ਵਿਚ ਦੋ ਗੱਲਾਂ ਨੇ, ਆਖਾ ਨਹੀਂ ਮੰਨਿਆ ਉਹਨਾਂ ਦਾ ਜਿਨ੍ਹਾਂ ਨੂੰ ਇਹ ਪਤਾ ਹੈ ਕਿ ਕਤਕ ਵਿਚ ਕਣਕ ਬੀਜ ਦਏਂਗਾ ਤੇ ਵਸਾਖ ਵਿਚ ਵੱਢ ਲਏਂਗਾ। ਜਿਸਨੂੰ ਇਹ ਪਤਾ ਹੈ ਉਹਦਾ ਆਖਾ ਨਹੀਂ ਮੰਨਿਆ। ਤਾਂ ਆਖਿਆ ਹੈ, ***ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ।।*** ਜੇ ਕਤਕ ਨਹੀਂ ਬੀਜੀ ਤਾਂ ਵੈਸਾਖ ਵਿਚ ਨਹੀਂ ਵਢ ਸਕਦਾ। ਇਹ ਤੂੰ ਅਪਣਾ ਕੀਤਾ ਪਾਏਂਗਾ। ਦੂਸਰੇ ਦੀ ਪੈਲੀ ਚੰਗੀ ਵੇਖ ਕੇ ਔਖਾ ਹੋਵੇਂਗਾ। ਆਪਣੀ ਬੀਜੀ ਨਹੀਂ, ***ਕੀਓ ਅਪਨੋ ਪਈਹੈ।।*** ਅਖੀਰਲੀ ਤੁਕ ਵਿਚ ਕਬੀਰ ਜੀ ਲਿਖਦੇ ਹਨ, ***ਕਹਤ ਕਬੀਰ ਰਾਮ ਨਾਮ ਬਿਨ ਮੂੰਡ ਧੁਨੇ ਪਛੁਤਈਹੈ।।***

ਏਸੇ ਤਰ੍ਹਾਂ ਸੂਰਦਾਸ ਜੀ ਨੇ ਲਿਖਿਆ ਹੈ, ਪਛੋਤਾਵਾ ਜਿਸ ਤਰ੍ਹਾ ਹੁੰਦਾ ਹੈ, ਉਸ ਆਦਮੀ ਨੂੰ ਅਖੀਰ ਤੇ ਜਾ ਕੇ ਸਿਰ ਧੁਣਨਾ ਪੈਂਦਾ ਹੈ–

*ਰੇ ਮਨ ਮੂਰਖ ਜਨਮ ਗਵਾਇਓ ਯੇ ਸੰਸਾਰ*
*ਫੂਲ ਸੋ ਪਰ ਕੋ ਸੁੰਦਰ ਦੇਖ ਲੁਭਾਇਓ,*
*ਚਾਖਨ ਲਾਗੇ ਹਾਥ ਕਛੂ ਨ ਆਇਓ,*
*ਕਹਤ ਸੂਰ ਭਗਵਾਨ ਭਜਨ ਬਿਨ,*
*ਸਿਰ ਧੁਨ ਧੁਨ ਪਛਤਾਇਓ।।*

ਸੱਚੇ ਪਾਤਸ਼ਾਹ ਵੀ ਫੁਰਮਾਉਂਦੇ ਹਨ–

*—ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ।।*
*—ਬੇੜਾ ਬੰਧਿ ਨਾ ਸਕਿਓ ਬੰਧਨ ਕੀ ਵੇਲਾ।।*
*ਭਰਿ ਸਰਵਰ ਜਬ ਊਛਲੈ ਤਬ ਤਰਣੁ ਦੁਹੇਲਾ।।*
*ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ।।*

ਇਸ ਤਰ੍ਹਾਂ ਉਨ੍ਹਾਂ ਨੇ ਸਾਨੂੰ ਬਾਣੀ ਦੇ ਦਵਾਰਾ ਆਪਣੇ ਸਰੀਰ ਧਾਰ ਕੇ—ਅਵਤਾਰਾਂ

ਦੁਆਰਾ, ਸਾਧੂਆਂ ਦੁਆਰਾ ਅਤੇ ਸਿੱਖਾਂ ਦੇ ਦਵਾਰਾ ਉਪਦੇਸ਼ ਦਿੱਤਾ। ਭਾਈ ਗੁਰਦਾਸ ਜੀ ਨੇ ਲਿਖਿਆ ਹੈ-

*ਸੰਤ ਭਗਤ ਗੁਰ ਸਿੱਖ ਜਗ ਤਾਰਨ ਆਏ*
*ਪਰਉਪਕਾਰੀ ਜਗਤ ਮਹਿ ਹਰਿਨਾਮੁ ਦ੍ਰਿੜਾਏ।।*

ਇਹ ਗੱਲ ਅਸੀਂ ਏਥੇ ਬੈਠ ਕੇ ਹੀ ਸੁਣ ਸਕਦੇ ਹਾਂ, ਕਿਸੇ ਸਿਨੇਮਾ ਹਾਲ ਵਿਚ ਨਹੀਂ, ਜਾਂ ਕਿਸੇ ਕਲੱਬ ਵਿਚ ਜਾ ਕੇ ਨਹੀਂ। ਕਿੱਡਾ ਚੰਗਾ ਹੋਵੇ, ਜਿਹੜੀਆਂ ਸਾਡੀਆਂ ਕਲੱਬਾਂ ਹਨ ਜਿਸ ਤਰ੍ਹਾਂ ਮੈਨੂੰ ਅਫਰੀਕਾ ਜਾਣ ਦਾ ਮੌਕਾ ਮਿਲਿਆ, ਓਥੇ ਅੰਗਰੇਜ਼ਾਂ ਨੂੰ (ਅਕਾਲ ਪੁਰਖ ਦੀ ਐਸੀ ਇਛਾ ਹੈ) ਰਹਿਣ ਦੀ ਬੜੀ ਜਾਚ ਹੈ। ਉਹਨਾਂ ਨੇ ਮੀਲਾਂ ਲੰਮੇ ਫਾਰਮ ਬਣਾਏ ਨੇ ਤੇ ਬਾਹਰ ਹੀ ਰਹਿੰਦੇ ਨੇ: ਸੱਤਾਂ-ਸੱਤਾਂ ਅੱਠਾਂ-ਅੱਠਾਂ ਮੀਲਾਂ ਤੇ ਕਲੱਬਾਂ ਬਣਾਈਆਂ ਨੇ। ਫਾਰਮ ਵਿਚ ਜਿਸ ਵੇਲੇ ਉਹ ਵਿਹਲੇ ਹੁੰਦੇ ਨੇ ਆਪਣੇ ਟਾਈਮ ਤੇ ਛੁੱਟੀ ਕਰਕੇ ਉਹਨਾਂ ਕਲੱਬਾਂ ਵਿਚ ਸ਼ਾਮਲ ਹੋ ਜਾਂਦੇ ਨੇ। ਸਾਡੇ ਵਾਂਗੂ ਇਹ ਨਹੀਂ ਕਿ ਰਾਤ ਦੇ ਬਾਰਾਂ ਵਜੇ ਤਕ ਕੰਮ ਹੀ ਕਰੀ ਜਾਣ ਤੇ ਸਵੇਰੇ ਉਠ ਕੇ ਫੇਰ ਉਸ ਕੰਮ ਨੂੰ ਲਗ ਜਾਣ, ਕਿੱਡਾ ਚੰਗਾ ਹੋਵੇ ਜੇਕਰ ਸਾਡੇ ਵੀ ਇਸ ਤਰ੍ਹਾਂ ਦੀਆਂ ਕਲੱਬਾਂ ਬਣ ਸਕਣ ਤੇ ਐਸ ਢੰਗ ਨਾਲ ਏਥੇ ਬੈਠ ਕੇ ਵਿਚਾਰਾਂ ਕਰੀਏ, ਸਾਡੀਆਂ ਸੱਤਾਂ ਸੱਤਾਂ-ਅੱਠਾਂ ਅੱਠਾਂ ਮੀਲਾਂ ਤੇ ਕਲੱਬਾਂ ਹੋਣ ਤੇ ਅਸੀਂ ਸਾਰੇ ਆਪੋ ਆਪਣੇ ਕੰਮਾਂ ਤੋਂ ਵਿਹਲੇ ਹੋ ਕੇ ਫੇਰ ਆਪਣੇ ਅਸਲ ਜੀਵਨ ਨੂੰ ਚੰਗੀ ਤਰ੍ਹਾ ਵੇਖ ਸਕੀਏ। ਦੁਨੀਆਂ ਵਿਚ ਇਸ ਤਰ੍ਹਾਂ ਦੀਆਂ ਕੋਸ਼ਿਸ਼ਾਂ ਚਿਰਾਂ ਤੋਂ ਹੁੰਦੀਆਂ ਆ ਰਹੀਆਂ ਨੇ ਕਿ ਮੁਲਕ ਜਿੱਤ ਲਈਏ, ਲੋਕਾਂ ਨੂੰ ਜਿੱਤ ਲਈਏ, ਜੇ ਹਥਿਆਰਾਂ ਨਾਲ ਨਹੀਂ ਤਾਂ ਵਿਚਾਰਾਂ ਨਾਲ ਹੀ ਸਹੀ। ਮੁਲਕਾਂ ਨੂੰ ਆਪਣੇ ਅਧੀਨ ਕਰ ਲਈਏ।

'ਹਮ ਭੀ ਪੈਦਾ ਨਾ ਹੂਏ ਆਗੇ ਹੀ ਕਰ ਖੇਲ।'

ਇਹ ਕੁਝ ਨਹੀਂ ਕਿਹਾ ਜਾ ਸਕਦਾ ਕਿ ਕਿੰਨੀ ਵਾਰੀ ਸਰਿਸ਼ਟੀ ਦੀ ਸਾਜਨਾ ਹੋਈ, ਕੀ ਕੁਝ ਹੋਇਆ ਲੇਕਿਨ ਕਬਜਿਆਂ ਦੀਆਂ ਭਾਵਨਾਵਾਂ ਬਹੁਤ ਦੇਰ ਤੋਂ ਚਲੀਆਂ ਆ ਰਹੀਆਂ ਨੇ। ਏਸ ਤਰ੍ਹਾਂ ਹੀ ਇਕ ਪਾਰਸਨਾਥ ਸ਼ਿਵ ਜੀ ਦਾ ਅਵਤਾਰ ਹੋਏ ਨੇ, ਗੁਰੂ ਗੋਬਿੰਦ ਸਿੰਘ ਸਚੇ ਪਾਤਸ਼ਾਹ ਨੇ ਉਹਨਾਂ ਦਾ ਚਰਿਤਰ ਲਿਖਿਆ ਹੈ। ਉਹਨਾਂ ਨੇ ਸਾਰੀ ਦੁਨੀਆਂ ਨੂੰ ਜਿਸ ਵੇਲੇ ਜਿੱਤ ਲਿਆ, ਸਾਰੀ ਦੁਨੀਆਂ ਨੂੰ ਜਿੱਤ ਕੇ ਉਹਨਾਂ ਨੇ ਬੜੀ ਵਿਰਾਟ ਸਭਾ ਕੀਤੀ ਜਿਹਦੇ ਵਿਚ ਸਾਰੇ ਦੇਸ਼ਾਂ ਦੇ ਰਾਜੇ ਤੇ ਆਪਣੇ ਵੱਡੇ ਤੋਂ ਵੱਡੇ ਮੰਤਰੀ ਬੁਲਾਏ ਤੇ ਉਹਨਾਂ ਨੂੰ ਇਹ ਪੁਛਿਆ-

*ਮੋ ਤੇ ਔਰ ਬਲੀ ਕੋ ਹੈ।*
*ਜੌਨ ਮੋ ਤੇ ਜੰਗ ਜੀਤੈ, ਯੁਧ ਮੌਂ ਕਰ ਜੈ।*

ਏਡੇ ਵੱਡੇ ਰਾਜੇ ਦੇ ਸਾਹਮਣੇ, ਜਿਸ ਨੇ ਸਾਰੀ ਦੁਨੀਆਂ ਨੂੰ ਫਤਿਹ ਕੀਤਾ ਹੋਵੇ, ਕੌਣ ਬੋਲ ਸਕਦਾ ਸੀ। ਪਰ ਇਕ ਬਿਰਧ ਮੰਤਰੀ ਉਠਿਆ, ਉਸ ਨੇ ਆਖਿਆ "ਹਜ਼ੂਰ ਮੇਰੀ ਜਾਨ ਦੀ ਮੁਆਫ਼ੀ ਹੋਵੇ ਤਾਂ ਮੈਂ ਅਰਜ਼ ਕਰਨੀ ਚਾਹੁੰਦਾਂ।" ਰਾਜੇ ਆਖਿਆ ਦੱਸ, ਮੰਤਰੀ ਆਖਿਆ "ਮੈਂ

ਇਹ ਦੱਸ ਸਕਦਾ ਹਾਂ ਕਿ ਇਸ ਦਾ ਉੱਤਰ ਕੌਣ ਦੇਵੇਗਾ। ਮੈਂ ਇਸ ਦਾ ਉੱਤਰ ਨਹੀਂ ਦੇ ਸਕਦਾ।" ਰਾਜੇ ਆਖਿਆ ਕੌਣ ਦੇਵੇਗਾ? ਬਿਰਧ ਨੇ ਆਖਿਆ "ਇਕ ਜੋਗੀ ਹੈ। ਸਮੁੰਦਰ ਦੇ ਵਿਚ ਇਕ ਮੱਛ ਹੈ, ਮੱਛ ਦੇ ਪੇਟ ਵਿਚ ਜੋਗੀ ਹੈ। ਉਸ ਨੂੰ ਕੱਢੋ, ਉਸ ਦੀ ਤਾੜੀ ਖੁਲ੍ਹਵਾਓ ਫੇਰ ਤੁਹਾਨੂੰ ਉਹ ਜੋਗੀ ਦੱਸੇਗਾ।" ਉਹਨਾਂ ਨੇ ਉਸ ਵੇਲੇ ਤਿਆਰੀ ਕਰ ਲਈ। ਸਾਰਿਆਂ ਆਪਣੇ ਜਾਲ ਲਏ। ਜਾਲ ਲੈਕੇ ਤਿਆਰੀ ਕੀਤੀ ਮੱਛ ਨੂੰ ਫੜਨ ਵਾਸਤੇ। ਮੱਛ ਫੜਿਆ ਨਹੀਂ ਜਾਂਦਾ। ਦੁਨੀਆਂ ਦੇ ਬੜੇ ਵਧੀਆ ਤੋਂ ਵਧੀਆ ਜਾਲ ਲਾਏ ਪਰ ਮੱਛ ਉਹਨਾਂ ਵਿਚ ਕਾਬੂ ਨਹੀਂ ਆਉਂਦਾ। ਰਾਜੇ ਨੇ ਫੇਰ ਉਸ ਨੂੰ ਪੁਛਿਆ ਭਈ ਇਹ ਮੱਛ ਤੇ ਫੜਿਆ ਨਹੀਂ ਜਾਂਦਾ। ਉਨ੍ਹਾਂ ਨੇ ਓਥੇ ਇਹ ਦੱਸਿਆ ਹੈ ਕਿ ਉਸ ਨੂੰ ਗਿਆਨ ਦੇ ਜਾਲ ਨਾਲ ਫੜਿਆ ਗਿਆ। ਇਹ ਪਤਾ ਨਹੀਂ ਕਿ ਉਹਨਾਂ ਨੇ ਕਿਸ ਤਰ੍ਹਾਂ ਗਿਆਨ ਦਾ ਜਾਲ ਫੈਲਾਇਆ ਇਹ ਤੇ ਉਹ ਜਾਣਦੇ ਨੇ ਜਿਹੜੇ ਇਸ ਗੱਲ ਨੂੰ ਸਮਝਦੇ ਨੇ। ਇਕ ਅਮਰੀਕਾ ਦਾ ਡਬਲ ਐਮ. ਏ. ਹੋਵੇ ਤੇ ਸਾਡਾ ਮਿਡਲ ਫ਼ੇਲ੍ਹ ਮੁੰਡਾ। ਉਸ ਦੀ ਗੱਲ ਸੁਣ ਕੇ ਇਹ ਸੋਚ ਹੀ ਨਹੀਂ ਸਕਦਾ ਕਿ ਇਹ ਕੀਹ ਕੁਝ ਕਹਿੰਦੈ। ਸਮਝ ਹੀ ਨਹੀਂ ਸਕਦਾ। ਇਸੇ ਤਰ੍ਹਾਂ ਹੀ ਉਹਨਾਂ ਨੇ ਉਸ ਨੂੰ ਗਿਆਨ ਦੇ ਜਾਲ ਨਾਲ ਫੜਿਆ। ਫੜ ਕੇ ਤੇ ਬਾਹਰ ਕੱਢ ਕੇ, ਜੋ ਦੁਨੀਆਂ ਦਾ ਹਥਿਆਰ ਸੀ ਵਰਤਿਆ, ਉਸ ਦਾ ਪੇਟ ਨਹੀਂ ਕਟਿਆ ਜਾਂਦਾ, ਜਿਹਦੇ ਵਿਚੋਂ ਯੋਗੀ ਨੂੰ ਕਢਣਾ ਸੀ ਤੇ ਫੇਰ ਉਹਦੇ ਵਿਚ ਲਿਖਿਆ ਹੈ, ***ਛੁਰਕਾ ਬਿਬੇਕ ਲੈ ਹਾਥ।।*** ਵਿਚਾਰ ਦਾ ਛੁਰਾ ਹੱਥ ਲੈਕੇ ਉਹਦੇ ਨਾਲ ਉਹਨੂੰ ਕੱਟਿਆ। ਫੇਰ ਉਹ ਯੋਗੀ ਜਿਸ ਵੇਲੇ ਬਾਹਰ ਨਿਕਲਿਆ ਤਾਂ ਉਸ ਦੇ ਅਗੇ ਸੱਤਾਂ ਧਾਤਾਂ ਦਾ ਪੁਤਲਾ, ਬਣਾ ਕੇ ਰਖ ਦਿੱਤਾ ਤਾਂਕਿ ਉਸ ਦੀ ਪਹਿਲੀ ਤਾੜੀ ਜਿਹੜੀ ਖੁਲ੍ਹਣੀ ਏ, ਉਸ ਨਾਲ ਸਾਰੇ ਭਸਮ ਨਾ ਹੋ ਜਾਈਏ। ਉਹ —ਜਿਹੜਾ ਬੁਤ ਬਣਿਆ ਸੀ ਯੋਗੀ ਦੀ ਪਹਿਲੀ ਦ੍ਰਿਸ਼ਟੀ ਨਾਲ ਭਸਮ ਹੋ ਗਿਆ। ਉਸ ਤੋਂ ਬਾਅਦ ਉਸ ਯੋਗੀ ਕੋਲੋਂ ਉਹਨਾਂ ਨੇ ਪੁੱਛਿਆ ***ਤੇ ਔਰ ਬਲੀ ਕੋ ਹੈ, ਜੌਨ ਮੋ ਤੇ ਜੰਗ ਜੀਤੈ, ਯੁਧ ਮੇਂ ਕਰ ਜੈ।।*** ਯੋਗੀ ਨੇ ਜੋ ਉੱਤਰ ਦਿਤਾ? ਸਚੇ ਪਾਤਸ਼ਾਹ ਇਕ ਸਵੱਈਏ ਵਿਚ ਉਹ ਦੱਸਿਆ ਹੈ—

***ਕਹਾ ਭਓ ਸਭ ਹੀ ਜਗਜੀਤ ਕੈ***
***ਲੋਗਨ ਕੋ ਬਹੁ ਤਰਾਸ ਬਠਾਇਓ।।***
***ਔਰ ਕਹਾ ਕਿ ਦੇਸ ਬਦੇਸਨ ਮਾਹ***
***ਭਲੇ ਰਾਜ ਗਾਹਿ ਬਧਾਇਓ।।***
***ਜੋ ਮਨ ਜੀਤਤ ਹੈ ਸਭ ਦੇਸਾ***
***ਵਹਿ ਤੁਮਰੇ ਮਿਰਤ ਹਾਥ ਨਾ ਆਇਓ।।***

ਉਸ ਰਾਜੇ ਨੇ ਆਖਿਆ ਕਿ ਉਹ ਸਨ ਕਿਸ ਤਰ੍ਹਾਂ ਬਣੇ। ਉਹਨਾਂ ਨੇ ਫੇਰ ਓਥੇ ਬੜੀ ਲੰਮੀ ਕਥਾ ਲਿਖੀ ਏ ਮੋਹ ਅਤੇ ਬਿਬੇਕ ਦੀ। ਜਿਹਦੇ ਵਿਚ ਦੋਹਾਂ ਪਾਸਿਆਂ ਦੇ ਸੂਰਮਿਆਂ ਬਾਰੇ ਦੱਸਿਆ ਹੈ। ਫੇਰ ਉਹ ਮੋਹ ਦੇ ਸੂਰਮੇ ਕਿਸ ਤਰ੍ਹਾਂ ਦੇ ਨੇ ਤੇ ਬਿਬੇਕ ਦੇ ਕਿਸ ਤਰ੍ਹਾਂ ਦੇ ਨੇ। ਜਿਹੜਾ ਵਿਕਾਰ ਹੈ ਉਸ ਦੇ ਕਿਸ ਤਰ੍ਹਾਂ ਦੇ ਨੇ। ਉਹ ਬੜੀ ਲੰਮੀ ਕਥਾ ਹੈ।

ਮੇਰਾ ਕਹਿਣ ਤੋਂ ਭਾਵ ਹੈ ਇੱਕੋ ਹੀ ਜਿਹੜਾ ਰਾਜਾ ਹੈ 'ਮਨ', ਉਸ ਨੂੰ ਕਾਬੂ ਕਰ ਲਈਏ ਤਾਂ ਸਾਰੇ ਰਾਜੇ ਫੜੇ ਜਾਂਦੇ ਨੇ—

*ਮਨੁ ਰਾਜਾ ਮਨੁ ਮਨ ਤੇ ਮਾਨਿਆ ਮਨਸਾ ਮਨਹਿ ਸਮਾਈ॥*
*ਮਨੁ ਜੋਗੀ ਮਨੁ ਬਿਨਸਿ ਬਿਓਗੀ ਮਨੁ ਸਮਝੈ ਗੁਣ ਗਾਈ॥*
*ਗੁਰ ਤੇ ਮਨੁ ਮਾਰਿਆ ਸਬਦੁ ਵੀਚਾਰਿਆ ਤੇ ਵਿਰਲੇ ਸੰਸਾਰਾ॥*
*ਨਾਨਕ ਸਾਹਿਬੁ ਭਰਿਪੁਰਿ ਲੀਣਾ ਸਾਚ ਸਬਦਿ ਨਿਸਤਾਰਾ॥*





# ਗੁਰ ਕਾ ਬਚਨੁ ਬਸੈ ਜੀਅ ਨਾਲੇ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਐਸੇ ਇੰਨਜੀਨੀਅਰ ਬਣਾਏ ਜਿੰਨ੍ਹਾਂ ਨੇ ਆਪਣੇ ਸਰੀਰ ਨੂੰ, ਆਪਣੀ ਬਿਲਡਿੰਗ ਨੂੰ ਆਪਣੇ ਇਸ ਮਕਾਨ ਨੂੰ ਜਿਸ ਵਿਚ ਉਹਨਾਂ ਦਾ ਪ੍ਰਾਣ ਰੂਪ ਪੰਖੇਰੂ ਰਹਿੰਦਾ ਹੈ, ਬਾਰੇ ਦੱਸ ਦਿੱਤਾ ਇਹ ਐਨਾ ਚਿਰ ਚਲੇਗਾ। ਐਨੇ ਵਜ ਕੇ ਐਨੇ ਮਿੰਟ ਤੇ ਚਲਾ ਜਾਵੇਗਾ।

ਜੇ ਪਿਛਲੀਆਂ ਗੱਲਾਂ ਛੱਡ ਵੀ ਦੇਈਏ ਤਾਂ ਸੰਤ ਅਮਰ ਸਿੰਘ ਹੁਰੀਂ ਜਲੰਧਰ ਵਾਲੇ, ਜਿਹੜੇ ਜੜ੍ਹਾਂ ਵਾਲੇ ਤੋਂ ਆ ਕੇ ਆਬਾਦ ਹੋਏ, ਜਿਹਨਾਂ ਦਾ ਪਿਛਲਾ ਪਿੰਡ ਭਗਵਾਨ ਪੁਰਾ ਸੀ। ਉਹਨਾਂ ਨੇ ਦਿੱਲੀ ਵਿਚ ਇਹ ਦਸ ਕੇ ਸਰੀਰ ਤਿਆਗਿਆ ਕਿ ੨੦ ਦਸੰਬਰ ਨੂੰ ੨ ਵੱਜ ਕੇ ੨ ਮਿੰਟ ੨੦ ਸੈਕਿੰਡ ਤੇ ਮੈਂ ਸਰੀਰ ਤਿਆਗ ਦੇਣਾ ਹੈ।

ਉਹਨਾਂ ਨੇ ਘਰਦਿਆਂ ਨਾਲੋਂ ਮੋਹ ਛੱਡ ਦਿੱਤਾ। ਇਹ ਨਹੀਂ ਆਖਿਆ ਕਿ ਅਕਾਲ ਪੁਰਖ ਮੇਰੇ ਨਾਲ ਧੱਕਾ ਕਰਨ ਲਗਾ ਹੈ।

ਪਰ ਸਾਡੇ ਮਨ ਵਿਚ ਇਹ ਭਰਮ, ਬਣਿਆ ਹੋਇਆ ਹੈ ਉਸੇ ਨੂੰ ਤੋੜਨ ਲਈ ਅਸਾਂ ਸਤਿਗੁਰੂ ਦੀ ਸ਼ਰਨ ਲੈਣੀ ਹੈ। ਭਰਮ ਦਾ ਉਹ ਕਿਲਾ ਟੁੱਟ ਜਾਵੇ ਜਿਸ ਨਾਲ ਸਾਨੂੰ ਪਤਾ ਲਗ ਜਾਵੇ ਕਿ ਇਹ ਸਭ ਕੁਝ ਤਾਂ ਇਸੇ ਤਰ੍ਹਾਂ ਹੀ ਹੈ ਮੇਰਾ ਕੰਮ ਸਾਰਾ ਚਲ ਸਕਦਾ ਹੈ। ਪਰ ਮੈਨੂੰ ਨਹੀਂ ਪਤਾ ਲਗਦਾ ਕਿ ਮੇਰੇ ਤੋਂ ਬਿਨਾਂ ਕੰਮ ਚਲ ਸਕਦਾ ਹੈ - ਇਹ ਭੁਲੇਖਾ ਹੈ।

ਸੰਤ ਅਮਰ ਸਿੰਘ ਦੀ ਤਰ੍ਹਾਂ ਸੰਤ ਹਰਨਾਮ ਸਿੰਘ ਕੱਕੜਾਂ ਵਾਲੇ ਸਨ। ਥੋੜ੍ਹੇ ਜਿਹੇ ਸਾਲ ਹੋਏ ਨੇ ਮੈਂ ਏਧਰ ਸਿਆਮ ਵਲ ਆਇਆ ਹੋਇਆ ਸੀ। ਉਸਦੇ ਘਰ ਦੇ ਸਾਰੇ ਜੀਅ ਖੁਲ੍ਹੇ ਸਨ। ਉਹ ਬਿਲਕੁਲ ਸਧਾਰਨ ਜਿਹਾ ਆਦਮੀ ਸੀ। ਖੱਦਰ ਦੀ ਅਲਫੀ ਰੱਖਣੀ, ਸਿਰ ਤੇ ਖੱਦਰ ਦਾ ਪਰਨਾ, ਤੇੜ ਖੱਦਰ ਦਾ ਕਛਹਿਰਾ, ਲੰਗਰ ਵਿਚ ਸੇਵਾ ਕਰਨੀ ਜਾ ਕੇ। ਕੋਈ ਵੀ ਨਹੀਂ ਸੀ ਸਮਝਦਾ ਕਿ ਇਹ ਬੜਾ ਸਾਧ ਹੈ ਜਾਂ ਬੜਾ ਭਜਨ ਕਰਦਾ ਹੈ। ਦਰਜੀਆਂ ਸਿੰਘਾਂ ਦੇ ਘਰ ਦਾ ਜਨਮ ਸੀ ਸਮਰਾਲੇ ਦੇ ਲਾਗਲੇ ਪਿੰਡ ਖੱਟਰ ਦਾ। ਉਹ ਚੜ੍ਹਾਈ ਕਰਨ ਤੋਂ ਪਹਿਲਾਂ, ਦਸਦੇ ਨੇ, ਸ੍ਰੀ ਭੈਣੀ ਸਾਹਿਬ ਜਾ ਕੇ ਖੱਫਣ ਸਵਾ ਕੇ ਲਿਆਇਆ ਤੇ ਨਾਲ ਕਛਹਿਰੇ ਸਵਾਂ ਕੇ ਲਿਆਇਆ। ਉਸਨੇ ਆਪਣੇ ਭਤੀਜਿਆਂ ਨੂੰ ਇਹ ਆਖਿਆ ਕਿ ਜਦੋਂ ਮੈਂ ਚੜ੍ਹਾਈ ਕਰ ਜਾਵਾਂ ਤਾਂ ਇਹ ਖੱਫਣ ਮੇਰੇ ਉਪਰ ਪਾ ਦਿਓ, ਐਸ ਤਰ੍ਹਾਂ ਮੇਰਾ ਇਸ਼ਨਾਨ ਕਰਾ ਕੇ ਇਸ ਤਰ੍ਹਾਂ ਸਸਕਾਰ ਕਰ ਦਿਓ ਪਰ ਪਾਠੀ ਸ੍ਰੀ ਭੈਣੀ ਸਾਹਿਬ ਤੋਂ ਲਿਆ ਕੇ ਪਾਠ ਕਰਾਇਓ।

ਇਹ ਵੀ ਹੁਕਮ ਦੀ ਗੱਲ ਹੈ ਕਿ ਇਹ ਕੰਮ ਕਰਨਾ, ਆਹ ਕਿਰਿਆ ਕਰਨੀ ਹੈ, ਆਹ

# ਗੁਰ ਕਾ ਬਚਨੁ ਬਸੈ ਜੀਅ ਨਾਲੇ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਐਸੇ ਇੰਨਜੀਨੀਅਰ ਬਣਾਏ ਜਿੰਨ੍ਹਾਂ ਨੇ ਆਪਣੇ ਸਰੀਰ ਨੂੰ, ਆਪਣੀ ਬਿਲਡਿੰਗ ਨੂੰ ਆਪਣੇ ਇਸ ਮਕਾਨ ਨੂੰ ਜਿਸ ਵਿਚ ਉਹਨਾਂ ਦਾ ਪ੍ਰਾਣ ਰੂਪ ਪੰਖੇਰੂ ਰਹਿੰਦਾ ਹੈ, ਬਾਰੇ ਦੱਸ ਦਿੱਤਾ ਇਹ ਐਨਾ ਚਿਰ ਚਲੇਗਾ। ਐਨੇ ਵਜ ਕੇ ਐਨੇ ਮਿੰਟ ਤੇ ਚਲਾ ਜਾਵੇਗਾ।

ਜੇ ਪਿਛਲੀਆਂ ਗੱਲਾਂ ਛੱਡ ਵੀ ਦੇਈਏ ਤਾਂ ਸੰਤ ਅਮਰ ਸਿੰਘ ਹੁਰੀਂ ਜਲੰਧਰ ਵਾਲੇ, ਜਿਹੜੇ ਜੜ੍ਹਾਂ ਵਾਲੇ ਤੋਂ ਆ ਕੇ ਆਬਾਦ ਹੋਏ, ਜਿਹਨਾਂ ਦਾ ਪਿਛਲਾ ਪਿੰਡ ਭਗਵਾਨ ਪੁਰਾ ਸੀ। ਉਹਨਾਂ ਨੇ ਦਿੱਲੀ ਵਿਚ ਇਹ ਦਸ ਕੇ ਸਰੀਰ ਤਿਆਗਿਆ ਕਿ ੨੦ ਦਸੰਬਰ ਨੂੰ ੨ ਵੱਜ ਕੇ ੨ ਮਿੰਟ ੨੦ ਸੈਕਿੰਡ ਤੇ ਮੈਂ ਸਰੀਰ ਤਿਆਗ ਦੇਣਾ ਹੈ।

ਉਹਨਾਂ ਨੇ ਘਰਦਿਆਂ ਨਾਲੋਂ ਮੋਹ ਛੱਡ ਦਿੱਤਾ। ਇਹ ਨਹੀਂ ਆਖਿਆ ਕਿ ਅਕਾਲ ਪੁਰਖ ਮੇਰੇ ਨਾਲ ਧੱਕਾ ਕਰਨ ਲਗਾ ਹੈ।

ਪਰ ਸਾਡੇ ਮਨ ਵਿਚ ਇਹ ਭਰਮ, ਬਣਿਆ ਹੋਇਆ ਹੈ ਉਸੇ ਨੂੰ ਤੋੜਨ ਲਈ ਅਸਾਂ ਸਤਿਗੁਰੂ ਦੀ ਸ਼ਰਨ ਲੈਣੀ ਹੈ। ਭਰਮ ਦਾ ਉਹ ਕਿਲਾ ਟੁੱਟ ਜਾਵੇ ਜਿਸ ਨਾਲ ਸਾਨੂੰ ਪਤਾ ਲਗ ਜਾਵੇ ਕਿ ਇਹ ਸਭ ਕੁਝ ਤਾਂ ਇਸੇ ਤਰ੍ਹਾਂ ਹੀ ਹੈ ਮੇਰਾ ਕੰਮ ਸਾਰਾ ਚਲ ਸਕਦਾ ਹੈ। ਪਰ ਮੈਨੂੰ ਨਹੀਂ ਪਤਾ ਲਗਦਾ ਕਿ ਮੇਰੇ ਤੋਂ ਬਿਨਾਂ ਕੰਮ ਚਲ ਸਕਦਾ ਹੈ – ਇਹ ਭੁਲੇਖਾ ਹੈ।

ਸੰਤ ਅਮਰ ਸਿੰਘ ਦੀ ਤਰ੍ਹਾਂ ਸੰਤ ਹਰਨਾਮ ਸਿੰਘ ਕੱਕੜਾਂ ਵਾਲੇ ਸਨ। ਥੋੜ੍ਹੇ ਜਿਹੇ ਸਾਲ ਹੋਏ ਨੇ ਮੈਂ ਏਧਰ ਸਿਆਮ ਵਲ ਆਇਆ ਹੋਇਆ ਸੀ। ਉਸਦੇ ਘਰ ਦੇ ਸਾਰੇ ਜੀਅ ਖੁਲ੍ਹੇ ਸਨ। ਉਹ ਬਿਲਕੁਲ ਸਧਾਰਨ ਜਿਹਾ ਆਦਮੀ ਸੀ। ਖੱਦਰ ਦੀ ਅਲਫੀ ਰੱਖਣੀ, ਸਿਰ ਤੇ ਖੱਦਰ ਦਾ ਪਰਨਾ, ਤੇੜ ਖੱਦਰ ਦਾ ਕਛਹਿਰਾ, ਲੰਗਰ ਵਿਚ ਸੇਵਾ ਕਰਨੀ ਜਾ ਕੇ। ਕੋਈ ਵੀ ਨਹੀਂ ਸੀ ਸਮਝਦਾ ਕਿ ਇਹ ਬੜਾ ਸਾਧ ਹੈ ਜਾਂ ਬੜਾ ਭਜਨ ਕਰਦਾ ਹੈ। ਦਰਜੀਆਂ ਸਿੰਘਾਂ ਦੇ ਘਰ ਦਾ ਜਨਮ ਸੀ ਸਮਰਾਲੇ ਦੇ ਲਾਗਲੇ ਪਿੰਡ ਖੱਟਰ ਦਾ। ਉਹ ਚੜ੍ਹਾਈ ਕਰਨ ਤੋਂ ਪਹਿਲਾਂ, ਦਸਦੇ ਨੇ, ਸ੍ਰੀ ਭੈਣੀ ਸਾਹਿਬ ਜਾ ਕੇ ਖੱਫਣ ਸਵਾ ਕੇ ਲਿਆਇਆ ਤੇ ਨਾਲ ਕਛਹਿਰੇ ਸਵਾਂ ਕੇ ਲਿਆਇਆ। ਉਸਨੇ ਆਪਣੇ ਭਤੀਜਿਆਂ ਨੂੰ ਇਹ ਆਖਿਆ ਕਿ ਜਦੋਂ ਮੈਂ ਚੜ੍ਹਾਈ ਕਰ ਜਾਵਾਂ ਤਾਂ ਇਹ ਖੱਫਣ ਮੇਰੇ ਉਪਰ ਪਾ ਦਿਓ, ਐਸ ਤਰ੍ਹਾਂ ਮੇਰਾ ਇਸ਼ਨਾਨ ਕਰਾ ਕੇ ਇਸ ਤਰ੍ਹਾਂ ਸਸਕਾਰ ਕਰ ਦਿਓ ਪਰ ਪਾਠੀ ਸ੍ਰੀ ਭੈਣੀ ਸਾਹਿਬ ਤੋਂ ਲਿਆ ਕੇ ਪਾਠ ਕਰਾਇਓ।

ਇਹ ਵੀ ਹੁਕਮ ਦੀ ਗੱਲ ਹੈ ਕਿ ਇਹ ਕੰਮ ਕਰਨਾ, ਆਹ ਕਿਰਿਆ ਕਰਨੀ ਹੈ, ਆਹ

ਖੱਫਣ ਬਣਾਉਣਾ। ਇਹ ਖੱਫਣ ਨਾਲ ਤਾਂ ਨਹੀਂ ਜਾਣਾ, ਕਛਹਿਰੇ ਨਾਲ ਨਹੀਂ ਜਾਣੇ, ਕਿਹੜੀ ਚੀਜ਼ ਨਾਲ ਜਾਣੀ ਹੈ? ਉਹ ਚੀਜ਼ ਨਾਲ ਜਾਣੀ ਹੈ -

*ਗੁਰ ਕਾ ਬਚਨੁ ਬਸੈ ਜੀਅ ਨਾਲੇ।।*
*ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ*
*ਭਾਹਿ ਨ ਸਾਕੈ ਜਾਲੇ।।*

ਜਿਹੜਾ ਹੁਕਮ ਹੈ ਕਿ ਕਛਹਿਰੇ ਪਾਓ, ਜਿਹੜਾ ਹੁਕਮ ਹੈ ਇਸ਼ਨਾਨ ਕਰੋ ਉਸ ਹੁਕਮ ਨੇ ਨਾਲ ਜਾਣੈ, ਜਿਨ੍ਹਾਂ ਨੇ ਹੁਕਮ ਮੰਨਿਆ ਉਹਨਾਂ ਵਿਚੋਂ ਤੁਸੀਂ ਬਹੁਤਿਆਂ ਦੀਆਂ ਕਥਾ ਕਹਾਣੀਆਂ ਸੁਣੀਆਂ ਹੋਈਆਂ ਨੇ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸੱਚੇ ਪਾਤਸ਼ਾਹ ਵੇਲੇ ਇਕ ਸਿੰਘ ਮੰਗਲ ਸਿੰਘ ਸੀ। ਉਹ ਪਹਿਲਵਾਨ ਸੀ। ਉਸਦੇ ਘਰੋਂ ਚੜ੍ਹਾਈ ਕਰ ਗਈ। ਦੋ ਜਨਾਨੀਆਂ ਸੀ ਉਹਦੇ ਘਰ-ਦੋਵੇਂ ਭੈਣਾਂ ਸਨ। ਇਕ ਉਹਨਾਂ ਵਿਚੋਂ ਚੜ੍ਹਾਈ ਕਰ ਗਈ ਤੇ ਉਹ ਸਿੱਖ ਰੋਵੇ, ਤਾਂ ਉਹ ਮਰਨ ਵਾਲੀ ਆਖਣ ਲੱਗੀ ਤੂੰ ਮੈਨੂੰ ਰੋਂਦਾ ਕਿਉਂ ਹੈਂ? ਤੂੰ ਮੇਰਾ ਕੀ ਲਗਦਾ ਹੈਂ? ਤੇਰਾ ਮੇਰਾ ਏਨਾ ਹੀ ਸੰਬੰਧ ਸੀ। ਹੁਣ ਮੈਂ ਚੜ੍ਹਾਈ ਕਰ ਗਈ ਹਾਂ। ਤਾਂ ਉਸ ਸਿੰਘ ਨੇ ਪੁਛਿਆ ਤੂੰ ਗਈ ਕਿਥੇ ਹੈਂ? ਤਾਂ ਉਸ ਨੇ ਆਖਿਆ ਇਕ ਗੁਰੂ ਹਰੀ ਸਿੰਘ ਏਥੇ ਹੈ ਤੇ ਇਕ ਗੁਰੂ ਹਰੀ ਸਿੰਘ ਅਗਲੇ ਪਾਸੇ ਦਰਗਾਹ ਵਿਚ ਹੈਨ। ਮੈਂ ਗੁਰੂ ਹਰੀ ਸਿੰਘ ਦੇ ਪਾਸ ਗਈ ਹਾਂ। ਕਿਸ ਤਰ੍ਹਾਂ ਉਸਨੂੰ ਮਿਲੀ ਉਹ ਆ ਕੇ? ਮੈਂ ਹੁਣ ਏਸ ਪਾਸੇ ਨਹੀਂ ਜਾਣਾ। ਮੇਰਾ ਮਤਲਬ ਇਹ ਹੈ ਕਿ ਇਹ ਕਿਓਂ ਇਸ ਤਰ੍ਹਾਂ ਸਾਰਾ ਕੁਝ ਹੁੰਦਾ ਹੈ। ਉਹ ਕਿਥੇ ਜਾਂਦੇ ਹਨ ਸਾਰੇ ਸਰੀਰ? ਉਹ ਓਥੇ ਸਤਿਗੁਰਾਂ ਕੋਲ ਜਾਂਦੇ ਹਨ। ਉਹ ਸਤਿਗੁਰਾਂ ਦੇ ਬਚਨਾਂ ਦੀ ਪਾਲਣਾ ਕਰਦੇ ਹਨ ਅਵੱਗਿਆ ਨਹੀਂ ਕਰਦੇ। ਇਹ ਤਾਂ ਬਹੁਤ ਵਡੀ ਗੱਲ ਹੈ ਕਿ–

*ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ।।*

ਪਰ ਜੇਕਰ ਥੋੜ੍ਹਾ ਬਹੁਤ ਵੀ ਹੁਕਮ ਮੰਨਿਆ ਜਾਵੇ ਤਾਂ ਸੁਖੀ ਰਹੀਦਾ ਹੈ। ਸੱਚੇ ਪਾਤਸ਼ਾਹ ਜੀ ਦੇ ਕਈ ਵਾਰੀ ਤੁਸੀਂ ਹੁਕਮ ਸੁਣੇ ਹਨ, ਕਿ ਜੇਕਰ ਤੁਹਾਡਾ ਏਥੇ ਨਹੀਂ ਸਰਦਾ ਤਾਂ ਤੁਸੀਂ ਕਮ ਸੇ ਕਮ ਬਜ਼ਾਰ ਵਿਚ ਬਹਿ ਕੇ ਤਾਂ ਨਾ ਖਾਇਆ ਕਰੋ। ਜੇ ਨਲਕੇ ਦੇ ਪਾਣੀ ਨਾਲ ਹੀ ਖਾਣਾ ਹੈ ਆਪਣੇ ਅੰਦਰ ਘਰ ਬਹਿ ਕੇ ਆਸਣ ਵਿਛਾ ਕੇ ਛਕ ਲਿਆ, ਕੁਰਸੀਆਂ ਮੇਜ਼ਾਂ ਤੇ ਪਿਆਲੀਆਂ ਵਿਚ ਪਾ ਕੇ ਨਾ ਖਾਇਆ ਪੀਆ ਕਰੋ, ਅਸੀਂ ਤਾਂ ਏਨਾ ਵੀ ਨਹੀਂ ਕਰ ਸਕਦੇ। ਏਹ ਤਾਂ ਕੋਈ ਬਹੁਤੀ ਔਖੀ ਗੱਲ ਨਹੀਂ। ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਸ਼ਾਹ ਦਾ ਜਿਹੜਾ ਲੰਗਰ ਹੈ (ਹਜੂਰ ਸਾਹਿਬ) ਉਹਦੇ ਵਿਚ ਮਾਸ ਨਹੀਂ ਬਣਦਾ। ਫਿਰ ਵੀ ਜਿਹੜਾ ਪੁਜਾਰੀ ਸੱਚੇ ਪਾਤਸ਼ਾਹ ਜੀ ਦੇ ਸ਼ਸਤਰਾਂ ਦੀ ਸੇਵਾ ਕਰਦਾ ਹੈ ਉਸਨੇ ਉਸ ਲੰਗਰ ਵਿਚੋਂ ਵੀ ਰੋਟੀ ਨਹੀਂ ਖਾਣੀ ਜਿਹਦੇ ਵਿਚ ਬਾਹਰੋਂ ਆ ਕੇ ਲਾਂਗਰੀ ਲੰਗਰ ਵਿਚ ਲੱਗ ਜਾਂਦੇ ਹਨ। ਇਸ ਕਰਕੇ ਉਸਦੇ ਪ੍ਰਸ਼ਾਦੇ ਵਾਸਤੇ ਇਕ ਵਖਰਾ ਲਾਂਗਰੀ ਹੈ ਜਿਹੜਾ ਕਿ ਉਸ ਵਾਸਤੇ ਅਲੱਗ ਲੰਗਰ ਬਣਾਉਂਦਾ ਹੈ।

# ਇਕ ਚਿਤ ਜਿਹ ਇਕ ਛਿਨ ਧਯਾਇਓ

ਇਕ ਵਾਰੀ ਸਿਪਾਹੀ ਜਾਂ ਫੌਜਦਾਰ ਨਿਸ਼ਾਨੇ ਲਾ ਰਹੇ ਸਨ। ਸਵਾਮੀ ਵਿਵੇਕਾ ਨੰਦ ਜੀ ਦਾ ਜੀ ਕਰ ਆਇਆ। ਉਹਨਾਂ ਨੇ ਆਖਿਆ, ਮੈਂ ਵੀ ਨਿਸ਼ਾਨਾ ਲਾਉਣਾ ਚਾਹੁੰਨਾ। ਉਹਨਾਂ ਆਖਿਆ ਲਾਓ। ਸਵਾਮੀ ਹੋਰਾਂ ਕਿਹਾ ਕਿ "ਮੈਨੂੰ ਇਹ ਦੱਸ ਦਿਉ ਕਿ ਬੰਦੂਕ ਚਲਾਉਣੀ ਕਿਸ ਤਰ੍ਹਾਂ ਹੈ।"

ਬੰਦੂਕ ਚਲਾਉਣੀ ਤੇ ਤੁਹਾਨੂੰ ਸੰਤ ਜੀ ਆਉਂਦੀ ਨਹੀਂ, ਤੁਸੀਂ ਨਿਸ਼ਾਨਾ ਕਿਸ ਤਰ੍ਹਾ ਲਾ ਲਉਗੇ। ਅਸੀਂ ਐਨੇ ਚਿਰ ਦੇ ਲਾਉਂਦੇ ਆਂ ਤੇ ਨਿਸ਼ਾਨਾ ਬੜਾ ਔਖਾ ਏ ਲਾਉਣਾ।

"ਉਹਨਾਂ ਆਖਿਆ, ਨਹੀਂ, ਤੁਸੀਂ ਮੈਨੂੰ ਇਹ ਦੱਸ ਦਿਓ ਕਿ ਘੋੜਾ ਕਿਵੇਂ ਦੱਬਣੈ ਤੇ ਐਸ ਤਰ੍ਹਾਂ ਇਹਦੀ ਸੇਧ ਕਰਨੀ ਐ।

ਜਿਸ ਵੇਲੇ ਪਹਿਲੀ ਵੇਰ ਬੰਦੂਕ ਫੜੀ ਸੰਤਾਂ ਨੇ ਠਾਹ ਕਰਦਾ ਨਿਸ਼ਾਨਾ ਮਾਰ ਦਿੱਤਾ। ਉਹ ਬੜੇ ਹੈਰਾਨ ਹੋ ਗਏ ਕਿ ਤੁਸਾਂ ਇਹ ਕਿਸ ਤਰ੍ਹਾਂ ਕੀਤੈ, ਅਸੀਂ ਬੜੇ ਚਿਰ ਦੇ ਕੋਸ਼ਿਸ਼ ਕਰਦੇ ਹਾਂ ਫੇਰ ਵੀ ਸਾਡਾ ਨਿਸ਼ਾਨਾ ਖੁੰਝ ਜਾਂਦੈ। ਕਿੰਨੇ ਕਿੰਨੇ ਨਿਸ਼ਾਨੇ ਮਾਰ ਕੇ ਤਾਂ ਕਿਤੇ ਸਾਡਾ ਵਜਦੈ। ਸਵਾਮੀ ਜੀ ਕਹਿਣ ਲਗੇ, ਮੈਂ ਇਕੋ ਈ ਚੀਜ਼ ਨੂੰ ਸਾਧਿਆ ਹੈ ਕਿ ***ਮਨ ਸਾਧੇ ਸਭ ਸਿਧਿ ਹੋਇ॥*** ਸੋ ਮਨ ਨੂੰ ਜੇ ਆਪਣੇਂ ਵਸ ਵਿਚ ਕਰ ਲਈਏ, ਤਾਂ ਕਿਸੇ ਵੀ ਚੀਜ਼ ਦੀ ਪ੍ਰਾਪਤੀ ਔਖੀ, ਨਹੀਂ ਫੇਰ ਇਸ ਨੂੰ ਵਸ ਕਿਉਂ ਨਾ ਕਰੀਏ। ਅਕਾਲ ਪੁਰਖ ਈਸ਼ਵਰ ਦੀ ਪ੍ਰਾਪਤੀ ਏਡੀ ਔਖੀ ਪ੍ਰਾਪਤੀ ਹੈ ਲਿਖਿਆ ਹੈ ਕਿ–

***ਹਰਿ ਕੀ ਗਤਿ ਨਹਿ ਕੋਊ ਜਾਨੈ॥***
***ਜੋਗੀ ਜਤੀ ਤਪੀ ਪਚਿਹਾਰੇ ਅਰੁ ਬਹੁ ਲੋਗ ਸਿਆਨੇ॥***

ਤੇ ਏਡੀ ਵੱਡੀ ਚੀਜ਼ ਦੀ ਪ੍ਰਾਪਤੀ ਜਦੋਂ ਹੋ ਜਾਂਦੀ ਏ ਤਾਂ ਦੂਜੀਆਂ ਚੀਜ਼ਾਂ ਏਸ ਤੋਂ ਬਹੁਤ ਹੇਠਾਂ ਰਹਿ ਜਾਂਦੀਆਂ ਨੇ। ਉਹ ਏਸ ਤੋਂ ਘਟ ਇਕਾਗਰਤਾ ਨਾਲ ਵੀ ਆ ਸਕਦੀਆਂ ਨੇ। ਉਹ ਕਿਹੜੀ ਚੀਜ਼ ਏ ਜਿਹੜੀ ਲਾਂਭੇ ਰਹਿ ਜਾਵੇਗੀ। ਇਹ ਕੋਸ਼ਿਸ਼ ਕਰਿਆ ਕਰੋ ਮਨ ਦਾ ਇਹ ਸੁਭਾ ਏ, ਇਹ ਬਾਹਰ ਨੂੰ ਨਿਕਲਦੈ। ਜਿਸ ਨੂੰ ਇਹ ਯਾਦ ਰਵ੍ਹੇਗਾ ਕਿ ਮੈਨੂੰ ਬੁਖਾਰ ਹੋਇਐ ਜਾਂ ਮੇਰੀ ਲੱਤ ਦੁਖਦੀ ਐ। ਉਸ ਦਾ ਜੇ ਉਸਨੂੰ ਖਿਆਲ ਹੋਵੇ ਉਹ ਜ਼ਰੂਰ ਕਿਸੇ ਡਾਕਟਰ ਕੋਲ ਆਪਣੀ ਪੜਤਾਲ ਕਰਵਾਉਂਦਾ ਰਹਿੰਦੈ ਜਾਂ ਆਪ ਪੁਛ ਕੇ ਦਵਾਈਆਂ ਕਰਦਾ ਰਹਿੰਦੈ। ਉਸ ਦੇ ਵਾਸਤੇ ਕੋਸ਼ਿਸ਼ ਕਰਦਾ ਰਹਿੰਦੈ ਉਸਨੂੰ ਸਫਲਤਾ ਮਿਲ ਜਾਊ। ਏਸ ਤਰ੍ਹਾਂ ਸਾਨੂੰ ਜੇਕਰ ਪਤਾ ਲਗ ਜਾਏ ਅਸੀਂ ਬੈਠਦੇ ਆਂ ਸਿਮਰਨ ਕਰਨ ਲਈ ਤੇ ਸਾਡਾ ਮਨ ਜਿਹੜਾ

ਬਾਹਰ ਜਾਂਦੈ ਇਹ ਕਿੰਜ ਕਾਬੂ ਕਰੀਏ ਤਾਂ ਜ਼ਰੂਰ ਸਤਿਗੁਰੂ ਅਗੇ ਅਰਦਾਸ ਕਰਾਂਗੇ।

ਅਰ ਅਰਦਾਸ ਕਿੰਨੀ ਵਾਰੀ ਕਰਨੀ ਚਾਹੀਦੀ ਏ ? ਕੋਈ ਬਿਮਾਰ ਹੋ ਜਾਂਦੈ, ਉਸ ਨੂੰ ਅਰਜ਼ ਕਰੀਦੀ ਏ, ਤੂੰ ਭਜਨ ਕਰ, ਸਿਮਰਨ ਕਰ, ਉਹ ਆਂਹਦੈ ਕਿੰਨੇ ਚਿਰ ਵਾਸਤੇ। ਲੇਕਨ ਕਬੀਰ ਜੀ ਲਿਖਦੇ ਨੇ—

***ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥***

ਉਹ ਤੇ ਸੌਣ ਵਾਸਤੇ ਵੀ ਨਹੀਂ ਕਹਿੰਦੇ, ਬਿਨਾਂ ਸੁੱਤਿਆਂ ਅਠੇ ਪਹਿਰ ਗੁਰੂ ਦਾ ਨਾਂ ਲਈ ਜਾਓ–

***ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥***

ਇਕ ਮਿਸਾਲ ਮੈਨੂੰ ਯਾਦ ਆਈ ਏ। ਇਕ ਪਹਾੜ ਦੀ ਗੱਲ ਸੁਣੀ ਕਿ ਓਥੇ ਪਾਰਸ ਦੀ ਵੱਟੀ ਕਿਤੇ ਕਿਤੇ ਮਿਲਦੀ ਏ। ਉਹ ਏਸ ਤਰ੍ਹਾਂ ਮਿਲਦੀ ਏ ਕਿ ਓਥੇ ਲੋਕ ਆਪਣੀਆਂ ਬਕਰੀਆਂ ਜਾਂ ਭੇਡਾਂ ਨੂੰ ਖੁਰੀਆਂ ਲਾ ਦੇਂਦੇ ਨੇ ਲੋਹੇ ਦੀਆਂ। ਜਦੋਂ ਤੁਰੀਆਂ ਫਿਰਦੀਆਂ ਨੇ ਜਿਥੇ ਕਿਸੇ ਨਾ ਕਿਸੇ ਨੂੰ ਵੱਟੀ ਲਗ ਜਾਂਦੀ ਏ ਉਹ ਖੁਰੀ ਸੋਨੇ ਦੀ ਹੋ ਜਾਂਦੀ ਏ। ਏਸ ਤਰ੍ਹਾਂ ਹੀ ਸੰਗਤ ਵਿਚ ਜਾ ਕੇ ਓਸ ਤੋਂ ਫਾਇਦਾ ਉਠਾਣ ਦੀ ਕੋਸ਼ਿਸ਼ ਕਰਨੀ ਚਾਹੀਦੀ ਏ। ਕਿਸੇ ਵੇਲੇ ਕਿਸੇ ਤੁਕ ਦਾ ਅਸਰ ਹੁੰਦੈ ਕਿਸੇ ਆਦਮੀ ਤੇ ਅਤੇ ਕਿਸੇ ਵੇਲੇ, ਕਿਸੇ ਹੋਰ ਤੁਕ ਦਾ ਅਸਰ ਹੁੰਦੈ। ਰੋਜ਼ ਹੀ ਆਸਾ ਦੀ ਵਾਰ ਸੁਣੀਦੀ ਐ। ਇਕ ਦਿਨ ਹਵਾਈ ਅੱਡੇ ਤੇ ਆਸਾ ਦੀ ਵਾਰ ਪੜ੍ਹਦਿਆਂ ਪੜ੍ਹਦਿਆਂ ਮੇਰੇ ਅਗੇ ਤੁਕ ਸੀ— ***ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥*** ਕਿੱਡੀ ਵੱਡੀ ਗੱਲ ਲਿਖ ਦਿੱਤੀ ਏ ਕਿ ਧਰਮ ਕਰਨਾ ਔਖੇ, ਧਰਮ ਕਰਨ ਲਈ ਜੇ ਅਸੀਂ ਐਹ ਕਪੜੇ ਪਾਉਨੇ ਆਂ ਤਾਂ ਇਹ ਇਕ ਧਰਮ ਦਾ ਕਰਮ ਹੈ। ਇਹ ਕਰਮ ਕਰਨਾ ਕਿੰਨਾ ਔਖਾ ਏ ਸਾਡੇ ਲਈ ਇਕ ਕਪੜੇ ਬਾਹਰ ਦੇ ਪਾਉਣ ਲਈ। ਅੰਦਰ ਠੀਕ ਕਰਨ ਵਾਸਤੇ ਜਿਹੜੈ, ਉਹ ਹੋਰ ਜ਼ਿਆਦਾ ਔਖੈ। ਲੇਕਿਨ ਇਹ ਵੀ ਕਿੰਨਾ ਅਉਖਾ ਏ ਕਿ ਸਾਰੀ ਉਮਰ ਪਾਣੀ ਸਿਰ ਵਿਚ ਪਾਈ ਜਾਓ, ਤੜਕੇ ਉਠੀ ਜਾਓ, ਰਬ ਦਾ ਨਾਉਂ ਲਈ ਜਾਓ ਮਨ ਵਿਚ ਕੋਈ ਵਿਕਾਰ ਨਾ ਆਉਣ ਦਿਓ। ਇਹ ਕਿੰਨਾ ਈ ਔਖਾ ਕੰਮ ਐ। ਇਕ ਦਿਨ ਵਾਸਤੇ ਵੀ ਮਨ ਵਿਚ ਕੋਈ ਵਿਕਾਰ ਨਾ ਆਉਣ ਦਿਓ ਕਿੰਨਾ ਅਉਖਾ ਹੈ। ਜਿਹੜਾ ਸਾਰੀ ਉਮਰ ਲਈ ਕਰਨੈ ਇਹ ਹੋਰ ਵੀ ਜ਼ਿਆਦਾ ਔਖਾ ਏ ਤੇ ਏਸ ਲਈ ਇਹ ਲਿਖਿਐ ਕਿ ***ਧਰਮੀ ਧਰਮੁ ਕਰਹਿ ਗਾਵਾਵਹਿ॥***

ਕਾਹਦੇ ਨਾਲ

***ਮੰਗਹਿ ਮੋਖ ਦੁਆਰੁ॥***

ਮੁਕਤੀ ਦਾ ਦਵਾਰ ਮੰਗ ਕੇ ਗਵਾ ਲੈਂਦੈ।



# ਮਨੁ ਬੇਚੈ ਸਤਿਗੁਰ ਕੈ ਪਾਸਿ

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ।।*
*ਗੁਰ ਕੀ ਆਗਿਆ ਮਨ ਮਹਿ ਸਹੈ।।*
*ਆਪਸ ਕਉ ਕਰਿ ਕਛੁ ਨ ਜਨਾਵੈ।।*
*ਹਰਿ ਹਰਿ ਨਾਮ ਰਿਦੈ ਸਦ ਧਿਆਵੈ।।*

ਕਿਸੇ ਨੇ ਆਖਿਆ ਕਿ ਵੇਖੋ ਜੀ ਗੁਰੂ ਗੋਬਿੰਦ ਸਿੰਘ ਦੇ ਵੇਲੇ ਐਨੇ ਸਿਰ ਮੰਗੇ ਗਏ ਸਨ ਤੇ ਸਿਰ ਦਿੱਤੇ ਗਏ ਸਨ ਤੇ ਐਸ ਵੇਲੇ ਇਹ ਕਪੜੇ ਪਾਉਣ ਤੋਂ ਵੀ ਸੰਕੋਚ ਕਰਦੇ ਨੇ। ਉਸ ਵੇਲੇ ਪੰਜ ਸਿਰ ਦਿੱਤੇ ਸਨ, ਸਤਿਗੁਰਾਂ ਦੀ ਐਸੀ ਈ ਰਜ਼ਾ ਸੀ, ਉਹ ਚਾਹੁੰਦੇ ਤੇ ਸਾਰੇ ਦੇ ਸਾਰੇ ਸਿਰ ਅਰਪਨ ਹੋ ਸਕਦੇ ਸਨ। ਅਤੇ ਤੁਸੀਂ ਯਕੀਨ ਜਾਣੋ ਕਿ ਜੇ ਹੁਣ ਵੀ, ਐਥੇ ਹੀ ਸਿਰ ਮੰਗੇ ਜਾਣ ਤਾਂ ਸ਼ਾਇਦ ਹੀ ਕੋਈ ਇਨਕਾਰੀ ਹੋਵੇ, ਸਭ ਦੇ ਸਕਦੇ ਨੇ। ਸ਼ਾਇਦ ਹੀ ਕੋਈ ਰਹਿ ਜਾਏ। ਮੈਂ ਨਾਮਧਾਰੀ ਸਿੰਘਾਂ ਦੀ ਗੱਲ ਕਰਦਾ ਹਾਂ, ਕਿਹੜਾ ਹੈ ਜੋ ਸਿਰ ਹਾਜ਼ਰ ਨਾ ਕਰੇ। ਸਿਰ ਦੇਣਾ ਸੌਖੈ। ਇਕੋ ਵਾਰੀ ਕੰਮ ਨਿਬੜ ਜਾਂਦੈ। ਪਰ ਮਨ ਦੇਣਾ ਔਖੈ। ਮੈਂ ਤੁਹਾਡਾ ਥੋੜ੍ਹਾ ਥੋੜ੍ਹਾ ਮਨ ਲਿਐ, ਕਪੜਿਆਂ ਨਾਲ ਮੈਂ ਮਨ ਲੈਣ ਦੀ ਕੋਸ਼ਿਸ਼ ਕੀਤੀ ਐ।

ਜਿਹੜਾ ਸਾਰਿਆਂ ਤੋਂ ਉੱਤੇ ਹੈ ਉਹਦਾ ਜੇ ਆਪਾਂ ਲੜ ਫੜ ਲਈਏ ਤਾਂ ਫੇਰ ਹੋਰ ਸਭ ਕੁਝ ਹੇਠਾਂ ਆ ਜਾਂਦੇ ਨੇ। ਮਨ ਹੀ ਪ੍ਰੇਰੇ ਜਾਂਦੇ ਨੇ। ਮੈਂ ਇਹਦੇ ਤੇ ਤੁਹਾਨੂੰ ਥੋੜੀ ਜਿਹੀ ਅਰਜ਼ ਕਰਾਂਗਾ।

*ਮਨੁ ਬੇਚੈ ਸਤਿਗੁਰ ਕੈ ਪਾਸਿ।।*
*ਤਿਸੁ ਸੇਵਕ ਕੇ ਕਾਰਜ ਰਾਸਿ।।*

ਇਹਦੇ ਤੇ ਦੋ ਤੁਕਾਂ ਆਉਂਦੀਆਂ ਨੇ-

*ਸੇਵਾ ਕਰਤ ਹੋਇ ਨਿਹਕਾਮੀ।।*

ਅਸਲ ਪ੍ਰਾਪਤੀ ਉਹਨੂੰ ਹੈ-

*ਤਿਸ ਕਉ ਹੋਤ ਪਰਾਪਤਿ ਸੁਆਮੀ।।*

ਮੈਂ ਅਰਜ਼ ਕਰਨ ਲਗਾ ਸਾਂ ਕਿ ਇਕ ਭਾਈ ਮਾਘਾ ਸਿੰਘ ਹੋਰੀਂ ਨੇ, ਅਲੌੜ ਪਿੰਡ, ਖੰਨੇ ਦੇ ਨੇੜੇ ਐ ਸ਼ਾਇਦ, ਮੇਰਾ ਖਿਆਲ ਹੈ ਖੰਨੇ ਤੋਂ ਅਗੇ ਜੀ. ਟੀ. ਰੋਡ ਤੇ। ਉਹਨਾਂ ਨੇ ਸਤਿਗੁਰਾਂ ਦੇ ਘਰ ਵਿਚ ਬੜੀ ਸੇਵਾ ਕੀਤੀ। ਇਹ ਹੀ ਨਹੀਂ, ਕੁਰਬਾਨੀ ਵੀ ਬੜੀ ਕੀਤੀ ਹੈ। ਦੂਜੇ ਪਾਸੇ ਅੰਗਰੇਜ਼ ਨੇ ਉਹਨਾਂ ਨੂੰ ਚਾਰ ਮੁਰੱਬੇ ਦੇਣ ਵਾਸਤੇ ਪੇਸ਼ਕਸ਼ ਕੀਤੀ, ਉਹਨਾਂ ਨੇ ਠੁਕਰਾ ਕੇ ਰਖ ਦਿੱਤੀ, "ਅਸਾਂ ਨਹੀਂ ਲੈਣੀ।" ਉਹ ਮਾਘਾ ਸਿੰਘ ਏਥੇ (ਸ੍ਰੀ ਭੈਣੀ ਸਾਹਿਬ) ਆ ਕੇ ਅਖੰਡ ਪਾਠ ਕਰਦਾ

ਹੁੰਦਾ ਸੀ, ਮੁਰੱਬੇ ਛੱਡ ਕੇ, ਉਹਨੂੰ ਚੰਗਾ ਈ ਲਗਾ ਸੀ ਨਾ ਇਹ। ਉਹ ਮੁਰੱਬੇ ਨਹੀਂ ਸਨ ਚੰਗੇ ਲਗੇ, ਸਾਧ ਸੰਗਤ ਚੰਗੀ ਲਗੀ ਸੀ। ਉਸ ਨੇ ਏਥੇ ਆ ਕੇ ਸੇਵਾ ਕਰਨੀ, ਕਿਉਂਕਿ ਮਨ ਉਸਦਾ ਸਤਿਗੁਰੂ ਵਲ ਸੀ ਸੋ ਠੋਕਰ ਮਾਰੀ ਮੁਰੱਬਿਆਂ ਨੂੰ।

ਜਿਸ ਵੇਲੇ ਸਿੱਖ ਨਿਸ਼ਕਾਮ ਹੋ ਜਾਂਦੈ, ਸਤਿਗੁਰੂ ਆਪ ਪ੍ਰੇਰਨਾ ਦੇ ਕੇ ਸਾਰੇ ਕੰਮ ਕਰਵਾਉਂਦੈ। ਉਹ ਸੰਤ ਮਾਘਾ ਸਿੰਘ ਬੀਕਾਨੇਰ ਵਿਚ ਰਹਿੰਦੇ ਸਨ। ਓਥੇ ਉਨ੍ਹਾਂ ਦਾ ਭਤੀਜਾ ਏ ਪ੍ਰੀਤਮ ਸਿੰਘ। ਸਤਿਗੁਰੂ ਸੱਚੇ ਪਾਤਸ਼ਾਹ ਦੇ ਸੂਬੇ ਹਾਕਮ ਸਿੰਘ ਨੇ ਆਪਣੀ ਜਥੇਬੰਦੀ ਦੇ ਤਰੀਕੇ ਮੁਤਾਬਕ ਕੋਈ ਗੱਲ ਠੀਕ ਨਾ ਹੋਣ ਤੇ ਪ੍ਰੀਤਮ ਸਿੰਘ ਨੂੰ ਡੰਨ ਲਾਇਆ। ਉਹਨੂੰ ਇਹ ਡੰਨ ਲਾਇਆ ਕਿ ਸ੍ਰੀ ਭੈਣੀ ਸਾਹਿਬ ਜਾ ਕੇ ਸੇਵਾ ਕਰ। ਉਸ ਦਾ ਮਨ ਠੀਕ ਨਹੀਂ ਸੀ। ਓਹਨੇ ਆਉਣ ਤੋਂ ਇਨਕਾਰ ਕੀਤਾ। ਸੱਚੇ ਪਾਤਸ਼ਾਹ ਦਾ ਦੌਰਾ ਓਥੇ ਗਿਆ ਤੇ ਸਤਿਗੁਰਾਂ ਨੂੰ ਉਨ੍ਹਾਂ ਨੇ ਆਖਿਆ ਕਿ ਸੂਬੇ ਨੇ ਮੇਰੇ ਤੇ ਧੱਕਾ ਕੀਤੈ, ਐਸ ਤਰ੍ਹਾਂ ਨਾਲ ਇਨ੍ਹਾਂ ਨੇ ਸਜ਼ਾ ਲਾਈ ਏ। ਸਤਿਗੁਰਾਂ ਨੇ ਆਖਿਆ ਕਿ ਤੇਰੇ ਤੇ ਸੂਬੇ ਨੇ ਧੱਕਾ ਕੀਤੈ ਫਰਿਆਦ ਜ਼ਰੂਰ ਸੁਣਾਂਗੇ। ਲੇਕਿਨ ਸੂਬਾ ਸਾਡਾ ਬਣਾਇਆ ਹੋਇਐ ਜੋ ਕੁਝ ਉਹਨੇ ਆਖਿਆ ਤੂੰ ਉਹ ਮੰਨ ਕੇ ਸ੍ਰੀ ਭੈਣੀ ਸਾਹਿਬ ਜਾ। ਉਹ ਆਖਣ ਲਗਾ ਮੇਰੇ ਬੱਚੇ ਭੁੱਖੇ ਮਰ ਜਾਣਗੇ ਮਗਰੋਂ ਕੰਮ ਨਹੀਂ ਕੋਈ ਕਰਨ ਵਾਲਾ। ਸਤਿਗੁਰਾਂ ਨੇ ਦੋ ਸੌ ਰੁਪਏ (ਇਹ ਮੈਨੂੰ ਯਾਦ ਨਹੀਂ ਯਾ ਤੇ ਸੂਬੇ ਗਿਆਨ ਸਿੰਘ ਕੋਲੋਂ ਜਾਂ ਹੋਰ ਕਿਸੇ ਕੋਲੋਂ) ਦਿਵਾਉਣ ਨੂੰ ਕਿਹਾ ਤੁਸੀਂ ਇਹ ਇਹਨੂੰ ਦੇ ਦਿਓ ਤਾਕਿ ਕਰਾਇਆ ਵੀ ਖਰਚ ਸਕਣ ਤੇ ਪਿਛੇ ਬੱਚਿਆਂ ਨੂੰ ਦਾਣੇ ਵੀ ਲੈ ਕੇ ਦੇ ਜਾਣ। ਸ੍ਰੀ ਭੈਣੀ ਸਾਹਿਬ ਜ਼ਰੂਰ ਜਾਣ। ਇਹ ਤਾਂ ਸਤਿਗੁਰਾਂ ਨੂੰ ਹੀ ਪਤਾ ਏ ਕਿ ਇਹਦੇ ਵਿਚ ਕੀ ਭਲਾਈ ਏ। ਪਰ ਉਹ ਨਹੀਂ ਸਨ ਸਮਝਦੇ ਉਸ ਵੇਲੇ। ਮਨ ਨਹੀਂ ਸੀ ਟਿਕਦਾ ਉਨ੍ਹਾ ਦਾ ਲੇਕਿਨ ਉਨਾਂ ਨੇ ਫਿਰ ਆਖਿਆ ਕਿ ਸਾਡਾ ਸੰਸਾ ਏਸ ਗੱਲੋਂ ਏ ਕਿ ਜੇ ਉਹ ਸ੍ਰੀ ਭੈਣੀ ਸਾਹਿਬ ਚਲੇ ਗਏ ਤਾਂ ਭੁੱਖੇ ਮਰਾਂਗੇ। ਲੇਕਿਨ ਉਸਨੂੰ ਇਹ ਨਹੀਂ ਸੀ ਪਤਾ ਕਿ ਜੇ ਅਸੀਂ ਨਾ ਗਏ, ਤਾਂ ਮਰਨਗੇ। ਇਹ ਸਤਿਗੁਰ ਜਾਣਦੇ ਸਨ, ਜੇ ਇਹ ਓਥੇ ਨਾ ਆਏ ਹੁਕਮ ਮੰਨ ਕੇ, ਤਾਂ ਦੁਖੀ ਹੋਣਗੇ।

ਉਹ ਸ੍ਰੀ ਭੈਣੀ ਸਾਹਿਬ ਨਾ ਗਿਆ ਤਾਂ ਹਰ ਆਏ ਦਿਨ ਉਹਨਾਂ ਦਾ ਦਿਨ ਹੇਠਾਂ ਜਾਣ ਲਗਾ। ਹੇਠਾਂ ਜਾਂਦਿਆਂ ਜਾਂਦਿਆਂ ਸਚੀ ਮੁਚੀ ਬੱਚੇ ਉਹਨਾਂ ਦੇ ਭੁੱਖੇ ਮਰਨ ਲਗ ਪਏ, ਜਿਹੜੇ ਉਹ ਆਂਹਦੇ ਸਨ ਏਥੇ ਰਹਿ ਕੇ ਬਚਣਗੇ ਤੇ ਸ੍ਰੀ ਭੈਣੀ ਸਾਹਿਬ ਜਾ ਕੇ ਭੁੱਖੇ ਮਰਨਗੇ।

ਕਿਸੇ ਸਾਧੂ ਨੇ ਉਨ੍ਹਾਂ ਨੂੰ ਇਹ ਆਖਿਆ ਕਿ ਤੁਸੀਂ ਭੁਲੇ ਬੈਠੇ ਹੋ, ਸ੍ਰੀ ਭੈਣੀ ਸਾਹਿਬ ਜਾਓਗੇ ਤਾਂ ਠੀਕ ਹੋਵੋਗੇ। ਜਿਸ ਵੇਲੇ ਇਹ ਗੱਲ ਸੁਣੀ ਉਸ ਨੇ ਮਨ ਬਣਾ ਲਿਆ ਤੇ ਉਹ ਫਿਰ ਸ੍ਰੀ ਭੈਣੀ ਸਾਹਿਬ ਆਇਆ, ਹੁਕਮ ਅਨੁਸਾਰ ਰਿਹਾ ਤਾਂ ਸੁਖੀ ਹੋਇਆ।

ਇਹ ਖਾਸ ਕਰਕੇ ਤੁਹਾਡੇ ਸੁਣਨ ਵਾਲੀਆਂ ਗੱਲਾਂ ਨੇ, ਕਿਉਂਕਿ ਏਹੋ ਹੀ ਗੱਲਾਂ, ਸਾਨੂੰ ਸਤਿਗੁਰਾਂ ਵਾਲੇ ਪਾਸੇ ਲੈ ਕੇ ਜਾਣਗੀਆਂ, ਸਾਡਾ ਜੀਵਨ ਉੱਚਾ ਬਣਾਉਨਗੀਆਂ।

ਮੇਰਾ ਮਤਲਬ ਇਹ ਹੈ ਕਿ ਪਹਿਲੋਂ ਆਪਣੀ ਕਾਮਨਾ ਛਡ ਕੇ ਸਤਿਗੁਰੂ ਦੇ ਭਰੋਸੇ ਹੋ ਜਾਵੇ ਤਾਂ ਉਸ ਦੇ ਕੰਮ ਸਤਿਗੁਰੂ ਜ਼ਰੂਰ ਸੰਵਾਰਦਾ ਹੈ।

# ਪਰਉਪਕਾਰ ਜ਼ਰੂਰ ਰੰਗ ਲਿਆਉਂਦਾ ਹੈ

ਜਿਸ ਦਿਨ ਸ਼ਿਆਮਾ ਪ੍ਰਸ਼ਾਦ ਮੁਕਰਜੀ ਚੜ੍ਹਾਈ ਕੀਤੀ ਉਸ ਦਿਨ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਆਮ ਵਿਚ ਸਨ। ਉਸ ਦੇਸ਼ 'ਚ ਸਤਿਗੁਰਾਂ ਨੇ ਉਪਦੇਸ਼ ਕਰਦਿਆਂ ਦੱਸਿਆ ਤੇ ਨਾਲ ਮਹਾਤਮਾ ਗਾਂਧੀ ਦਾ ਪ੍ਰਮਾਣ ਦਿੱਤਾ ਕਿ ਮਹਾਤਮਾ ਗਾਂਧੀ ਨੇ ਅਫਰੀਕਾ ਵਿਚ ਜਾ ਮੋਰਚਾ ਲਾਇਆ ਸੀ। ਅਫਰੀਕਾ ਦੇ ਹੱਕ ਵਿਚ, ਉਹਨਾਂ ਦੇ ਫਾਇਦਿਆਂ ਵਾਸਤੇ। ਉਸ ਤੋਂ ਬਾਅਦ ਸੱਚੇ ਪਾਤਸ਼ਾਹ ਨੇ ਮੁਕਰਜੀ ਦੀ ਕਥਾ ਦੱਸਦਿਆਂ ਆਖਿਆ ਕਿ ਗਊ ਰੱਖਿਆ ਵਲ ਉਹ ਬੜੇ ਤਕੜੇ ਸਾਡੇ ਮੋਹਰੀ ਸਨ। ਇਸ ਕੰਮ ਤੇ ਹਿੰਦੂ ਧਰਮ ਨੂੰ ਤਕੜੇ ਮੰਨਣ ਵਾਲੇ ਸਨ। ਸੱਚੇ ਪਾਤਸ਼ਾਹ ਨੇ ਅਖੀਰ ਤੇ ਆਖਿਆ ਕਿ ਕੋਈ ਆਦਮੀ ਸ਼ਸਤਰ ਲੈ ਕੇ ਤਾੜਨਾ ਕਰਕੇ ਕਿਸੇ ਨੂੰ ਜਾਂ ਕਿਸੇ ਨੂੰ ਦਬਾ ਕੇ ਜਾਂ ਬੜੇ ਚੰਗੇ ਕਪੜੇ ਪਾ ਕੇ ਐਸੇ ਹੋਰ ਕਿਸੇ ਵੀ ਜਲਵੇ ਜਲਾਓ ਨਾਲ ਵੱਡਾ ਨਹੀਂ ਹੋ ਸਕਦਾ। ਵੱਡਾ ਹੋ ਸਕਦੈ ਪਰਉਪਕਾਰ ਕਰਕੇ। ਪਰਉਪਕਾਰ ਐਸੀ ਚੀਜ਼ ਹੈ ਜਿਹੜਾ ਜ਼ਰੂਰ ਰੰਗ ਲਿਆਉਂਦਾ ਹੈ।

ਅੱਜ ਦੀ ਕੁਝ ਹੋਰ ਗੱਲ ਹੈ ਲੇਕਿਨ ਉਸ ਦਿਨ ਬਾਰੇ ਵੀ ਜ਼ਰਾ ਸੋਚੋ, ਅੱਜ ਤੇ ਵੇਖਦੇ ਨੇ ਪੰਡਤ ਨਹਿਰੂ ਬੜਾ ਵੱਡਾ ਬਣਿਆਂ ਬੈਠੈ, ਏਸ ਤਰ੍ਹਾਂ ਉਹਦਾ ਸਾਰੇ ਹੁਕਮ ਚਲਦੈ। ਲੇਕਿਨ ਇਹ ਨਹੀਂ ਕਿਸੇ ਨੇ ਕਦੀ ਵੇਖਿਆ ਕਿ ਜਦੋਂ ਉਸ ਨੇ ਫਰੀਦਕੋਟ ਵਰਗੀਆਂ ਛੋਟੀਆਂ-ਛੋਟੀਆਂ ਰਿਆਸਤਾਂ 'ਚ ਜਾਕੇ ਤੇ ਉਹਨਾਂ ਮਾੜੇ ਮਾੜੇ ਆਦਮੀਆਂ ਕੋਲੋਂ ਠੁੱਡੇ ਖਾਧੇ ਲੱਤਾਂ ਖਿਚਾਈਆਂ, ਕਸ਼ਮੀਰ 'ਚ ਗਏ ਓਥੇ ਕਿਸ ਤਰ੍ਹਾਂ ਉਹਨਾਂ ਨਾਲ ਹੋਈ। ਇਹ ਸਾਰੀਆਂ ਗੱਲਾਂ ਜੇ ਪਹਿਲੀ ਜ਼ਿੰਦਗੀ ਨੂੰ ਵੇਖਿਆ ਜਾਵੇ ਤਾਂ ਉਹ ਤਿਆਗ ਤੇ ਪਰ-ਉਪਕਾਰ ਲਈ ਸੀ। ਤਦ ਜਾ ਕੇ ਇਸ ਚੀਜ਼ ਨੂੰ ਪ੍ਰਾਪਤ ਕੀਤਾ ਉਹਨਾਂ ਨੇ। ਏਸੇ ਤਰ੍ਹਾਂ ਅਸੀਂ ਵੀ ਆਪਣੀ ਜ਼ਿੰਦਗੀ ਨੂੰ ਆਪਣੇ ਸਤਿਗੁਰੂਆਂ ਵਾਲੇ ਪਾਸੇ ਤੋਰੀਏ। ਜਿਸ ਤਰ੍ਹਾਂ ਸੱਚੇ ਪਾਤਸ਼ਾਹ ਨੇ ਆਖਿਐ। ਸ਼ਹੀਦਾਂ ਦੀ ਤੁਸੀਂ ਕਥਾ ਪੜ੍ਹਦੇ ਓ। ਮਲੇਰ ਕੋਟਲੇ, ਅੰਮ੍ਰਿਤਸਰ ਵਿਚ ਸ਼ਹੀਦ ਹੋਏ, ਕਾਹਦੇ ਵਾਸਤੇ ਹੋਏ? ਉਹਨਾਂ ਨੇ ਆਪਣੀ ਜਾਇਦਾਦ ਨਹੀਂ ਸੀ ਬਣਾਈ। ਅੰਗਰੇਜ਼ ਬੜਾ ਚਲਾਕ ਸੀ, ਉਹ ਧਰਮ ਨੂੰ ਸਮਝਦਾ ਸੀ। ਇਕ ਨਾਮਧਾਰੀ ਜੇ ਇਕਤਾਰੇ ਨਾਲ ਵੀ ਕੀਰਤਨ ਕਰਦਾ ਸੀ ਤਾਂ ਸਤ ਸਾਲ ਉਹਨੂੰ ਸਜ਼ਾ ਮਿਲ ਜਾਂਦੀ ਸੀ, ਕੀ ਇਕਤਾਰੇ ਨਾਲ ਕੀਰਤਨ ਕਰਨਾ ਜੁਰਮ ਸੀ? ਜਿਹੜੀ ੩੦੭ ਤੇ ੩੦੨ ਲਗ ਜਾਂਦੀ ਸੀ ਉਹ ਕੀ ਜੁਰਮ ਸੀ ? ਲੇਕਿਨ ਉਹ ਸਮਝਦਾ ਸੀ ਕਿ ਇਹਨਾਂ ਨੂੰ ਇਹਦੇ ਵਿਚੋਂ ਕੁਝ ਲਭਦੈ। ਸਤ ਸਤ ਸਾਲ ਦੀਆਂ ਸਖਤ ਸਜ਼ਾਵਾਂ ਦਿੱਤੀਆਂ। ਜਿਹੜੇ ਆਦਮੀ ਸਾਡੇ ਕੈਦਾਂ ਦੇ ਵਿਚ ਮਰ ਗਏ, ਕਾਹਦੇ ਤੋਂ! ਕਿਹੜੇ ਜੁਰਮ ਤੋਂ? ਕੀਰਤਨ ਕਰਨ ਤੋਂ! ਕੱਲਿਆਂ ਬਹਿਕੇ ਵੀ ਕੁੰਭਾ ਪੁਟ ਕੇ ਕੀਰਤਨ ਕਰਨਾ, ਉਹਦੇ ਤੋਂ, ਅਖੰਡ ਪਾਠ

ਕਰਨ ਤੋਂ, ਇਹਨਾਂ ਗੱਲਾਂ ਕਰ ਕੇ ਸਜ਼ਾਵਾਂ ਮਿਲੀਆਂ ਉਹਨਾਂ ਨੂੰ। ਏਸ ਤਰ੍ਹਾਂ ਸਿੱਖਾਂ ਨੇ ਵੇਖਿਆ ਕਿ ਅਸੀਂ ਕਿਉਂ ਹੇਠਾਂ ਜਾਂਦੇ ਹਾਂ। ਸਾਡੇ ਧਰਮ ਦਾ ਪਤਨ ਹੁੰਦੈ। ਉਹ ਸਿੱਖ ਕਦੇ ਪੁਛਣ ਨਹੀਂ ਸਨ ਆਉਂਦੇ ਜਾਂ ਸਲਾਹ ਕਰਨ ਨਹੀਂ ਸਨ ਆਉਂਦੇ। ਪਤੰਗੇ ਦੇ ਵਾਸਤੇ ਮਿਸਾਲ ਐ ਕਿ ਪਤੰਗੇ ਨੂੰ ਜਿਸ ਵੇਲੇ ਪਤਾ ਲੱਗੇ ਦੀਵੇ ਜਗੇ ਨੇ ਤਾਂ ਉਹ ਕਦੇ ਦੂਜੇ ਪਤੰਗਿਆਂ ਨੂੰ ਦਸਣ ਵਾਸਤੇ ਨਹੀਂ ਜਾਂਦਾ ਕਿ ਦੀਵੇ ਜਗ ਪਏ ਨੇ।

ਏਸੇ ਤਰ੍ਹਾਂ ਹੀ ਸੰਤ ਫਤਿਹ ਸਿੰਘ, ਬੀਲ੍ਹਾ ਸਿੰਘ ਤੇ ਜਿਹੜੇ ਹੋਰ ਸਿੰਘ ਸਨ ਅੰਮ੍ਰਿਤਸਰ ਜ਼ਿਲੇ ਵਿਚ, ਉਹਨਾਂ ਇਹ ਕਾਹਦੇ ਵਾਸਤੇ ਕੀਤਾ? ਉਹਨਾਂ ਨੇ ਵੇਖਿਆ ਕਿ ਜਿਹੜਾ ਪਵਿੱਤਰ ਸਰੋਵਰ ਐ, ਉਹਦੇ ਵਿਚੋਂ ਕਾਂ ਤੇ ਇੱਲਾਂ ਹੱਡੀਆਂ ਚੁਕ ਕੇ ਲਿਆ ਕੇ ਉਹਨਾਂ ਦਰਖਤਾਂ ਤੇ ਬਹਿੰਦੇ ਨੇ, ਉਹ ਸਾਡੇ ਪਵਿੱਤਰ ਸਰੋਵਰ ਦੇ ਵਿਚ ਡਿਗਦੀਆਂ ਨੇ, ਜਿਥੇ ਸਾਡੀ ਪਵਿੱਤਰਤਾ ਕਾਇਮ ਨਹੀਂ ਰਹਿੰਦੀ ਅਰ ਅਸੀਂ ਹੇਠਾਂ ਡਿਗਦੇ ਜਾਂਦੇ ਆਂ। ਉਹਨਾਂ ਸਿਰਫ ਏਨੀ ਗੱਲ ਵੇਖੀ ਤੇ ਆ ਕੇ ਉਹ ਬੁੱਚੜ ਮਾਰ ਦਿੱਤੇ। ਗਊਆਂ ਦੇ ਰੱਸੇ ਵੱਢ ਕੇ ਛੁਡਾ ਦਿੱਤੇ। ਏਹ ਕੰਮ ਕਰ ਕੇ ਉਹ ਚੁਪ ਚਾਪ ਆ ਗਏ, ਓਥੇ ਨਿਹੰਗ ਸਿੰਘ ਫੜੇ ਗਏ। ਕੁਝ ਹਿੰਦੂ ਜਿਹੜੇ ਉਸ ਤੋਂ ਪਹਿਲਾਂ, ਜਿਸ ਵੇਲੇ ਗਊਕਸ਼ੀ ਦੀ ਮਨਜ਼ੂਰੀ ਦੇ ਦਿੱਤੀ ਸੀ ਅੰਗਰੇਜ਼ ਨੇ, ਉਸ ਤੋਂ ਰੌਲਾ ਪਾਉਣ ਵਾਲੇ ਜਿੰਨੇ ਸਨ, ਉਹ ਸਾਰੇ ਦੇ ਸਾਰੇ ਫੜੇ ਗਏ। ਜੁਰਮ ਇਕਬਾਲ ਕਰਵਾ ਕੇ ਉਹਨਾਂ ਨੂੰ ਸਜ਼ਾਵਾਂ ਫਾਂਸੀ ਦੀਆਂ ਸੁਣਾ ਦਿੱਤੀਆਂ। ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਕੋਲ ਉਹ ਸਿੰਘ ਆਏ। ਸੱਚੇ ਪਾਤਸ਼ਾਹ ਸਭ ਕੁਝ ਜਾਣੀ ਜਾਣ ਸਨ। ਉਹਨਾਂ ਆਉਂਦਿਆਂ ਈ ਪੁਛਿਆ ਕਿਉਂ ਪਈ ਉਹ ਜਿਹੜਾ ਅੰਮ੍ਰਿਤਸਰ ਕੰਮ ਹੋਇਐ ਉਹ ਕਿਨ੍ਹੇ ਕੀਤੈ। ਉਹਨਾਂ ਨੇ ਆਖਿਆ ਸੱਚੇ ਪਾਤਸ਼ਾਹ ਜੀ ਉਹ ਤੇ ਸਾਡਾ ਈ ਕੀਤਾ ਹੈ। ਉਹਨਾਂ ਆਖਿਆ ਐਸੇ ਵੇਲੇ ਜਾ ਕੇ ਜੁਰਮ ਦਾ ਇਕਬਾਲ ਕਰੋ। ਉਸੇ ਵੇਲੇ ਸਚੇ ਪਾਤਸ਼ਾਹ ਨੇ ਭੇਜਿਆ। ਉਹਨਾਂ ਨੇ ਜਾ ਕੇ ਆਪਣੇ ਜੁਰਮ ਇਕਬਾਲ ਕੀਤਾ। ਪਰ ਉਹ ਜੱਜ ਮੰਨਦਾ ਨਹੀਂ, ਉਹ ਆਂਹਦੈ ਇਹ ਸਾਧੂ ਆਦਮੀ ਨੇ, ਇਹ ਦੂਸਰਿਆਂ ਨੂੰ ਛੁਡਾਉਣ ਵਾਸਤੇ ਕਹਿੰਦੇ ਹੋਣਗੇ। ਲੇਕਿਨ ਉਨ੍ਹਾਂ ਨੇ ਆਖਿਆ, ਓਥੇ ਲਾਲ ਸਿੰਘ ਸਿਪਾਹੀ ਸੀ, ਉਸ ਦਾ ਉਹਨਾਂ ਨੇ ਹਵਾਲਾ ਦਿੱਤਾ। ਓਥੇ ਦੱਸਿਆ ਸਾਡੀਆਂ ਫਲਾਣੀ ਜਗ੍ਹਾ ਤਲਵਾਰਾਂ ਦਬੀਆਂ ਪਈਆਂ ਨੇ। ਉਹ ਲਿਆ ਕੇ ਵਿਖਾਈਆਂ, ਸਾਰੀ ਨਿਸ਼ਾਨੀ ਦਿੱਤੀ ਤੇ ਫੇਰ ਉਹਨਾਂ ਨੂੰ ਫਾਂਸੀ ਲਾਇਆ ਗਿਆ।

ਧਰਮ ਜਿਹੜੈ ਉਹਨੂੰ ਕਿੰਨੇ ਅੰਗਾਂ ਤੋਂ ਅਸਾਂ ਰੱਖਣੈ। ਏਥੇ ਜਾਕੇ ਸਿਰਫ ਇਹ ਹੀ ਨਹੀਂ ਕਿ ਅਸਾਂ ਫਾਂਸੀ ਚੜ੍ਹ ਜਾਣੈ। ਨਹੀਂ ਓਥੇ ਜਿਸ ਵੇਲੇ ਫਾਂਸੀ ਦੇਣ ਲਗੇ, ਉਹਨਾਂ ਨੇ ਆਖਿਆ ਤੁਸੀਂ ਕੀ ਚਾਹੁੰਦੇ ਹੋ? ਉਹਨਾਂ ਨੇ ਆਖਿਆ ਚਾਹੁੰਦੇ ਅਸੀਂ ਇਹ ਆਂ ਕਿ ਸਾਨੂੰ ਢੋਲਕੀ ਛੈਣੇ ਸਾਡੇ ਮਿਲਣ, ਅਸੀਂ ਉਹਨਾਂ ਨਾਲ ਕੀਰਤਨ ਕਰਦੇ ਆਈਏ। ਇਸ਼ਨਾਨ ਕਰਕੇ ਢੋਲਕੀ ਛੈਣਿਆਂ ਨਾਲ ਕੀਰਤਨ ਕਰਦੇ ਗਏ। ਫੇਰ ਕਹਿੰਦੇ ਨੇ ਕਿ ਕੋਈ ਸਾਨੂੰ ਹੱਥ ਨਾ ਲਾਵੇ ਤੇ ਰੱਸਾ ਤੰਦੀ ਦਾ, ਚਮੜੇ ਦਾ ਨਹੀਂ ਪਾਵਾਂਗੇ ਗਲ। ਜਦੋਂ ਮਰਨਾ ਈ ਐ ਤੰਦੀ ਕੀ ਹੋਈ ਤੇ ਰੇਸ਼ਮ ਕੀ! ਲੇਕਿਨ ਨਹੀਂ, ਇਹਦੇ ਵਿਚ ਵੀ ਤੱਤ ਐ। ਇਹ ਉਹ ਜਾਣਦੇ ਨੇ ਤੇ ਜਿਸ ਵੇਲੇ

ਉਹਨਾਂ ਨੇ ਰੱਸਾ ਮੰਗਵਾਇਆ ਤੇ ਉਹਨਾਂ ਰੱਸਾ ਰੇਸ਼ਮ ਦਾ ਗਲ ਪਾ ਕੇ ਫੱਟੇ ਉਤੇ ਹੱਸਦਿਆਂ ਹੱਸਦਿਆਂ ਨੇ ਸ਼ਬਦ ਪੜ੍ਹਿਆ। ਅਖੀਰ ਤੇ ਜਾਕੇ ਫੇਰ ਅਰਦਾਸ ਕਰਦੇ ਨੇ ਆਪਣੇ ਸਤਿਗੁਰੂ ਕੋਲ। ਸਿਰੇ ਤੇ ਪਹੁੰਚ ਗਏ ਨੇ। ਸਿਰੇ ਤੇ ਪਹੁੰਚੇ ਹੋਏ ਅਰਦਾਸ ਕਰਦੇ ਨੇ। ਜਿਸ ਤਰ੍ਹਾਂ ਅੰਗਰੇਜ਼ੀ ਵਿਚ ਕਹਾਵਤ ਏ ਕਿ ਬੁਲ੍ਹਾਂ ਤੇ ਪਿਆਲੇ ਦੇ ਵਿਚ ਬੜਾ ਫ਼ਾਸਲਾ ਐ, ਪਤਾ ਨਹੀਂ ਏਥੋਂ ਈ ਨਾ ਡਿਗ ਪਵੇ। ਸਾਨੂੰ ਉਹਨਾਂ ਤੋਂ ਸਿਖਿਆ ਲੈਣੀ ਚਾਹੀਦੀ ਹੈ। ਮਾਰੂ ਰਾਗ ਦਾ ਸ਼ਬਦ ਹੈ, ਇਹ ਸ਼ਬਦ ਸ਼ੁਰੂ ਏਥੋਂ ਹੁੰਦਾ ਹੈ–

*ਜਿਥੈ ਨਾਮੁ ਜਪੀਐ ਪ੍ਰਭ ਪਿਆਰੇ।।*
*ਸੇ ਅਸਥਲ ਸੋਇਨ ਚਉਬਾਰੇ।।*
*ਜਿਥੈ ਨਾਮੁ ਨਾ ਜਪੀਐ ਮੇਰੇ ਗੋਇਦਾ*
*ਸੇਈ ਨਗਰ ਉਜਾੜੀ ਜੀਉ।।*

ਜਿਥੇ ਤੇ ਨਾਮ ਜਪਿਆ ਜਾਂਦੈ ਭਾਵੇਂ ਉਹ ਬਿਲਕੁਲ ਨੰਗਾ ਥਾਂ ਹੈ ਉਹ ਵੀ ਸੋਨੇ ਦਾ ਚੁਬਾਰਾ ਏ। ਜਿਥੇ ਨਾਮ ਨਹੀਂ ਜਪਿਆ ਜਾਂਦਾ ਉਹ ਜਿਹੜਾ ਨਗਰ ਹੈ ਸਾਰਾ ਉਜਾੜ ਹੈ। ਅਖੀਰ ਦੀਆਂ ਤੁਕਾਂ 'ਚ ਲਿਖਦੇ ਨੇ—

*ਤੇਰੀ ਸਰਣਿ ਮੇਰੇ ਦੀਨ ਦਇਆਲਾ।।*
*ਸੁਖ ਸਾਗਰ ਮੇਰੇ ਗੁਰ ਗੋਪਾਲਾ।।*
*ਕਰਿ ਕਿਰਪਾ ਨਾਨਕੁ ਗੁਣ ਗਾਵੈ*
*ਰਾਖਹੁ ਸਰਮ ਅਸਾੜੀ ਜੀਉ।।*

ਸਰਨ ਕਾਹਦੀ ਰਖੀਏ

*—ਪੈਜ ਰਾਖਹੁ ਹਰਿ ਜਨਹ ਕੇਰੀ*
*ਹਰਿ ਦੇਹੁ ਨਾਮੁ ਨਿਰੰਜਨੋ।।*
*ਅੰਤਿ ਚਲਦਿਆ ਹੋਇ ਬੇਲੀ......।।*

ਕਿਸੇ ਭੈਣ ਭਰਾ ਅੰਗ ਸਾਕ ਕਿਸੇ ਵੀ ਤਾਕਤ ਨੇ ਨਾਲ ਨਹੀਂ ਜਾਣਾ, ਏਸ ਵਾਸਤੇ ਆਖਦੇ ਨੇ— ***ਪੈਜ ਰਾਖਹੁ ਹਰਿ ਜਨਹ ਕੇਰੀ, ਹਰਿ ਦੇਹੁ ਨਾਮੁ ਨਿਰੰਜਨੋ। ਅੰਤ ਚਲਦਿਆ ਹੋਇ ਬੇਲੀ ...।। ਰਾਖਹੁ ਸਰਮ ਅਸਾੜੀ ਜੀਉ।।*** ਅਖੀਰ ਦੇ ਵਾਸਤੇ ਸਾਨੂੰ ਵੀ ਇਹ ਚਾਹੀਦੈ ਕਿ ਅਸੀਂ ਉਹਨਾਂ ਸਿੱਖਾਂ ਦੀਆਂ ਜੀਵਨੀਆਂ ਪੜ੍ਹੀਏ, ਆਪਣੇ ਵਿਚ ਢਾਲ ਕੇ ਅਮਲ ਵਿਚ ਲਿਆਉਣ ਦੀ ਕੋਸ਼ਿਸ਼ ਕਰੀਏ।





# ਰਾਖਹੁ ਪੈਜ ਤੁਮਾਰੀ

ਸਿੱਖ ਲਈ ਇਹ ਹੁਕਮ ਹੈ ਕਿ ਜਿਹੜਾ ਕੰਮ ਕਰਨੈਂ, ਉਹ ਅਰਦਾਸ ਕਰਕੇ ਕਰਨੈਂ। ਤੁਰਨੈ ਕਿਸੇ ਪਾਸੇ! ਅਰਦਾਸ ਕਰਕੇ ਤੁਰੋ। ਕੋਈ ਵਿਘਨ ਜਿਹੜੇ ਤੁਹਾਡੇ ਲਈ ਆਉਣੇ ਨੇ, ਉਹ ਬਿਲਕੁਲ ਸਾਫ ਹੋ ਜਾਣਗੇ। ਕੋਈ ਵੀ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਸਵੇਰੇ ਅਰਦਾਸ ਕਰੋ। ਕੀਰਤਨ ਸੋਹਿਲਾ ਪੜ੍ਹਨ ਵਾਸਤੇ ਵੱਧ ਤੋਂ ਵੱਧ ਤਿੰਨ ਚਾਰ ਮਿੰਟ ਲਗਦੇ ਨੇ। ਰਾਤ ਨੂੰ ਚਰਨ ਧੋ ਕੇ ਕੀਰਤਨ ਸੋਹਿਲਾ ਪੜ੍ਹ ਕੇ ਸਵੋਂ। ਅਰਦਾਸ ਕਰੋ ਕਿ ਸਾਨੂੰ ਸਤਿਗੁਰੂ ਸੱਚੇ ਪਾਤਸ਼ਾਹ ਦੇ ਦਰਸ਼ਨ ਹੋਣ, ਸਿਨੀਮਿਆਂ ਦੀਆਂ ਤਸਵੀਰਾਂ ਦੇ ਦਰਸ਼ਨ ਨਾ ਹੋਣ। ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਨੇ ਲਿਖਿਆ ਹੈ–

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ।।*

ਉਹ ਗੱਲਾਂ ਸਾਡੇ ਕੰਨਾਂ ਵਿਚ ਨਾ ਪੈਣ, ਉਹ ਗੱਲਾਂ ਅਸੀਂ ਵੇਖੀਏ ਈ ਨਾ, ਜਿਨ੍ਹਾਂ ਨਾਲ ਸਾਡੇ ਆਚਰਨ ਉੱਤੇ ਅਸਰ ਹੋਣੈ। ਉਹ ਤੇਲ ਅਸੀਂ ਲਾਈਏ ਈ ਨਾ ਜਿਨ੍ਹਾਂ ਨਾਲ ਸਾਡੇ ਮਨ ਕਿਸੇ ਬੁਰੀ ਵਾਸ਼ਨਾ ਵਲ ਜਾਣੇ ਨੇ। ਤੇ ਐਸੇ ਕਪੜੇ ਹੀ ਅਸੀਂ ਨਾਂ ਪਾਈਏ ਜਿਨ੍ਹਾਂ ਨੂੰ ਵੇਖ ਕੇ ਸਾਡਾ ਜੀ ਕਰਨੈ ਕਿ ਐਹੋ ਜਹੀ ਜਗ੍ਹਾ ਚਲੇ ਜਾਈਏ ਜਿਸ ਜਗ੍ਹਾ ਵਾਲੇ ਅਸਾਂ ਕਪੜੇ ਪਾਏ ਨੇ। ਸੋ ਉਹ ਸਾਰੀਆਂ ਚੀਜ਼ਾਂ ਜੇਹੜੀਆਂ ਨੇ ਇਹਨਾਂ ਤੋਂ ਬਚਨ ਲਈ ਅਰਦਾਸ ਕਰੀਏ ਸਤਿਗੁਰਾਂ ਦੇ ਚਰਨਾਂ ਵਿਚ। ਏਧਰ ਨੂੰ ਤੁਰੋ।

ਸਤਿਗੁਰੂ ਸੱਚੇ ਪਾਤਸ਼ਾਹ ਨੇ ਪ੍ਰੇਰਨਾ ਦੇ ਕੇ ਆਪਾਂ ਨੂੰ ਇਕੱਠਿਆਂ ਕਰ ਲਿਆ ਹੈ। ਅੱਜ ਤੱਕ ਦੇ ਜਿਹੜੇ ਦਿਨ ਲੰਘੇ ਨੇ, ਪਹਿਲੇ ਦਿਨ ਤੋਂ ਅਜ ਤਕ ਤੁਸਾਂ ਜੋ ਹਾਸਲ ਕੀਤੈ ਉਹ ਤੁਸੀਂ ਜਾਣਦੇ ਓ। ਮੇਰੇ ਦੱਸਣ ਦੀ ਲੋੜ ਨਹੀਂ, ਇਹ ਅਨੁਭਵ ਕਰਨ ਦੀ ਗੱਲ ਹੈ। ਦੱਸਿਆ ਨਹੀਂ ਜਾ ਸਕਦਾ। ਸੋ ਏਸੇ ਈ ਤਰ੍ਹਾਂ ਸਤਿਗੁਰ ਕਿਰਪਾ ਕਰਨਗੇ ਤੇ ਅਗ੍ਹਾਂ ਵੀ ਆਪਾਂ ਚਲ ਸਕਾਂਗੇ। ਸਤਿਗੁਰਾਂ ਦੇ ਚਰਨਾਂ ਵਿਚ ਹਮੇਸ਼ਾਂ ਅਰਦਾਸ ਕਰਦੇ ਰਿਹਾ ਕਰੋ। ਮੈਂ ਛੋਟੀ ਜਹੀ ਇਕ ਮਿਸਾਲ ਦੇਂਦਾ ਹਾਂ ਜੋ ਪੰਡਤ ਜੀ ਦਸਦੇ ਹੁੰਦੇ ਨੇ। ਮੈਂ ਤੇ ਇਹ ਗੱਲਾਂ ਸੁਣ ਸੁਣ ਕੇ ਯਾਦ ਕੀਤੀਆਂ ਨੇ।

ਤਿੰਨ ਆਦਮੀ ਸਨ। ਦਰਿਆ ਵਿਚੋਂ ਉਹ ਪਾਰ ਜਾਣ ਲਈ ਬੇੜੀਆਂ ਲੈ ਕੇ ਚੱਲੇ ਤਾਂ ਇਕ ਸਾਧੂ ਆ ਗਿਆ ਤੇ ਕਿਹਾ, "ਅਜ ਨਾਂ ਬੇੜੀ ਪਾਇਓ", ਉਨ੍ਹਾਂ ਆਖਿਆ ਅਸੀਂ ਰੋਜ ਲੈ ਕੇ ਜਾਨੇ ਆਂ ਤੂੰ ਅਜ ਸਾਨੂੰ ਡੱਕਣ ਆ ਗਿਆ ਏਂ। ਉਸ ਨੇ ਕਿਹਾ "ਨਹੀਂ ਅਜ ਆਗਿਆ ਐਸੀ ਏ ਕਿ ਬੇੜੀ ਡੁੱਬ ਜਾਣੀ ਏਂ।" ਇਕ ਨੇ ਆਖਿਆ "ਨਹੀਂ, ਮੈਂ ਜ਼ਰੂਰ ਲੈ ਕੇ ਜਾਵਾਂਗਾ।"

ਬੇੜੀ ਲੈ ਕੇ ਚੱਲ ਪਿਆ, ਉਹ ਅੱਧ ਵਿਚ ਗਿਆ ਤੇ ਬੇੜੀ ਡੁੱਬ ਗਈ, ਦੂਜਾ ਜਿਹੜਾ ਸੀ ਉਹਨੇ ਆਖਿਆ ਏਹਨੂੰ ਚੱਪੂ ਨਹੀਂ ਚੰਗੀ ਤਰ੍ਹਾ ਲਾਉਣਾ ਆਇਆ, ਮੈਂ ਜਾਨਾਂ। ਉਹ ਜਿਸ ਵੇਲੇ ਗਿਆ ਉਹ ਵੀ ਅੱਧ ਦੇ ਲਾਗੇ ਡੁੱਬ ਗਿਆ। ਤੀਸਰਾ ਚੱਲਿਆ, ਉਹ ਜਿਉਂ ਚੱਲਿਆ, ਜਿਉਂ ਚੱਲਿਆ, ਉਹ ਪਾਰ ਲੰਘ ਗਿਆ। ਉਸ ਸਾਧੂ ਨੇ ਫੇਰ ਬਿਰਤੀ ਅਕਾਲ ਪੁਰਖ ਦੇ ਚਰਨਾਂ ਵਿਚ ਲਾਈ। ਤੇ ਆਖਿਆ ਤੂੰ ਮੈਨੂੰ ਝੂਠਿਆਂ ਕਰ ਦਿਤੈ। ਮੈਨੂੰ ਤੂੰ ਆਖਿਆ ਸੀ ਤਿੰਨੇ ਬੇੜੇ ਡੁੱਬ ਜਾਣੇ ਨੇ ਅੱਜ ਇਹ ਕਿਸ ਤਰ੍ਹਾਂ ਪਾਰ ਲਗ ਗਿਆ। ਅਕਾਲ ਪੁਰਖ ਨੇ ਕਿਹਾ ਕਿ ਜਿਉਂ ਉਹ ਤੁਰਿਆ ਬੇੜ੍ਹਾ ਲੈ ਕੇ ਓਦੋਂ ਤੋਂ ਓਹ ਮੇਰੇ ਕੋਲ ਹੀ ਰਿਹਾ ਏ। ਅਰਦਾਸ ਕਰਦਾ ਰਿਹਾ ਹੈ ਕਿ ਸੱਚੇ ਪਾਤਸ਼ਾਹ ਕਿਰਪਾ ਕਰ ਮੇਰਾ ਬੇੜਾ ਪਾਰ ਲੰਘ ਜਾਏ। ਸੋ ਆਪਾਂ ਵੀ ਅਰਦਾਸ ਕਰੀਏ ਕਿ ਸਾਡਾ ਵੀ ਬੇੜਾ, ਸਤਿਗੁਰੂ ਕਿਰਪਾ ਕਰੇ ਤੇ ਪਾਰ ਲੰਘ ਜਾਏ, ਉਹ ਰਾਹ ਵਿਚ ਨਾ ਰਹਿ ਜਾਏ।

ਕਬੀਰ ਜੀ ਨੇ ਲਿਖਿਐ-

*ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ।।*
*ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ।।*

ਬੜੇ ਪ੍ਰਮਾਣ ਨੇ ਮੈ ਹੁਣ ਓਧਰ ਨਹੀਂ ਤੁਰਨਾ—

*— ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ।।*

— — — — — — —

*— ਬੇੜਾ ਬੰਧਿ ਨਾ ਸਕਿਓ ਬੰਧਨ ਕੀ ਵੇਲਾ।।*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ।।*

— — — — — — — —

*— ਜਬ ਜਮੁ ਆਏ ਕੇਸ ਤੇ ਪਕਰੈ*
*ਤਹ ਹਰਿ ਕੋ ਨਾਮੁ ਛਡਾਵਨ।।*



# ਜਿਨਿ ਮਾਣਸ ਤੇ ਦੇਵਤੇ ਕੀਏ....

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ।।*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ।।*
*ਜਾਹੀ ਕੁਲ ਤੇ ਪ੍ਰਗਟਿ ਹੋਇ ਤਾਹੀਂ ਕੁਲ ਕੋ ਨਾਮ।।*
*ਪੁੰਨ ਦ੍ਵਾਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।।*

ਪ੍ਰਮੁਖ ਸਵਾਮੀ ਜੀ, ਸਵਾਮੀ ਨਰਾਇਣ ਜੀ ਮੱਤ ਵਾਲੇ, ਉਨਕੀ ਸੇਵਾ ਮੇਂ ਸਵਾਮੀ ਆਤਮਾ ਸਰੂਪ ਜੀ ਔਰ ਸਾਰੇ ਆਏ ਦਰਸ਼ਕੋ, ਹਮੇਂ ਬਹੁਤ ਪ੍ਰਸੰਨਤਾ ਹੋਤੀ ਹੈ ਜਬ ਇਸ ਸਮੇਂ ਘੋਰ ਕਲੂਕਾਲ ਮੇਂ ਹਮ ਲੋਗ ਆਪਨੇ ਸਤਿਗੁਰੂ ਕੇ ਰਾਸਤੇ ਪਰ ਚਲ ਕਰ ਲੋਗੋਂ ਕੋ ਪ੍ਰੇਰਨਾਂ ਦੇਤੇ ਹੈਂ ਕਿ ਸੁਖ ਸਤਿਗੁਰੂ ਕੀ ਸ਼ਰਨ ਮੇਂ ਆ ਕਰ ਹੀ ਮਿਲਤਾ ਹੈ।

ਸਤਿਗੁਰੂ ਰਾਮ ਸਿੰਘ ਜੀ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਕੇ ਬਾਰ੍ਹਵੇਂ ਸਰੂਪ ਮੇਂ ਆਏ। ਏਕ ਇਤਿਹਾਸਕਾਰ ਨੇ ਲਿਖਾ ਹੈ ਕਿ ਜੈਸਾ ਸਤਿਗੁਰੂ ਰਾਮ ਸਿੰਘ ਜੀ ਕੇ ਸਮਯ ਮੇਂ ਹੁਆ, ਪਹਿਲੇ ਗੁਰੂ ਸਾਹਿਬਾਨ ਕੇ ਸਮਯ ਮੇਂ ਨਹੀਂ ਹੁਆ। ਗੁਰੂ ਨਾਨਕ ਦੇਵ ਜੀ ਸੱਚੇ ਪਾਤਸ਼ਾਹ ਨੇ ਬਹੁਤ ਭ੍ਰਮਣ ਕੀਆ, ਬਹੁਤ ਦੇਸ਼ੋ ਮੇਂ ਗਏ । ਵੋਹ ਇਤਿਹਾਸਕਾਰ ਲਿਖਤਾ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੇ ਸਮਯ ਮੇਂ ਉਨਹੋ ਨੇ ਦਸ ਵਰਸ਼ ਮੇਂ ਸਾਤ ਲਾਖ ਸ਼ਿਸ਼ਯ ਬਣਾਏ। ਕੇਵਲ ਯੇ ਹੀ ਨਹੀਂ ਕਿ ਐਸੀ ਪਗੜੀ ਬਾਂਧ ਲੀ ਯਾਂ ਕਪੜੇ ਪਹਿਨ ਲੀਏ, ਉਨਕਾ ਸਿਮਰਨ ਕਾ ਪ੍ਰਭਾਵ ਐਸਾ ਥਾ ਕਿ ਜਿਸਕੇ ਕਾਨ ਮੇਂ ਮੰਤ੍ਰ ਦੇ ਦੇਤੇ ਥੇ, ਉਸਕੀ ਕਾਯਾ ਪਲਟ ਹੋ ਜਾਤੀ ਥੀ।

ਐਸੇ ਐਸੇ ਆਦਮੀਯੋਂ ਸੇ ਉਨਹੋਂ ਨੇ ਨਸ਼ੇ ਛੁੜਵਾਏ, ਜਿਨਕਾ ਨਸ਼ਾ ਛੋਡਣਾ ਅਸੰਭਵ ਲਗਤਾ ਥਾ। ਏਕ ਦਰਬਾਰਾ ਸਿੰਘ ਨਾਮ ਕਾ ਆਦਮੀ ਥਾ, ਜ਼ਿਲਾ ਲੁਧਿਆਣਾ ਪੰਜਾਬ ਕਾ। ਵੋ ਅਮਲ ਖਾਤਾ ਥਾ। ਜਬ ਸ਼ਰਾਬ ਨਿਕਾਲਤਾ ਥਾ, ੫੦੦ ਚਿੜਾ, ੧੦੦ ਮੁਰਗਾ ਔਰ ਪਾਂਚ ਬੱਕਰੇ ਮਾਰ ਕਰ ਸ਼ਰਾਬ ਮੇਂ ਡਾਲਤਾ ਥਾਂ ਔਰ ਵੋ ਸ਼ਰਾਬ ਪੀਤਾ ਥਾ। ਅਫੀਮ ਇਤਨੀ ਖਾਤਾ ਥਾ ਕਿ ਜਬ ਬਾਹਰ ਸ਼ੌਚ ਕੋ ਜਾਤਾ ਥਾ ਤੋ ਪੇੜੋਂ ਕੋ ਅਫੀਮ ਲਗਾ ਰਖਤਾ ਥਾ ਕਿ ਜਹਾਂ ਭੀ ਜਾਏ ਅਫੀਮ ਖਾਨੇ ਕੋ ਮਿਲੇ। ਇਤਨਾ ਨਸ਼ਾ ਕਰਨੇ ਵਾਲੇ ਆਦਮੀ ਕੋ ਜਬ ਕਾਨ ਮੇ ਮੰਤ੍ਰ ਦੀਆ ਔਰ ਕਹਾ ਕਿ ਯੇ ਸਬ ਸੇ ਊਚਾ ਅਮਲ ਹੈ, ਤੋਂ ਉਸਨੇ ਅਮਲ ਛੋਡ ਦੀਆ। ਸਤਿਗੁਰੂ ਜੀ ਨੇ ਐਸੇ ਆਦਮੀ ਅਪਨੇ ਸ਼ਿਸ਼ਯ ਬਣਾਏ।

ਮੂਲ ਰੂਪ ਮੇਂ ਸਤਿਗੁਰੂ ਜੀ ਨੇ ਅਹਿੰਸਾ ਕਾ ਮਾਰਗ ਬਤਾਯਾ। ਬਾਣੀ ਮੇਂ ਵਰਤ ਕੇ ਬਾਰੇ ਮੇ ਲਿਖਾ ਹੈ।

*ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ।।*
*ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ।।*
*ਮਨਿ ਸੰਤੋਖੁ ਸਰਬ ਜੀਅ ਦਇਆ।।*
*ਇਨ ਬਿਧਿ ਬਰਤੁ ਸੰਪੂਰਨ ਭਇਆ।।*

ਸਤਿਗੁਰੂ ਜੀ ਨੇ ਜਬ ਐਸਾ ਮਾਰਗ ਅਪਨਾਯਾ ਤੋ ਉਨਕੇ ਸਾਥ ਜੋ ਪ੍ਰਮੁਖ ਲੋਗ ਥੇ ਉਨਕੋ ਪਕੜ ਲੀਆ ਗਯਾ। ਹਮ ਉਨਕੋ ਸੂਬਾ ਕਹਤੇ ਹੈਂ। ਵੋ ਸਹਾਯਕ ਥੇ, ਕਾਨ ਮੇਂ ਮੰਤ੍ਰ ਦੇਤੇ ਥੇ। ਨਸ਼ੇ ਛੁਡਵਾਤੇ ਥੇ। ਉਨ ਪਾਂਚੋਂ ਕੋ ਪਕੜ ਲੀਯਾ ਗਯਾ। ਸਤਿਗੁਰੂ ਜੀ ਨੇ ਸਤਰਹ ਔਰ ਸੂਬੇ ਬਣਾ ਦੀਏ। ਉਨਕੋ ਭੀ ਪਕੜ ਲੀਆ ਗਯਾ। ਫਿਰ ਅੰਗਰੇਜ਼ੋਂ ਨੇ ਸਤਿਗੁਰੂ ਜੀ ਸੇ ਪੂਛਾ– ਅਬ ਕਿਆ ਕਰੋਗੇ ? ਸਤਿਗੁਰੂ ਜੀ ਨੇ ਕਹਾ–"ਮੈਂ ਘਰ ਘਰ ਰਾਮ ਸਿੰਘ ਕਰ ਦੂੰਗਾ ਔਰ ਜੈਸੀ ਮੇਰੀ ਜ਼ੁਬਾਨ ਮੇਂ ਤਾਸੀਰ ਹੈ ਵੈਸੀ ਹੀ ਸਬ ਮੇਂ ਕਰ ਦੂੰਗਾ।" ਔਰ ਵੈਸਾ ਹੀ ਕੀਆ।

ਜਬ ਅੰਗਰੇਜ਼ ਨੇ ਦੇਖਾ ਕਿ ਯੇ ਸਿਰਫ ਧਾਰਮਿਕ ਹੀ ਨਹੀਂ ਹੈ, ਸੁਧਾਰਕ ਭੀ ਹੈਂ, ਸਿਆਸਤ ਕੀ ਨੀਤੀ ਕੋ ਭੀ ਅੱਛੀ ਤਰਹ ਸਮਝਤੇ ਹੈਂ, ਤੋ ਉਨਹੋ ਨੇ ਇਨਕਾ ਘੇਰਾਉ ਕਰਨਾ ਸ਼ੁਰੂ ਕੀਆ। ਬਿਨਾਂ ਟ੍ਰਾਏਲ (Trial) ਕੀਯੇ, ਮੁਕਦਮਾ ਚਲਾਏ, ਨਾਮਧਾਰੀ ਸਿਖੋਂ ਕੋ ਤੋਪੋਂ ਕੇ ਆਗੇ ਉਡਾਯਾ। ਉਨਕੋ ਕਹਾ ਗਯਾ ਕੇ ਤੁਮਹੇਂ ਤੋਪੋਂ ਸੇ ਬਾਂਧਾਂ ਜਾਏਗਾ, ਤੋਪ ਕੀ ਤਰਫ ਪੀਠ ਕਰ ਦੋ, ਨਾਮਧਾਰੀ ਸਿਖੋਂ ਨੇ ਕਹਾ-ਸੂਰਮੇ ਕਾ ਕਾਮ ਸ਼ਸਤਰ ਕੇ ਸਾਹਮਣੇ ਪੀਠ ਕਰਨਾ ਨਹੀਂ ਹੈ, ਹਮ ਸਾਹਮਣੇ ਖੜ੍ਹੇ ਹੋਂਗੇ, ਵੋ ਸਾਹਮਣੇ ਖੜ੍ਹੇ ਹੁਏ।

ਏਕ ਵਰਿਆਮ ਸਿੰਘ ਨਾਮ ਕਾ ਆਦਮੀ ਥਾ। ਉਸਕੀ ਸਿਫਾਰਸ਼ ਆਈ, ਉਸਕੋ ਕਿਸੀ ਤਰੀਕੇ ਸੇ ਛੋੜਨਾ ਥਾ। ਉਸਕੋ ਕਹਾ ਤੇਰਾ ਕੱਦ ਛੋਟਾ ਹੈ। ਤੋਪ ਕੇ ਬਰਾਬਰ ਨਹੀਂ ਹੈ, ਇਸ ਲੀਏ ਤੇਰੇ ਕੋ ਛੋੜ ਰਹੇ ਹੈਂ। ਉਸਨੇ ਥੋੜੀ ਮੱਟੀ ਕੇ ਡਲੇ ਪਾਂਵ ਕੇ ਨੀਚੇ ਰਖ ਕਰ ਅਪਨੇ ਆਪਕੋ ਊਂਚਾ ਕੀਆ ਔਰ ਕਹਾ "ਅਬ ਤੋ ਨਹੀਂ ਮੇਰਾ ਕਦ ਛੋਟਾ ?" ਮੇਰੇ ਸਾਥੀ ਜਾ ਰਹੇ ਹੈਂ ਮੈਨੇ ਭੀ ਉਨਕੇ ਸਾਥ ਜਾਨਾ ਹੈ। ਉਨਕਾ ਮੁਖੀ ਜੋ ਹੀਰਾ ਸਿੰਘ ਜਥੇਦਾਰ ਥਾ, ਉਸਨੇ ਕਹਾ "ਨੌ ਮਹੀਨੇ ਮਾਤਾ ਕੇ ਪੇਟ ਮੇਂ ਰਹਿ ਕਰ ਹਮ ਫਿਰ ਆਏਂਗੇ। ਜਬ ਤਕ ਆਪ ਜਾਉਗੇ ਨਹੀਂ, ਹਮ ਆਪ ਸੇ ਜੂਝਤੇ ਰਹੇਂਗੇ।।"

ਸਤਿਗੁਰੂ ਰਾਮ ਸਿੰਘ ਜੀ ਕੋ ਦੇਸ਼ ਸੇ ਨਿਸ਼ਕਾਸ਼ਤ ਕੀਆ ਗਯਾ। ਸਤਿਗੁਰੂ ਜੀ ਨੇ ਜਾਤੇ ਸਮਯ ਕਹਾ "ਮੈਂ ਇਸੀ ਸ਼ਰੀਰ ਮੇਂ ਵਾਪਿਸ ਆਊਂਗਾ। "ਜਬ ਨਜ਼ਰਬੰਦੀ ਕੇ ਦੌਰਾਨ ਏਕ ਦਿਨ ਸਤਿਗੁਰੂ ਜੀ ਚਲੇ ਗਏ ਤੋ ਅੰਗਰੇਜ਼ੋਂ ਨੇ ਐਸੀ ਬਾਤ ਬਨਾਈ ਕਿ ਡਾਇਰੀਆ ਕੇ ਕਾਰਨ, ੧੮੮੫ ਮੇਂ ਸਤਿਗੁਰੂ ਜੀ ਕਾ ਸ਼ਰੀਰ ਛੂਟ ਗਯਾ ਹੈ ਔਰ ਉਨਕਾ ਦਾਹ ਸੰਸਕਾਰ ਕਰ ਦੀਆ ਗਯਾ ਹੈ, ਹਮ ਉਸ ਵਰਸ਼ ਕੀ ਰਿਪੋਰਟ ਦੇਖਤੇ ਹੈ। ਤੋ ਉਸ ਵਰਸ਼ ਜੇਲ੍ਹ ਮੇਂ ਕਿਸੀ ਕੋ ਡਾਇਰੀਆ ਹੂਆ ਹੀ ਨਹੀਂ ਹੈ। ਏਕ ਔਰ ਚਿੱਠੀ ਮਿਲੀ ਹੈ, ੧੮੮੬ ਕੀ। ਜਿਸਮੇਂ ਲਿਖਾ ਹੈ ਕਿ ਗੁਰੂ ਜੀ ਕੋ ਦੂਸਰੀ ਜਗ੍ਹਾ ਭੇਜ ਦੀਆ ਜਾਏ, ਯਹਾਂ ਤੋ ਇਨਕੋ ਸਿੱਖ ਮਿਲ ਕਰ ਜਾਤੇ ਹੈਂ। ਇਸਕੇ ਇਲਾਵਾ ਜਬ ਜਰਮਨ ਕੀ ਜੰਗ ਲਗੀ, ਬਹੁਤ ਸੇ ਲੋਗੋਂ ਨੇ ਸਤਿਗੁਰੂ ਜੀ ਕੇ ਦਰਸ਼ਨ ਕੀਏ। ਰੂਸ ਮੇਂ ਸਤਿਗੁਰੂ ਜੀ ਕੇ ਦਰਸ਼ਨ ਕੀਏ। ਏਕ ਆਲਮ ਸਿੰਘ ਨਾਮ ਕਾ ਆਦਮੀ

ਲਿਖਤਾ ਹੈ—"ਡਿਸਟ੍ਰਿਕਟ ਗਜ਼ਟੀਅਰ ਲੁਧਿਆਨਾ ਕਾ ਕੋਰਾ ਝੂਠ—ਹਮਨੇ ਸਤਿਗੁਰੂ ਜੀ ਕੇ ਦਰਸ਼ਨ ਕੀਏ ਹੈਂ।

ਯੇ ਸਹੀ ਬਾਤ ਹੈ ਕਿ ਸਤਿਗੁਰੂ ਜੀ ਨੇ ਉਸੀ ਸ਼ਰੀਰ ਮੇਂ ਆਣਾ ਹੈ ਔਰ ਉਨਕੇ ਆਣੇ ਸੇ ਸ਼ਾਂਤੀ ਹੋਗੀ। ਸਮਯ ਲਗ ਸਕਤਾ ਹੈ ਲੇਕਿਨ ਜੋ ਸਤਿਗੁਰੂ ਜੀ ਨੇ ਕਹਾ ਹੈ ਵੋ ਬਾਤ ਆਵਸ਼ਯ ਸਤਯ ਹੋਗੀ। ਉਨਕੇ ਸਿਖੋਂ ਨੇ ਕਭੀ ਝੂਠ ਨਹੀਂ ਬੋਲਾ, ਮਰਨੇ ਸੇ ਨਹੀਂ ਡਰੇ, ਸ੍ਰੀ ਸਤਿਗੁਰੂ ਜੀ ਐਸੀ ਬਾਤ ਕੈਸੇ ਕਰ ਸਕਤੇ ਹੈਂ ?

ਮੁਝੇ ਬਹੁਤ ਪ੍ਰਸੰਨਤਾ ਹੈ ਸਵਾਮੀ ਆਤਮਾ ਸਰੂਪ ਜੀ ਨੇ ਹਮਾਰੇ ਸਾਥ ਕਿਤਨੇ ਘੰਟੇ ਬਿਤਾਏ, ਕਿਤਨੀ ਬਾਤੇਂ ਬਤਾਈ। ਇਸ ਸਥਾਨ ਪਰ ਜੋ ਸਤਸੰਗ ਹੋ ਰਹਾ ਹੈ ਯੇ ਸਬਸੇ ਅਛੀ ਬਾਤ ਹੈ। ਇਸਕਾ ਕਣ ਕਣ ਧੰਨਯ ਹੈ ਪੂਜਨੇ ਯੋਗ ਹੈ। ਪਰਮੁਖ ਸਵਾਮੀ ਜੀ ਨੇ ਬਹੁਤ ਕ੍ਰਿਪਾ ਕੀ ਹੈ ਜੋ ਅਪਨੇ ਜੈਸੇ ਔਰ ਸਾਧੂ ਬਨਾਏ ਹੈਂ ਔਰ ਠੀਕ ਤਰੀਕੇ ਸੇ ਦੁਨੀਆਂ ਕੋ ਭਗਵਾਨ ਕੀ ਤਰਫ ਲੇ ਜਾ ਰਹੇ ਹੈਂ।

ਹਮਾਰਾ ਨਿਸ਼ਾਨਾ ਹੈ ਕਿ ਮਨੁਸ਼ਯ ਕੇ ਸਰੀਰ ਮੇਂ ਆ ਕਰ, ਦੁਬਾਰਾ ਫਿਰ ਨ ਆਨਾ ਪੜੇ। ਇਸਕੋ ਖਤਮ ਕਰਨੇ ਕੇ ਲੀਏ, ਚੌਰਾਸੀ ਲਾਖ ਯੋਨੀ ਕੇ ਬਾਅਦ ਏਕ ਦਰਵਜ਼ਾ ਹੈ ਜਿਸ ਮੇ ਸੇ ਹਮਨੇ ਨਿਕਲ ਜਾਣਾ ਹੈ, ਫਿਰ ਇਸਮੇਂ ਨਹੀਂ ਆਣਾ।

ਮੁਝੇ ਸਵਾਮੀ ਜੀ ਸੇ ਮਿਲ ਕਰ ਬਹੁਤ ਖੁਸ਼ੀ ਹੁਈ ਹੈ। ਹਮ ਸਬ ਏਕ ਸੜਕ ਪਰ ਸੰਸਾਰ ਮੇਂ ਜਾ ਰਹੇ ਹੈਂ, ਬੇਸ਼ਕ ਸਾਰੀ ਦੁਨੀਆਂ ਹਮਾਰੇ ਸਾਥ ਹੈ, ਲੇਕਿਨ ਜਿਨਕਾ ਨਿਸ਼ਾਨਾ ਏਕ ਹੈ ਉਨਕਾ ਸੰਪਰਕ ਜ਼ਿਆਦਾ ਮਹੱਤਵਪੂਰਨ ਹੋ ਜਾਤਾ ਹੈ। ਹਮ ਸਬ ਮਿਲ ਕਰ ਦੁਨੀਆਂ ਕਾ ਉੱਧਾਰ ਕਰਨੇ ਕੇ ਲੀਏ ਏਕ ਸਾਥ ਚਲਤੇ ਰਹੇਂ। ਸਤਿਗੁਰੂ ਕ੍ਰਿਪਾ ਕਰੇ, ਹਮ ਯੇ ਸਮਝੇਂ, ਹਮ ਕੁਛ ਨਹੀਂ ਕਰ ਰਹੇ, ਯੇ ਸਭ ਹਮਾਰੇ ਸਤਿਗੁਰੂ ਕੀ ਕ੍ਰਿਪਾ ਸੇ ਹੋ ਰਹਾ ਹੈ।

ਕਲ ਹਮਾਰੇ ਦਿਵਾਨ ਮੇਂ ਏਕ ਸੰਗੀਤ ਸਭਾ ਹੁਈ। ਪੰਡਿਤ ਰਵੀ ਸ਼ੰਕਰ ਜੀ ਕਾ ਨਾਮ ਸਬ ਨੇ ਸੁਨਾ ਹੈ, ਵੋ ਭੀ ਹਮਾਰੇ ਪਾਸ ਆਏ। ਜੋ ਕੁਛ ਹਮਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਕੀ ਕ੍ਰਿਪਾ ਸੇ ਸੀਖਾ, ਉਨਕੋ ਸੁਨਾਯਾ। ਵੋ ਕਹਿਨੇ ਲਗੇ ਆਪ ਬਹੁਤ ਅੱਛਾ ਕਾਮ ਕਰ ਰਹੇ ਹੈਂ। ਮੈਨੇ ਕਹਾ – ਸਤਿਗੁਰੂ ਜੀ ਹਮ ਸੇ ਕਰਵਾ ਰਹੇ ਹੈਂ।

ਸਬ ਸੇ ਬੜੀ ਬਾਤ ਹੈ ਅਪਨੇ ਗੁਰੂ ਸੇ ਮੰਤ੍ਰ ਲੇ ਕਰ ਉਸ ਤਰੀਕੇ ਸੇ ਜਾਪ ਕਰਨਾ ਜੋ ਵਿਧੀ ਹੈ। ਉਸ ਸੇ ਹਮਾਰਾ ਪਾਰ ਉਤਾਰਾ ਹੋ ਸਕਤਾ ਹੈ। ਗੁਰਬਾਣੀ ਮੇ ਲਿਖਾ ਹੈ–

*ਜਿਸੁ ਨਾਮੁ ਰਿਦੈ ਸੋਈ ਵਡ ਰਾਜਾ।।*
*ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ।।*
*ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ।।*
*ਨਾਮ ਬਿਨਾ ਜਨਮੁ ਬਿਰਥਾ ਜਾਏ।।*

ਮੈਂ ਯਹੀ ਕਹਿ ਕਰ ਆਪ ਸੇ ਆਗਿਆ ਲੂੰਗਾ।।



# ਜੇ ਸਿੱਖ ਦੀ ਮਰਯਾਦਾ ਸਤਿਗੁਰ ਦੇ ਹੁਕਮ ਵਿਚ ਨਹੀਂ ਤਾਂ ਕੀ ਏ ?

ਸਾਧ ਸੰਗਤ ਨੇ ਬੜੀ ਕਿਰਪਾ ਕੀਤੀ ਏ, ਨੌਜਵਾਨਾਂ ਨੇ ਬਹੁਤ ਸੇਵਾ ਕੀਤੀ ਏ।। ਕਾਫੀ ਗਿਣਤੀ ਸੀ। ਜਪ ਪ੍ਰਯੋਗ ਵਿਚ ਹਿੱਸਾ ਲੈਣ ਵਾਲਿਆਂ ਉਪਰ ਇਸ ਤਰ੍ਹਾਂ ਹੀ ਸਤਿਗੁਰ ਕਿਰਪਾ ਕਰਨ। ਸਾਨੂੰ ਸਤਿਸੰਗ ਦਾ ਮੌਕਾ ਮਿਲੇ। ਅੱਜ ਸੱਚੇ ਪਾਤਸ਼ਾਹ ਜੀ ਦੇ ਉਪਦੇਸ਼ ਵਿਚ ਆਇਆ ਸੀ, ਤੁਸਾਂ ਸੁਣਿਆ ਏ, ਜੇ ਸਿਖ ਦੀ ਮਰਯਾਦਾ ਸਤਿਗੁਰੂ ਦੇ ਹੁਕਮ ਵਿਚ ਨਹੀਂ ਤਾਂ ਕੀ ਏ? ਤੁਸਾਂ ਇਹ ਗੱਲ ਕਰਕੇ ਵਖਾਈ ਏ। ਕਿਵੇਂ ਸਤਿਗੁਰੂ ਦੀ ਮਰਯਾਦਾ ਵਿੱਚ ਚਲਣਾ ਹੈ। ਅਗਾਂਹ ਵਾਸਤੇ ਚੰਗੀ ਤਰ੍ਹਾਂ ਤੁਸੀਂ ਉਦਮ ਕਰੋ। ਨੌਜਵਾਨਾਂ ਨੇ ਇਕ ਐਤਵਾਰ ਛਡ ਕੇ ਅਗਲੇ ਐਤਵਾਰ ਤੋਂ ਫੇਰ ਆਸਾ ਦੀ ਵਾਰ ਦਾ ਪ੍ਰੋਗਰਾਮ ਸ਼ੁਰੂ ਕਰਨਾ ਹੈ। ਤੁਹਾਨੂੰ ਦੱਸ ਦੇਣਗੇ, ਕਿਥੇ ਸ਼ੁਰੂ ਕਰਨਾ ਹੈ। ਇਨ੍ਹਾਂ ਨੂੰ ਉਤਸ਼ਾਹ ਦੇਵੋ। ਬੱਚਿਆਂ ਨੂੰ ਜਿਵੇਂ ਦੁਕਾਨਾਂ ਵਾਸਤੇ, ਵਿਹਾਰ ਵਾਸਤੇ, ਵਿਆਹ ਵਾਸਤੇ, ਕਪੜੇ ਲੀੜੇ ਵਾਸਤੇ ਤੁਸੀਂ ਉਦਮ ਦੇਂਦੇ ਹੋ ਓਸੇ ਤਰ੍ਹਾਂ ਹੀ ਸਤਿਸੰਗ ਲਈ ਉਦਮ ਦਿਓ।

*ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ।।*
*ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ।।*

ਇਨ੍ਹਾਂ ਨੂੰ ਸਾਧ ਸੰਗਤ ਵਾਲੇ ਪਾਸੇ ਉਤਸ਼ਾਹ ਦੇਵੋ, ਤਗੜੇ ਹੋ ਕੇ। ਇਹ ਕਹਿੰਦੇ ਹਨ, ਜਿਨ੍ਹਾਂ ਜਿਨ੍ਹਾਂ ਜਿਥੋਂ ਜਿਥੋਂ ਸਰੀਰਾਂ ਨੇ ਆਉਣਾ ਹੋਵੇਗਾ, ਉਨ੍ਹਾਂ ਲਈ ਟਰਾਂਸਪੋਰਟ ਦਾ ਪ੍ਰਬੰਧ ਵੀ ਕਰਾਂਗੇ, ਸਾਰਾ। ਸੋ ਕਿਰਪਾ ਕਰਕੇ ਇਨ੍ਹਾਂ ਦਾ ਸਾਥ ਦੇਵੋ, ਤਗੜੇ ਹੋ ਕੇ ਸਾਰੇ। ਆਸਾ ਦੀ ਵਾਰ ਦਾ ਕੀਰਤਨ ਹੋਇਆ ਕਰੇਗਾ ਸਵੇਰੇ ੫ ਤੋਂ ੭ ਵਜੇ ਤੱਕ।

ਹੌਲੀ-ਹੌਲੀ ਜਿਉਂ-ਜਿਉਂ ਮਰਯਾਦਾ ਛਡਦੇ ਜਾਨੇ ਆਂ ਆਪਾਂ ਨੀਵੇਂ ਚਲੇ ਜਾਂਦੇ ਹਾਂ। ਕਹਿੰਦੇ ਹਾਂ ਆਸਾ ਦੀ ਵਾਰ ਵਿਚ ਕਿਹੜੇ ਪੌਂਡ ਪਏ ਹੁੰਦੇ ਨੇ। ਪਰ ਇਹ ਇੱਕ ਐਸੀ ਚੀਜ਼ ਏ, ਸਤਿਗੁਰੂ ਪ੍ਰਤਾਪ ਸਿੰਘ ਸਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ, ਸੰਤ ਫੂਲਾ ਸਿੰਘ ਹੁਰੀਂ ਮੇਰੇ ਨਾਲੋਂ ਵੱਡੀ ਉਮਰ ਦੇ ਨੇ, ਬੀਮਾਰ ਵੀ ਨੇ, ਪਰ ਮੇਰੇ ਆਉਣ ਤੋਂ ਪਹਿਲਾਂ ਆਸਾ ਦੀ ਵਾਰ ਵਿਚ ਬਹਿ ਜਾਂਦੇ ਨੇ। ਸੋ ਇਸ ਚੀਜ਼ ਦਾ ਧਿਆਨ ਰਖੋ। ਤੜਕੇ ਉਠਨ ਦਾ ਜਤਨ ਕਰੋ। ੫ ਤੋਂ ੭ ਤੱਕ ਆਸਾ ਦੀ ਵਾਰ ਲੱਗਿਆ ਕਰੇਗੀ। ਸਾਧ ਸੰਗਤ ਉਦਮ ਕਰਕੇ ਜ਼ਰੂਰ ਦਰਸ਼ਨ ਦਿਆ ਕਰੇ।

# ਬਲਿਹਾਰੀ ਗੁਰਿ ਆਪਣੇ ਦਿਉਹਾੜੀ ਸਦ ਵਾਰ॥

ਸਾਧ ਸੰਗਤ ਜੀ ਤੁਸਾਂ ਸ਼ਬਦ ਸੁਣਿਆ ਹੈ -

*ਹਉ ਵਾਰਿ ਵਾਰਿ ਜਾਉ ਗੁਰ ਗੋਪਾਲ॥*

ਸੰਸਾਰੀ ਕਾਰਜਾਂ ਵਿਚੋਂ ਵਿਘਨ ਪੈਣ ਕਰਕੇ ਜਿਸਦੇ ਖਿਲਾਫ ਪੁਲਿਸ ਦੇ ਥਾਣਿਆਂ ਵਿਚ, ਡਿਪਟੀ ਕਮਿਸ਼ਨਰ ਦੇ ਦਫਤਰ ਵਿਚ ਤੇ ਫੇਰ ਪੰਜਾਬ ਸਰਕਾਰ ਅਤੇ ਭਾਰਤ ਸਰਕਾਰ ਦੇ ਦਫਤਰਾਂ ਵਿਚ ਪਲੰਦੇ ਬੱਝੇ ਪਏ ਹੋਣ ਤੇ ਫਿਰ ਕੋਈ ਰਾਜ ਸਰਕਾਰਾਂ ਦਾ ਵਜੀਰ ਜਾਂ ਭਾਰਤ ਸਰਕਾਰ ਦਾ ਕੋਈ ਵੱਡਾ ਅਫਸਰ, ਉਹਦੇ ਸਾਰੇ ਹੀ ਕੇਸ ਖਤਮ ਕਰ ਦੇਵੇ ਤਾਂ ਉਹ ਉਸ ਤੋਂ ਬੜਾ ਹੀ ਬਲਿਹਾਰ ਜਾਂਦਾ ਹੈ। ਇਹ ਸਾਡੇ ਦੋ ਚਾਰ ਦਸ ਸਾਲਾਂ ਦੇ ਜਿਹੜੇ ਕੇਸ ਨੇ ਉਹ ਖਤਮ ਹੋਣ ਨਾਲ ਇਹ ਮਾਨਸ ਉਹਦੇ ਤੋਂ ਕਿੰਨਾ ਕੁਰਬਾਨ ਜਾਂਦਾ ਹੈ। ਔਰ ਜਿਹੜਾ ਜਨਮਾਂ ਜਨਮਾਂ ਦੇ ਪਾਪ ਕਰਨ ਕਰਕੇ ਸਾਡੇ ਕਾਗਜ਼ ਦਰਗਾਹ ਵਿਚ ਖਰਾਬ ਪਏ ਨੇ, ਜਿਸ ਸਤਿਗੁਰੂ ਨੇ, ਉਹ ਪਾੜ ਦਿੱਤੇ ਹੋਣ ਤੇ ਫੇਰ ਉਹਦੇ ਤੋਂ ਉਹ ਸਿੱਖ ਕਿਉਂ ਕੁਰਬਾਨ ਨਾ ਜਾਵੇ ! ਉਹਦੇ ਤੋਂ ਉਹ ਜਰੂਰ ਵਾਰਨੇ ਜਾਂਦਾ ਹੈ ਜਦੋਂ ਉਹਨੂੰ ਪਤਾ ਲਗ ਜਾਂਦਾ ਹੈ ਕਿ ਮੇਰਾ ਐਹ ਕੰਮ ਐਡਾ ਵੱਡਾ ਹੋ ਗਿਆ ਹੈ। ਸਾਡਾ ਏਥੇ ਆਉਣ ਦਾ ਜੇਹੜਾ ਅਸਲ ਕਾਰਜ ਹੈ, ਉਹ ਇਹ ਹੀ ਹੈ। ਅੱਗੇ ਵੀ ਕਈ ਵੇਰਾਂ ਤੁਹਾਨੂੰ ਇਹ ਕਥਾ ਦੱਸੀ ਗਈ ਹੋਣੀ ਹੈ। ਸਿਆਲ ਆ ਰਿਹਾ ਹੈ, ਦਬਾ ਦਬ ਆ ਰਿਹਾ ਹੈ, ਇਸ ਨੂੰ ਰੋਕ ਨਹੀਂ ਸਕਦਾ ਕੋਈ। ਕਿਉਂਕਿ ਅਕਾਲ ਪੁਰਖ ਨੇ ਰਚਨਾ ਐਸੀ ਬਣਾਈ ਹੈ, ਉਸਨੇ ਜਿਹੜਾ ਕਾਇਦਾ ਬਣਾਇਆ ਹੈ, ਉਹਦੇ ਮੁਤਾਬਿਕ ਸੰਸਾਰ ਚਲਦਾ ਹੈ। ਤੇ ਉਹ ਜਦੋਂ ਆਪ ਵੀ ਸੰਸਾਰ ਉਤੇ ਆਉਂਦਾ ਹੈ-

*ਕਾਰਨ ਵੱਸ ਹੋਇਆ ਦੇਹੀ ਧਾਰੀ॥*

ਤੇ ਉਹ ਵੀ ਇਸ ਸੰਸਾਰ ਵਿਚ ਆ ਕੇ ਮਨੁਖਾਂ ਦੀ ਤਰ੍ਹਾਂ ਸਾਰਾ ਕੁਝ ਕਰਦਾ ਹੈ। ਇਹ ਸਿਆਲ ਜਿਹੜਾ ਹੁਣ ਆ ਰਿਹਾ ਹੈ, ਠੰਢ ਦੀ ਬਹਾਰ ਆ ਰਹੀ ਹੈ। ਇਹਦੇ ਵਿਚ ਗਰਮ ਕੱਪੜੇ ਨਾਲ ਸਾਡਾ ਪਾਲਾ ਹਟ ਸਕਦਾ ਹੈ।

ਹਜ਼ੂਰੋਂ ਸਾਹਿਬ ਦੇ ਬਜ਼ਾਰ ਵਿਚ ਇਕ ਸਰੀਰ ਪੈਸੇ ਮੰਗਦਾ ਫਿਰਦਾ ਹੈ। ਉਸਨੂੰ ਕਿਸੇ ਨੇ ਆਖਿਆ ਤੂੰ ਪੈਸੇ ਕਾਹਦੇ ਲਈ ਮੰਗਦਾ ਫਿਰਦਾ ਹੈਂ। ਆਂਹਦਾ ਹੈ ਮੈਨੂੰ ਪਾਲਾ ਲਗਦਾ ਹੈ, ਸਿਆਲ ਆ ਰਿਹਾ ਹੈ, ਮੈਂ ਲੋਈ ਬਣਾਉਣੀ ਹੈ। ਮੈਂ ਲੋਈ ਵਾਸਤੇ ਪੈਸੇ ਮੰਗਦਾ ਹਾਂ ਤੇ ਉਹ ਜਿਹੜਾ ਸੂਝਵਾਨ ਆਦਮੀ ਹੈ, ਆਖਦਾ ਹੈ ਕਿ ਤੂੰ ਇਹ ਦੱਸ ਕਿ ਤੂੰ ਪੈਸਾ ਪੈਸਾ ਮੰਗ ਕੇ ਲੋਈ ਕਿਸ ਤਰ੍ਹਾਂ ਬਣਾਵੇਂਗਾ, ਤੇਰਾ ਸਿਆਲ ਤੇ ਮੰਗਦਿਆਂ ਮੰਗਦਿਆਂ ਲੰਘ ਜਾਵੇਗਾ। ਥੋੜੇ ਜਿਹੇ ਤੇ ਤੈਨੂੰ ਪੈਸੇ ਹੁੰਦੇ ਨੇ ਦਿਹਾੜੀ ਦੇ। ਉਹ ਆਖਦਾ ਹੈ ਕਿ ਕਿਹੜਾ ਮੇਰੇ ਕੋਲ

ਬੈਂਕ ਦਾ ਬੈਲੈਂਸ ਹੈ ਜੋ ਮੈਂ ਓਥੋਂ ਲੈ ਲੈਣੇ ਨੇ। ਮੈਂ ਤੇ ਏਸੇ ਤਰ੍ਹਾਂ ਹੀ ਗੁਜ਼ਾਰਾ ਕਰਨਾ ਹੈ। ਉਹਨੇ ਆਖਿਆ, ਜਾ ਤੂੰ ਗੁਰੂ ਬਾਲਕ ਸਿੰਘ ਜੀ ਦੇ ਦਰਬਾਰ ਵਿਚ । ਓਥੇ ਸਭ ਚੀਜ਼ ਪਰਾਪਤ ਹੈ। ਉਹ ਸਤਿਗੁਰਾਂ ਦੇ ਕੋਲ ਨੂੰ ਜਾ ਰਿਹਾ ਹੈ, ਵਧਿਆ ਜਾ ਰਿਹਾ ਹੈ। ਇਕ ਸਿੱਖ ਰਾਹ ਵਿਚ ਬੈਠਾ ਹੈ ਉਹਦਾ ਨਾਂ ਸੰਤ ਸਿੰਘ ਲਿਖਿਆ ਹੈ। ਉਹ ਉਹਨੂੰ ਪੁੱਛਦਾ ਹੈ ਕਿ ਕਿਥੇ ਚੱਲਿਆ ਹੈਂ ਤੂੰ! ਆਖਦਾ ਹੈ ਗੁਰੂ ਬਾਲਕ ਸਿੰਘ ਜੀ ਕੋਲ।

ਦੋ ਪੰਗਤੀਆਂ ਸੰਤ ਧਿਆਨ ਸਿੰਘ ਹੁਰਾਂ ਨੇ ਲਿਖੀਆਂ ਨੇ ਜਦੋਂ ਰਾਏ ਸਿੰਘ ਨੂੰ ਭੇਜਿਆ ਹੈ ਹਜ਼ੂਰ ਸਾਹਿਬ, ਤੇ ਉਥੇ ਲਿਖਿਆ ਹੈ –

*ਤ੍ਰਿਓ ਦਸ ਸਿੰਘ ਰਾਇ ਸਿੰਘ ਸਮੇਤ ਥੇ ਤਬ ਗੁਰ ਢਿਗ ਮੁਕਤੀ ਹੇਤ..*

ਤੇਰਾਂ ਸਿੰਘ ਭਾਈ ਰਾਇ ਸਿੰਘ ਦੇ ਸਮੇਤ ਸਨ ਜਿਸ ਵੇਲੇ ਭਾਈ ਰਾਇ ਸਿੰਘ ਜੀ ਚਲੇ ਗਏ। ਭਾਵ ਪਿਛੋਂ ਬਾਰਾਂ ਰਹਿ ਗਏ। ਜੋ ਉਸ ਵੇਲੇ ਸਤਿਗੁਰੂ ਰਾਮ ਸਿੰਘ ਜੀ ਪਾਸ ਸਨ, ਕਾਹਦੇ ਵਾਸਤੇ ਸਨ ? ਕਿ ਸਾਨੂੰ ਸਿਆਲੀ ਕੱਪੜੇ ਮਿਲ ਜਾਣ ! ਹਾੜੀ ਕੱਪੜੇ ਮਿਲ ਜਾਣ ! ਸਾਨੂੰ ਟਰੈਕਟਰ ਮਿਲ ਜਾਏ, ਸਾਨੂੰ ਕੋਈ ਜ਼ਮੀਨ ਮਿਲ ਜਾਏ, ਸਾਨੂੰ ਕੋਈ ਪੁੱਤਰ ਮਿਲ ਜਾਏ, ਇਸ ਵਾਸਤੇ ਨਹੀਂ ਸਨ ਕਿ ਸਾਨੂੰ ਰੋਟੀ ਮਿਲੇ ਰੋਜ਼ ਦੋ ਵੇਲੇ ਢਿੱਡ ਭਰਕੇ ਖਾਣ ਨੂੰ। ਇਸ ਵਾਸਤੇ ਵੀ ਨਹੀਂ ਸਨ। ਉਹ ਇਸ ਵਾਸਤੇ ਓਥੇ ਰਹਿੰਦੇ ਸਨ ਸਤਿਗੁਰਾਂ ਕੋਲ ਕਿ ਸਾਡਾ ਜੰਮਣ ਮਰਨ ਦਾ ਇਹ ਗੇੜ ਕੱਟਿਆ ਜਾਏ। ਇਹੋ ਹੀ ਚੀਜ਼ ਸਾਡੇ ਅੱਖੋਂ ਪਰੋਖੇ ਹੋ ਗਈ ਹੈ। ਸਾਡੇ ਧਿਆਨ ਤੋਂ ਲਾਂਭੇ ਹੋ ਗਈ ਹੈ। ਇਸ ਵਾਸਤੇ ਸਾਨੂੰ ਤਕਲੀਫਾਂ ਆਉਂਦੀਆਂ ਨੇ। ਸਤਿਗੁਰਾਂ ਦੇ ਘਰ ਵਿਚ ਜਾ ਕੇ ਜਿਨ੍ਹਾਂ ਤੇ ਕ੍ਰਿਪਾ ਹੋ ਗਈ, ਉਹਨਾਂ ਦਾ ਜੰਮਣ ਮਰਨ ਦਾ ਜਿੰਦਰਾ ਟੁੱਟ ਗਿਆ, ਉਹੋ ਹੀ ਇਹ ਗੱਲ ਆਖ ਸਕਦੇ ਨੇ ਕਿ ਮੈਂ ਆਪਣੇ ਸਤਿਗੁਰੂ ਤੋਂ ਬਲਿਹਾਰ ਜਾਨਾਂ। ਆਸਾ ਦੀ ਵਾਰ ਵਿੱਚ ਰੋਜ਼ ਆਪਾਂ ਸੁਣਦੇ ਤੇ ਪੜ੍ਹਦੇ ਹਾਂ–

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ।।*

ਉਹਨੇ ਮੈਨੂੰ ਜ਼ਮੀਨ ਲੈ ਦਿੱਤੀ ਹੈ ਕਿ ਕੋਠੀ ਪਾ ਦਿੱਤੀ ਹੈ ਕਿ ਪ੍ਰਾਈਮ ਮਨਿਸਟਰ ਬਣਾ ਦਿੱਤਾ ਹੈ-

*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨਾ ਲਾਗੀ ਵਾਰ।।*

ਤੇ ਉਸ ਸਤਿਗੁਰੂ ਤੋਂ ਬਿਨ੍ਹਾਂ ਲਿਖਿਆ ਹੈ ਕਿ

*ਜੇ ਸਉ ਚੰਦਾ ਉਗਵਹਿ, ਸੂਰਜ ਚੜਹਿ ਹਜਾਰ।।*

*ਏਤੇ ਚਾਨਣ ਹੋਦਿਆਂ —*

ਸੌ ਚੰਦਰਮਾਂ ਉੱਗ ਪਵੇ ਅਤੇ ਹਜਾਰ ਸੂਰਜ ਹੋਵੇ, ਏਨੇ ਚਾਨਣ ਹੁੰਦਿਆਂ ਵੀ ਇਹ ਨਹੀਂ ਹੁੰਦਾ ਕਿ ਥੋੜਾ ਜਿਹਾ ਹੀ ਕੁਝ ਚਾਨਣ ਲਗ ਜਾਵੇ, ਘੁਸਮੁਸਾ ਜਿਹਾ ਹਨੇਰਾ ਹੀ ਹੋ ਜਾਵੇ। ਲਿਖਦੇ ਨੇ —

*ਗੁਰ ਬਿਨੁ ਘੋਰ ਅੰਧਾਰ।।*

ਹੱਥ ਪਸਾਰਿਆ ਨਜ਼ਰ ਨਹੀਂ ਆਉਂਦਾ। ਸੋ ਉਸ ਸਤਿਗੁਰੂ ਤੋਂ ਸਿੱਖ ਬਲਿਹਾਰ ਜਾਂਦਾ ਹੈ ਜੇਹੜਾ ਸਤਿਗੁਰੂ ਸਿੱਖ ਦਾ ਹਲਤ ਪਲਤ ਸਵਾਰਦਾ ਹੈ, ਉਸਦਾ ਜਨਮ ਮਰਨ ਕੱਟਦਾ

ਹੈ। ਜੇ ਸਤਿਗੁਰੂ ਇਹ ਕਿਰਪਾ ਕਰ ਦੇਵੇ ਕਿਸੇ ਸਿੱਖ ਉਤੇ। ਜਿਸ ਤਰ੍ਹਾਂ ਉਨ੍ਹਾਂ ਨੂੰ ਮਨਜ਼ੂਰ ਹੈ, ਤਾਂ ਉਹਦੇ ਵਾਸਤੇ ਉਸੇ ਤਰ੍ਹਾਂ ਹੁੰਦਾ ਹੈ। ਇਸ ਦੀ ਜੁਗਤ ਵੀ ਲਿਖ ਦਿੱਤਾ ਹੈ ਕਿ–

***ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ।।***

***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ।।***

ਉਹ ਭਗਤੀ ਕਰਨੀ ਜਿਹੜੀ ਸਤਿਗੁਰੂ ਨੂੰ ਮਨਜ਼ੂਰ ਹੋਵੇ

ਇਹ ਯਾਦ ਰਖਿਆ ਕਰੋ, ਚੇਤਾ ਰੱਖਿਆ ਕਰੋ ਐਸ ਵੇਲੇ ਕਲਜੁਗ ਦੀ ਹਨੇਰੀ ਆਈ ਹੋਈ ਹੈ। ਸਤਿਗੁਰੂ ਮਨ ਵਾਲਾ ਹੀ ਹੁੰਦਾ ਹੈ ਅਸਾਂ ਸਤਿਗੁਰਾਂ ਨੂੰ ਬਾਣੀ ਅਨੁਸਾਰ ਮੰਨਣਾ ਹੈ–

***ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ।।***

ਇਸ ਤੋਂ ਬਿਨਾਂ ਹੋਰ ਕੋਈ ਚਾਰਾ ਵੀ ਨਹੀਂ। ਸੋ ਇਹ ਭਗਤੀ ਕਰਨੀ, ਸਵੇਰੇ ਉੱਠਣਾ ਤੜਕੇ, ਜੰਗਲ ਪਾਣੀ ਜਾਣਾ, ਹੱਥ ਰੇਤੇ ਨਾਲ ਮਾਂਜਣੇ, ਸਣੇ ਕੇਸੀਂ ਇਸ਼ਨਾਨ ਕਰਨਾ, ਤੇ ਫੇਰ ਸਤਿਗੁਰਾਂ ਦੇ ਦੱਸੇ ਅਨੁਸਾਰ ਉਸ ਮੰਤ੍ਰ ਦਾ ਜਾਪ ਕਰਨਾ, ਜਿਸ ਵਾਸਤੇ ਲਿਖਿਆ ਹੈ ***ਮੰਤ੍ਰ ਦੀਓ ਗੁਰ ਕਾਨ।।***

ਸੋ ਇਹਦੇ ਨਾਲ ਹੀ ਸਾਡੀ ਮੁਕਤੀ ਹੈ। ਉਹ ਸੰਤ ਸਿੰਘ ਜੀ ਜਿਹੜੇ ਸਨ, ਉਹ ਉਸ ਮੰਗਤੇ ਨੂੰ ਪੁੱਛਦੇ ਨੇ ਕਿ ਕਾਹਦੇ ਵਾਸਤੇ ਚੱਲਿਆ ਹੈਂ, ਉਹ ਆਖਦਾ ਹੈ ਕਿ ਮੈਂ ਲੋਈ ਲੈਣੀ ਹੈ, ਇਸ ਵਾਸਤੇ ਗੁਰੂ ਬਾਲਕ ਸਿੰਘ ਜੀ ਕੋਲ ਚੱਲਿਆ। ਉਹ ਆਖਦੇ ਨੇ ਆ ਫਿਰ ਮੇਰੇ ਕੋਲੋਂ ਲੈ ਲੈ। ਸੰਤਾਂ ਨੇ ਲਾਹ ਕੇ ਆਪਣੇ ਉੱਤੋਂ, ਭੂਰਾ ਉਹਨੂੰ ਦੇ ਦਿੱਤਾ। ਅਵਸਥਾ ਵੇਖਣ ਵਾਲੀ ਹੈ ਕਿ ਸਾਡੀ ਕੀ ਹੈ? ਤੇ ਜਿਨ੍ਹਾਂ ਦੀ ਅਸੀਂ ਕਥਾ ਪੜ੍ਹਦੇ ਹਾਂ ਉਹਨਾਂ ਦੀ ਕੀ ਹੈ। ਉਂਜ ਅਸੀਂ ਪੜ੍ਹਦੇ ਹੀ ਨਹੀਂ। ਅਸੀਂ ਨਾਵਲ ਪੜ੍ਹਦੇ ਹਾਂ ਜਾਂ ਹੋਰ ਕੋਈ ਚੀਜ਼ਾਂ ਪੜ੍ਹਦੇ ਹਾਂ। ਸਾਰੀ ਦਿਹਾੜੀ ਹੱਥ ਕਾਰਖਾਨੇ ਵਿਚ ਕਾਲੇ ਕਰਦੇ ਹਾਂ ਜਾਂ ਪੈਰਾਂ ਨਾਲ ਸੱਪ ਜ਼ਮੀਨਾਂ ਵਿਚ ਲਤਾੜਦੇ ਫਿਰਦੇ ਹਾਂ, ਪੋਹ ਦੀਆਂ ਰਾਤਾਂ ਵਿਚ, ਐਥੋਂ ਐਥੋਂ ਤੱਕ ਗੋਡਿਆਂ ਤੱਕ ਪਾਣੀ ਵਿਚ, ਖਾਲ ਵਿਚ ਖਲੋ ਕੇ ਲੱਤਾਂ ਦਾ ਰੰਗ ਭਾਂਵੇ ਬਦਲ ਜਾਵੇ ਅਸੀਂ ਦੁਨੀਆਵੀ ਪ੍ਰਾਪਤੀ ਤੇ ਖੁਸ਼ੀ ਵਾਸਤੇ ਦਿਨ ਰਾਤ ਕੰਮ ਕਰਦੇ ਹਾਂ। ਪਰ ਉਸ ਸਿੱਖ ਦੀ ਗੱਲ ਸੁਣੋ। ਲੋਈ ਲੈ ਕੇ ਮੰਗਤਾ ਆਖਦਾ ਹੈ, ਹੇ ਸੱਚੇ ਪਾਤਸ਼ਾਹ ! ਇਹਨੂੰ ਏਦੂੰ ਵਧੀਆ ਭੂਰਾ ਅਗਲੇ ਜਨਮ ਵਿਚ ਮਿਲੇ। ਉਹ ਜਿਸ ਵੇਲੇ ਆਸ਼ੀਰਵਾਦ ਦੇਣ ਲੱਗਾ ਤਾਂ ਸੰਤਾਂ ਨੇ ਫੜ ਕੇ ਲੋਈ, ਉਹਦੇ ਉਤੋਂ ਲਾਹ ਲਈ। ਗੁਰੂ ਬਾਲਕ ਸਿੰਘ ਜੀ ਅੰਤਰਜਾਮੀ ਸਨ, ਸਾਹਮਣੇ ਵੇਖਦੇ ਸਨ। ਉਹਨਾਂ ਆਖਿਆ ਬਈ ਸੰਤ ਸਿੰਘ ਜੀ ਸੌਦਾ ਨਹੀਂ ਬਣਿਆ ਆਖਦਾ ਹੈ, ਜੀ ਨਹੀਂ ਬਣਿਆ। ਅਖੇ ਕਿਉਂ ਨਹੀਂ ਬਣਿਆ ? ਆਖਦਾ ਹੈ ਜੀ ਗੱਲ ਇਹ ਹੈ, ਮੈਂ ਇਹਨੂੰ ਲੋਈ ਦਿੱਤੀ ਹੈ। ਤੁਹਾਡੇ ਕੋਲ ਆਇਆ ਸੀ, ਤੁਹਾਡੇ ਦਰਬਾਰ ਵਿੱਚ ਲੋਈ ਲੈਣ ਵਾਸਤੇ। ਇਹ ਲੋਈ ਲੈਕੇ ਤੁਰ ਜਾਵੇ ਤੇ ਮੇਰਾ ਸੌਦਾ ਬਣ ਜਾਂਦਾ। ਜਦੋਂ ਇਹ ਮੈਨੂੰ ਆਸ਼ੀਰਵਾਦ ਦੇਂਦਾ ਹੈ ਕਿ ਤੈਨੂੰ ਏਦੂੰ ਵਧੀਆ ਕੰਬਲ ਦੂਸਰੇ ਜਨਮ ਵਿਚ ਮਿਲੇ।

ਹੇ ਸੱਚੇ ਪਾਤਸ਼ਾਹ ! ਮੈਂ ਤੇਰੇ ਦਰਬਾਰ ਵਿੱਚ ਇਸ ਵਾਸਤੇ ਆਇਆ ਹਾਂ ਕਿ ਮੇਰਾ

ਜੰਮਣ ਮਰਨ ਕੱਟਿਆ ਜਾਵੇ। ਹੁਣ ਮੈਂ ਇਹਦੀ ਲੋਈ ਲੈਣ ਵਾਸਤੇ ਫੇਰ ਜਨਮ ਧਾਰਾਂ ਇਸ ਸੰਸਾਰ ਵਿੱਚ।

ਇਹ ਹੈ ਸਿੱਖ ਦੀ ਸੇਧ, ਜਿਹਦਾ ਧਿਆਨ ਇਸ ਪਾਸੇ ਹੋਵੇ, ਉਹ ਤੇ ਪ੍ਰਾਪਤ ਕਰ ਲੈਂਦਾ ਹੈ। ਸੋ ਮੈਂ ਤੁਹਾਨੂੰ ਅਰਜ਼ ਤੇ ਇਹ ਕਰਨੀ ਸੀ, ਕਿ ਅੱਜ ਤੇ ਕੱਲ੍ਹ ਦੋ ਦਿਨ ਜਿਹੜੇ ਸਰੀਰ ਤੁਸੀਂ ਏਥੇ ਆਏ ਹੋ ਮਾਈਆਂ ਵੀ ਸਿੰਘ ਵੀ, ਇਹ ਵੈਸੇ ਸਾਡਾ ਰੋਜ਼ ਦਾ ਕੰਮ ਹੈ। ਮੈਂ ਹੁਣ ਤੁਹਾਨੂੰ ਸਿਰਫ਼ ਦੋ ਦਿਨ ਵਾਸਤੇ ਆਖਣ ਲੱਗਾਂ ਕਿ ਢਾਈ ਮਾਲਾ ਭਜਨ ਦੀਆਂ, ਜਿਹੜਾ ਇੱਕ ਘੰਟਾ ਨਾਮ ਸਿਮਰਨ ਹੈ,–ਇਸ ਤੋਂ ਬਿਨਾਂ ਇੱਕ ਭਗੌਤੀ ਦੀ, ਅੱਜ ਤੇ ਏਨੀਆਂ ਹੀ ਕੱਲ੍ਹ ਨੂੰ। ਇਹ ਦੋ ਦਿਨ ਤੇ ਫੇਰੋ ਤੁਸੀਂ ਤਕੜੇ ਹੋ ਕੇ। ਤੁਸੀਂ ਜਿੰਨੇ ਆਏ ਹੋ, ਤੁਸੀਂ ਇਹ ਨਿਯਮ ਕਰੋ ਕਿ ਤੁਸਾਂ ਇਹ ਜ਼ਰੂਰ ਫੇਰਨੀਆਂ। ਉਦਮ ਕਰੋ ਇਸ ਤੋਂ ਇਲਾਵਾ ਵੀ, ਇਹ ਰਸਨਾ ਜਿਹੜੀ ਹੈ, ਇਹ ਘੱਟੋ ਘੱਟ ਦੋ ਦਿਨ ਲਈ ਨਾਮ ਸਿਮਰਨ ਵਾਸਤੇ ਚੱਲੇ। ਈਰਖਾ, ਬਖੀਲੀ, ਚੁਗਲੀ, ਨਿੰਦਿਆ ਵਾਸਤੇ ਰਸਨਾ ਨਾ ਚੱਲੇ ਤਾਂਕਿ ਤੁਹਾਡੇ ਦਰਗਾਹ ਦੇ ਖਰਾਬ ਕਾਗਜ਼ ਪਾਟ ਸਕਣ।





# ਭਜਨ ਕਰਨ ਨਾਲ ਉਮਰ ਵਧਦੀ ਹੈ

ਭਜਨ ਕਰਿਆ ਕਰੋ। ਜਿਨ੍ਹਾਂ ਨੇ ਮੰਤ੍ਰ ਨਹੀਂ ਲਿਆ ਉਹ ਲੈ ਲੈਣ। ਜਿਸ ਤਰ੍ਹਾਂ ਦਾਲ ਰੋਟੀ ਸਾਡੇ ਲਈ ਜ਼ਰੂਰੀ ਹੈ, ਭਜਨ ਬਾਣੀ ਵੀ ਸਾਡੀ ਦਾਲ ਰੋਟੀ ਹੈ। ਜਿੰਨੇ ਜਿੰਨੇ ਘਰ ਦੇ ਜੀਅ ਹੋ ਓਨੇ ਘੰਟੇ ਭਜਨ ਹਰ ਰੋਜ਼ ਜ਼ਰੂਰ ਹੋਣਾ ਚਾਹੀਦਾ ਹੈ। ਜਦੋਂ ਬੱਚਾ ਜਨਮ ਲਵੇ ਤਾਂ ਉਸਦੇ ਹਿੱਸੇ ਦਾ ਭਜਨ ਇਕ ਘੰਟਾ ਉਸਦੇ ਮਾਤਾ ਪਿਤਾ ਕਰਨ। ਜਦੋਂ ਵੱਡਾ ਹੋ ਜਾਵੇ ਤਾਂ ਉਸਨੂੰ ਆਖੋ, ਕਾਕਾ! ਹੁਣ ਤਕ ਅਸੀਂ ਤੇਰੇ ਵੰਡੇ ਦਾ ਭਜਨ ਕਰਦੇ ਰਹੇ ਹਾਂ ਹੁਣ ਤੂੰ ਖੁਦ ਕਰਿਆ ਕਰ। ਇਕ ਘੰਟੇ ਤੋਂ ਇਲਾਵਾ ਜਦੋਂ ਵੀ ਤੁਸੀਂ ਵੇਹਲੇ ਹੁੰਦੇ ਹੋ, ਤੁਹਾਡੀ ਰਸਨਾ ਜਿਸ ਵੇਲੇ ਵੇਹਲੀ ਹੁੰਦੀ ਹੈ ਭਜਨ ਕਰੋ। ਹਰ ਵੇਲੇ ਰਸਨਾ ਚਲਦੀ ਰਹੇ।

ਆਪਸ ਵਿਚ ਬੈਠਕੇ ਚਰਚਾ ਕਰਿਆ ਕਰੋ ਕਿ ਨਾਮ ਸਿਮਰਨ ਚ ਚਿਤ ਲਗਦਾ ਹੈ ਕਿ ਨਹੀਂ, ਜਾਂ ਕਿੰਨਾ ਭਜਨ ਬਾਣੀ ਕਰਦੇ ਹੋ ਇਕ ਦੂਜੇ ਨੂੰ ਪੁੱਛਿਆ ਕਰੋ। ਇਸ ਨਾਲ ਖੋਟੀ ਮਤ ਚਲੀ ਜਾਂਦੀ ਹੈ। ਜਿਸ ਤਰ੍ਹਾਂ ਇਕ ਮਨ ਹੋਕੇ ਹਿਸਾਬ ਕਿਤਾਬ ਕਰਦੇ ਹੋ ਏਸੇ ਤਰ੍ਹਾਂ ਭਜਨ ਕਰਨ ਦੀ ਕੋਸ਼ਿਸ਼ ਕਰਿਆ ਕਰੋ। ਵਿਦੇਸ਼ 'ਚ ਮਨੋਵਿਗਿਆਨੀਆਂ ਨੇ ਮਨੁੱਖਾਂ 'ਤੇ ਆਧੁਨਿਕ ਮਸ਼ੀਨਾਂ ਲਗਾ ਕੇ ਇਹ ਤਜਰਬਾ ਕੀਤਾ ਹੈ ਕਿ ਜਦੋਂ ਉਹ ਵਿਹਾਰਕ ਗੱਲਾਂ ਕਰਦੇ ਹਨ ਤਾਂ ਉਹਨਾਂ ਦਾ ਦਿਮਾਗ ੫% ਕੰਮ ਕਰਦਾ ਹੈ। ਜਦੋਂ ਉਹਨਾਂ ਭਗਤੀ ਕਰਨ ਵਾਲਿਆਂ ਨੂੰ ਭਗਤੀ ਕਰਦਿਆਂ ਮਸ਼ੀਨਾਂ ਲਗਾਈਆਂ ਤਾਂ ਉਹਨਾਂ ਦਾ ਦਿਮਾਗ ੯੫% ਕੰਮ ਕਰ ਰਿਹਾ ਸੀ।

ਜਿੰਨੇ ਸਵਾਸ ਪਿਛੋਂ ਲਿਖੇ ਗਏ ਹਨ ਸਵਾਸ ਓਨੇ ਹੀ ਰਹਿਣੇ ਨੇ। ਕੰਮ ਕਾਰ, ਵਿਹਾਰ ਕਰਦਿਆਂ ਸਵਾਸ ਤੇਜ ਹੋ ਜਾਂਦੇ ਹਨ ਪਰ ਭਜਨ ਕਰਨ ਨਾਲ, ਸਿਮਰਨ ਕਰਨ ਨਾਲ ਸਵਾਸ ਦੀ ਗਤੀ ਘਟ ਜਾਂਦੀ ਹੈ। ਸੋ ਭਜਨ ਕਰਨ ਨਾਲ ਉਮਰ ਵਧ ਜਾਂਦੀ ਹੈ ਨਾਲੇ ਚੰਗੀ ਹੋ ਜਾਂਦੀ ਹੈ। ਇਹ ਮਨੁੱਖਾ ਦੇਹ ਐਵੇਂ ਨਹੀਂ ਮਿਲੀ, ਲਿਖਿਆ ਹੈ-

*ਗੁਰ ਸੇਵਾ ਤੇ ਭਗਤਿ ਕਮਾਈ।।*
*ਤਬ ਇਹ ਮਾਨਸ ਦੇਹੀ ਪਾਈ।।*

ਫਿਰ ਲਿਖਿਆ ਹੈ–

*ਭਈ ਪਰਾਪਤਿ ਮਾਨੁਖ ਦੇਹੁਰੀਆ।।*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।।*
*ਅਵਰਿ ਕਾਜ ਤੇਰੈ ਕਿਤੈ ਨ ਕਾਮ।।*
*ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।।*

ਸੋ ਸਾਰੇ ਤੜਕੇ ਉਠੋ, ਇਸ਼ਨਾਨ ਕਰਕੇ ਭਜਨ ਕਰਿਆ ਕਰੋ। ਜਿੰਨੀ ਕੋਈ ਕਮਾਈ ਕਰਦਾ ਹੈ ਉਹਦਾ ਓਨਾ ਹੀ ਜ਼ਿਆਦਾ ਸਵਾਦ ਆਉਂਦਾ ਹੈ। ਲੜਾਈ ਝਗੜੇ ਤੋਂ ਬਚੋ। ਭਜਨ ਕਰਕੇ, ਬਾਣੀ ਪੜ੍ਹ ਕੇ, ਅਰਦਾਸ ਕਰੋ ਕਿ ਸਾਡਾ ਜਨਮ ਮਰਨ ਕੱਟਿਆ ਜਾਵੇ।

ਮਾਸ, ਸ਼ਰਾਬ, ਅੰਡਾ ਜਿਹੜੇ ਵਰਤਦੇ ਹਨ ਉਹ ਛਡੋ, ਬਾਜ਼ਾਰ ਦੀਆਂ ਚੀਜਾਂ ਖਾਣੀਆਂ ਛਡੋ, ਘਰ ਦੀ ਦਾਲ ਰੋਟੀ ਸਭ ਤੋਂ ਚੰਗੀ ਹੈ ਉਹ ਖਾਓ।

*ਨਰੂ ਮਰੈ ਨਰੁ ਕਾਮਿ ਨ ਆਵੈ*
*ਪਸੂ ਮਰੈ ਦਸ ਕਾਜ ਸਵਾਰੈ।।*

ਜੇ ਭਜਨ ਕਰੇ ਬੰਦਾ ਫਿਰ ਉਹ ਸਭ ਤੋਂ ਉੱਚਾ ਹੈ।

*ਅਵਰ ਜੋਨਿ ਤੇਰੀ ਪਨਿਹਾਰੀ।।*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ।।*

ਹੁਣ ਅਮਰੀਕਾ, ਕਨੇਡਾ ਵਿਚ ਬਹੁਤ ਸਾਰੇ ਵੈਜੀਟੇਰੀਅਨ ਬਣਦੇ ਜਾ ਰਹੇ ਹਨ। ਯੋਗੀ ਹਰਭਜਨ ਸਿੰਘ ਖਾਲਸਾ ਪਹਿਲਾਂ ਕਸਟਮ ਵਿਭਾਗ ਵਿਚ ਨੌਕਰੀ ਕਰਦੇ ਸਨ ਹੁਣ ਉਹ ਅਮਰੀਕਾ ਰਹਿੰਦੇ ਹਨ। ਉਹਨਾਂ ਗੋਰਿਆਂ ਨੂੰ ਸਿੱਖ ਬਣਾਇਆ ਹੈ। ਉਹ ਗੋਰੇ ਮਾਸ ਸ਼ਰਾਬ ਨਹੀਂ ਖਾਂਦੇ ਪੀਂਦੇ ਭਜਨ ਕਰਦੇ ਹਨ, ਗੁਰਬਾਣੀ ਦਾ ਪਾਠ ਕਰਦੇ ਹਨ। ਉਹਨਾਂ ਦੇ ਬੱਚੇ ਮਸੂਰੀ ਪੜ੍ਹਦੇ ਹਨ ਜਦੋਂ ਉਹਨਾਂ ਨੂੰ ਪਤਾ ਲਗਾ ਕਿ ਉਹਨਾਂ ਦੇ ਨਾਲ ਦੂਸਰੇ ਬੱਚੇ ਵੈਜੀਟੇਰੀਅਨ ਨਹੀਂ ਤਾਂ ਉਹਨਾਂ ਬੱਚਿਆਂ ਨੇ ਉਹਨਾਂ ਨਾਲ ਖਾਣਾ ਅਤੇ ਬੋਲਣਾ ਛੱਡ ਦਿੱਤਾ।

ਮਾਤਾ ਜੀਵਨ ਕੌਰ ਜੀ ਦੁਧ ਵਿਚ ਗੁੜ-ਸ਼ਕਰ ਪਾ ਕੇ ਕਿੱਕਰ ਦੀ ਦਾਤਨ ਨਹੀ ਸਨ ਫੇਰਨ ਦੇਂਦੇ। ਕਿਉਂਕਿ ਕਿੱਕਰ ਦੇ ਸੱਕ ਤੇ ਗੁੜ ਸ਼ਰਾਬ ਬਨਾਉਣ ਦੀ ਵਰਤੋਂ ਵਿਚ ਆਉਂਦੇ ਹਨ।





# ਹਰਿ ਕਾ ਨਾਮੁ ਜਪਹੁ ਜੀਅ ਸਦਾ

ਸਾਰੇ ਗੱਜ ਕੇ ਆਖੋ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ 'ਚ ਆਉਂਦਾ ਹੈ, ਜਿਹੜਾ ਸਵਾ ਪਹਿਰ ਰਾਤ ਰਹਿੰਦੀ ਦੇ ਉਠ ਕੇਸੀ ਇਸ਼ਨਾਨ ਕਰਕੇ ਭਜਨ ਕਰਦਾ ਹੈ ਉਹਨੂੰ ਸਵਾ ਮਣ ਮੋਤੀ ਦਾਨ ਦਾ ਫਲ ਮਿਲਦਾ ਹੈ। ਅਸੀਂ ਆਪਣੇ-ਆਪਣੇ ਘਰਾਂ ਵਿਚ ਝਾਤੀ ਮਾਰੀਏ ਕਿ ਅਸੀਂ ਕਿੰਨੇ ਵਜੇ ਉਠਦੇ ਹਾਂ। ਅੰਮ੍ਰਿਤ ਵੇਲੇ ੪ ਵਜੇ ਤਕ ਘਰਾਂ ਵਿਚ ਕੋਈ ਸੁੱਤਾ ਪਿਆ ਨਾ ਹੋਵੇ। ਪੁਰਾਣੇ ਨਾਮਧਾਰੀ ਸਿੱਖ ਸਨ ਉਹ ਪਹਿਲੀ ਰਾਤ ਕੰਮ ਕਾਰ ਤੋਂ ਵਿਹਲੇ ਹੋ ਸੌਂਦੇ ਸਨ ਫਿਰ, ਤੜਕੇ ਉਠ ਕੇ ਭਜਨ ਕਰਦੇ ਸਨ। ਉਹ ਸਤਿਗੁਰੂ ਨੂੰ ਚੰਗੇ ਲਗਦੇ ਸਨ—

***ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰ ਸਿਖੁ ਗੁਰੂ ਮਨਿ ਭਾਵੈ।।***

ਗੁਰੂ ਦਾ ਹੁਕਮ ਸੁਣਨ ਦਾ ਮੌਕਾ ਮਿਲਣਾ ਬੜਾ ਔਖਾ ਹੈ। ਸਵਾਸ ਸਵਾਸ ਨਾਮ ਜਪਣਾ ਤਾਂ ਹੋਰ ਵੀ ਔਖਾ ਹੈ। ਪੁਰਾਣੇ ਸਿੱਖਾਂ ਨੇ ਸਵਾਸ ਸਵਾਸ਼ ਨਾਮ ਜਪਣ ਨੂੰ ਪੂਰਾ ਕਰਕੇ ਵਿਖਾਇਆ। ***ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।।***

ਇਸ ਵਾਸਤੇ ਉਹ ਆਪਣੀ ਲੜਕੀ ਵੱਲੋਂ ਸਕੇ ਚਾਚੇ ਦੀ ਪੈਲੀ ਦਾ ਲਿਆਂਦਾ ਸਾਗ ਰਿੱਝਿਆ ਹੋਇਆ ਉਹਦੇ ਘਰ ਦੇ ਕੇ ਆਏ ਕਿਉਂਕਿ ਉਹ ਬਿਗਾਨੀ ਅੰਸ ਸੀ।

ਤੁਸੀਂ ਨਾਮਧਾਰੀ ਸਾਹਿਤ, ਸਤਿਗੁਰੂ ਬਿਲਾਸ, ਜਸ ਜੀਵਨ ਆਦਿ ਦੀ ਚਰਚਾ ਘਰਾਂ ਵਿਚ ਕਰਿਆ ਕਰੋ। ਤੁਸੀਂ ਮੁਰੱਬਿਆਂ ਦੇ ਮਾਲਕ ਹੋ, ਤੁਹਾਡੇ ਮੁੰਡੇ ਵਕੀਲ, ਡਾਕਟਰ ਬਣਨ ਜਾਂ ਹੋਰ ਕੁਝ ਬਣਨ ਪਰ ਸਭ ਤੋਂ ਪਹਿਲਾਂ ਸਿੱਖ ਜ਼ਰੂਰ ਬਣਨ।

ਤੁਸੀਂ ਆਪ ਨਾਮ ਜਪੋ, ਬੱਚਿਆਂ ਨੂੰ ਏਸ ਪਾਸੇ ਲਾਓ। ਇਕ ਗੁਰਨਾਮ ਸਿੰਘ ਹੈ, ਉਹ ਹੁਣ ਸਾਡੇ ਕੋਲ ਸ੍ਰੀ ਭੈਣੀ ਸਾਹਿਬ ਰਹਿੰਦਾ ਹੈ। ਕੁਝ ਸਾਲ ਪਹਿਲਾਂ ਉਹ ਤਿੰਨ ਵੇਰ ਕਨੇਡਾ ਗਿਆ, ਤਿੰਨ ਵੇਰ ਹੀ ਉਸਨੂੰ ਓਥੋਂ ਵਾਪਸ ਭੇਜ ਦਿੱਤਾ ਗਿਆ। ਮੇਰੇ ਕੋਲ ਬੜੇ ਆਉਂਦੇ ਨੇ ਕਿ ਮੇਰੇ ਲੜਕੇ ਨੂੰ ਵਿਦੇਸ਼ ਭੇਜ ਦੇਵੋ। ਏਜੰਟ ਏਨੇ ਪੈਸੇ ਖਾ ਗਿਆ ਹੈ ਆਦਿ ਪਰ ਅਸਲ ਕੰਮ ਭਜਨ ਬਾਣੀ ਤੇ ਸਾਧ ਸੰਗਤ ਵਾਲਾ ਭੁਲਦੇ ਜਾਂਦੇ ਹਾਂ।

ਆਸਾ ਦੀ ਵਾਰ ਵਿਚ ਬਹੁਤ ਘਟ ਸਰੀਰ ਆਏ ਹਨ। ਜੇ ਸਿਨਮੇ ਜਾਣਾ ਹੋਵੇ ਤਾਂ ਲਾਈਨਾਂ ਲਗ ਜਾਦੀਆਂ ਹਨ। ਆਸਾ ਦੀ ਵਾਰ ਦਾ ਭੋਗ ਜਦੋਂ ਕੀੜੀ ਤੁਰਦੀ ਦਿਸੇ, ਉਸ ਵਕਤ ਪੈ ਜਾਣਾ ਚਾਹੀਦਾ ਹੈ ਤਾਂ ਕਿ ਧਿਆਨ ਪਾਸੇ ਨਾ ਜਾਵੇ। ਨਾਮ ਜਪਣ ਵਾਲੇ ਪਾਸੇ ਲਗੋ, ਇਸ ਪਾਸੇ ਉਦਮ ਕਰੋ। ਗੁਰਬਾਣੀ ਵਿਚ ਲਿਖਿਆ ਹੈ—

***ਸਗਲ ਉਦਮ ਮਹਿ ਉਦਮੁ ਭਲਾ।। ਹਰਿ ਕਾ ਨਾਮੁ ਜਪਹੁ ਜੀਅ ਸਦਾ।।***

# ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ

ਸਾਰੇ ਗੱਜ ਕੇ ਆਖੋ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ। ਸ੍ਰ. ਤਰਸੇਮ ਸਿੰਘ ਨੇ ਤੁਹਾਨੂੰ ਬੜਾ ਕੁਝ ਦਸਿਐ। ਸਤਿਗੁਰੂ ਕਿਰਪਾ ਕਰਨ ਜਿਸ ਤਰ੍ਹਾਂ ਇਹਨਾਂ ਆਖਿਆ ਹੈ ਅਸੀਂ ਉਸ ਤਰ੍ਹਾਂ ਦੇ ਬਣ ਸਕੀਏ। ਸਤਿਗੁਰੂ ਰਾਮ ਸਿੰਘ ਜੀ ਜੋ ਕੁਝ ਕੀਤਾ ਉਹ ਬੇਮਿਸਾਲ ਹੈ। ਇਹ ਸਮੇਂ ਸਮੇਂ ਅਨੁਸਾਰ ਹੁੰਦਾ ਹੈ।

ਪਹਿਲੇ ਪੰਜ ਗੁਰੂ ਸਾਹਿਬਾਨ ਨੇ ਤਲਵਾਰ ਨਹੀਂ ਚੁੱਕੀ, ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਤਲਵਾਰ ਫੜੀ। ਸਤਵੇਂ, ਅਠਵੇਂ, ਨੌਂਵੇਂ ਫਿਰ ਮਾਲਾ ਤੋਂ ਕੰਮ ਲਿਆ, ਦਸਵੇਂ ਪਾਤਸ਼ਾਹ ਨੇ ਸ਼ਸਤਰ ਧਾਰਨ ਕੀਤੇ ਤੇ ਖਾਲਸੇ ਨੂੰ ਸ਼ਸਤਰ ਧਾਰਨ ਕਰਨ ਲਈ ਕਿਹਾ। ਉਹਨਾਂ ਦਾ ਆਪਣਾ ਢਾਈ ਮਣ ਪੱਕੇ ਦਾ ਕਮਰ ਕੱਸਾ ਹੁੰਦਾ ਸੀ। ਪਰ ਗੁਰੂ ਗੋਬਿੰਦ ਸਿੰਘ ਜੀ ਅਕਾਲ ਪੁਰਖ ਦੇ ਭਾਣੇ ਵਿਚ ਰਹੇ, ਸਾਰਾ ਪਰਵਾਰ ਦੇਸ਼ ਧਰਮ ਲਈ ਵਾਰ ਦਿੱਤਾ। ਜੇ ਉਹ ਚਾਹੁੰਦੇ ਤਾਂ ਅੱਖ ਦੇ ਫੋਰ ਵਿਚ ਮੁਗਲਾਂ ਦਾ ਨਾਸ ਕਰ ਸਕਦੇ ਸਨ ਪਰ ਨਹੀਂ, ਉਹਨਾਂ ਭਾਣੇ ਵਿਚ ਰਹਿਕੇ ਸਾਰੇ ਕਸ਼ਟ ਝੱਲੇ।

ਏਥੇ ਸਾਧ ਸੰਗਤ ਵਿਚ ਆਉਣ ਦਾ ਸਾਡਾ ਮਤਲਬ ਹੈ, ਸਾਡਾ ਜਨਮ ਸੁਧਰ ਜਾਏ, ਸਾਨੂੰ ਫੇਰ ਚੌਰਾਸੀ ਦੇ ਗੇੜ ਵਿਚ ਨਾ ਪੈਣਾ ਪਵੇ। ਸੋ ਜਿਹੜੇ ਮਾਸ ਸ਼ਰਾਬ ਵਰਤ ਲੈਂਦੇ ਨੇ ਉਹ ਛੱਡ ਕੇ ਭਜਨ ਪੁੱਛ ਲੈਣ ਤੇ ਉਸਦਾ ਜਾਪ ਕਰਿਆ ਕਰਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਨੂੰ ਸਿਧਾ ਰੱਬ ਨਾਲ ਲਾਇਆ, ਨਾਮ ਜਪਣ ਲਈ ਹੁਕਮ ਕੀਤਾ। ਉਹਨਾਂ ਪੰਡਤ ਰਾਮ ਨਾਰਾਇਣ ਨੂੰ ਬ੍ਰਹਮ ਦਾ ਬੋਧ ਕਰਵਾਇਆ ਜਿਹਨਾਂ ਬਾਅਦ ਵਿਚ ਸੰਸਕ੍ਰਿਤ ਵਿਚ ਇਕ ਗ੍ਰੰਥ ਦੀ ਰਚਨਾ ਕੀਤੀ।

ਪਹਿਲੇ ਸਵਾ ਲੱਖ ਪਾਠ ਪੂਰੇ ਹੋ ਗਏ ਨੇ, ਅਗਾਂਹ ਫਿਰ ਸ਼ੁਰੂ ਨੇ, ਉਹਦੇ ਵਿਚੋਂ ਵੀ ੫ ਵਾਂ ਹਿੱਸਾ ਪੂਰੇ ਹੋ ਗਏ ਨੇ। ਸਾਰੇ ਪਾਠ ਕਰਨ ਵਿਚ ਹਿੱਸਾ ਪਾਉ। ਇਹ ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਕੀਤੇ ਜਾ ਰਹੇ ਹਨ। ਪਾਠ ਕਰਦਿਆਂ ਕਰਦਿਆਂ ਪਤਾ ਨਹੀਂ ਕਿਹੜੀ ਤੁਕ ਦਾ ਸਾਡੇ ਤੇ ਅਸਰ ਹੋ ਜਾਣਾ ਹੈ।

ਸਤਿਗੁਰੂ ਰਾਮ ਸਿੰਘ ਜੀ ਦੇ ਇੱਕ ਨਾਮਧਾਰੀ ਸਿੰਘ ਦਰਸ਼ਨ ਕਰਨ ਆਇਆ ਤੇ ਉਸ ਨੇ ਅਰਜ਼ ਕੀਤੀ ਕਿ ਜਦੋਂ ਮੈਂ ਆਪ ਜੀ ਕੋਲ ਆਉਂਦਾ ਹਾਂ ਤਾਂ ਮੇਰਾ ਨਿਤਨੇਮ ਛੁਟ ਜਾਂਦਾ ਹੈ। ਸਤਿਗੁਰਾਂ ਬਚਨ ਕੀਤਾ, ਜਿਸ ਵਾਸਤੇ ਤੂੰ ਨਿਤਨੇਮ ਕਰਦਾ ਹੈਂ ਉਹ ਤੇਰਾ ਕੰਮ ਹੋ ਜਾਂਦਾ ਹੈ ਫਿਰ ਨਿਤਨੇਮ ਛੁਟਣ ਦੀ ਗੱਲ ਨਹੀਂ।

ਜਿਹੜਾ ਸਤਿਗੁਰੂ ਦੇ ਚਰਨਾਂ ਨਾਲ ਜੁੜ ਜਾਂਦਾ ਹੈ ਜਾਂ ਲੱਗਾ ਹੋਇਆ ਹੈ ਉਸਨੂੰ

ਹਥਿਆਰ ਨਾਲ ਵੀ ਨਹੀਂ ਛੁਡਾਇਆ ਜਾ ਸਕਦਾ। ਪੁਰਾਣੇ ਸਿੱਖਾਂ ਦੇ ਬਚਨ ਸੁਣੋ, ਭਾਈ ਤਾਰੂ ਸਿੰਘ ਦੇ ਕੇਸ ਨਹੀਂ ਸਨ ਕੱਟੇ ਗਏ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੁੜੀਆਂ ਮਾਰਨੋ ਹਟਾਇਆ, ਮਾਈਆਂ ਨੂੰ ਕਛਹਿਰੇ ਪਵਾਏ—ਅੰਮ੍ਰਿਤ ਛਕਾਇਆ। ਅਨੰਦ ਕਾਰਜ ਦੀ ਰੀਤੀ ਚਲਾਈ। ਜੇ ਸਤਿਗੁਰੂ ਰਾਮ ਸਿੰਘ ਜੀ ਕਿਰਪਾ ਨਾ ਕਰਦੇ ਤਾਂ ਕੁੜੀਆਂ ਦਾ ਜੰਮਦਿਆਂ ਹੀ ਮਰਨਾ ਚਲਦਾ ਰਹਿੰਦਾ। ਉਹਨਾਂ ਪਾਪ ਕਰਨ ਤੋਂ ਹਟਾਇਆ।

ਸਾਰੇ ਇਕ-ਇਕ ਘੰਟਾ ਨਾਮ ਸਿਮਰਨ ਕਰਿਆ ਕਰੋ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਮਹੀਨੇ ਦਾ ਹਰ ਪਰਵਾਰ ਇੱਕ ਸ੍ਰੀ ਆਦਿ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪਾਠ ਕਰਿਆ ਕਰੋ।





# ਕਾਮ ਕ੍ਰੋਧ ਲੋਭ ਮੋਹੁ ਜੀਤਹੁ

ਸਤਿਕਾਰ ਯੋਗ ਸਾਧ ਸੰਗਤ ਜੀ !

ਮਨ ਬਿਰਤੀ ਇਕਾਗਰ ਕਰਨ ਲਈ, ਰਸਨਾ ਪਵਿੱਤਰ ਕਰਨ ਲਈ ਗੱਜਕੇ ਆਖੋ ਧੰਨ ਸਤਿਗੁਰੂ ਰਾਮ ਸਿੰਘ ਜੀ।

ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਆਪਣੀ ਇੱਕ ਟੀਮ ਬਣਾਈ ਜਿਸ ਵਿਚ ਬਹੁਤ ਸਾਰੇ ਸਰੀਰ ਸਨ ਜਿਹੜੇ ਪਹਿਲਾਂ ਮਾਸ ਸ਼ਰਾਬ ਬਹੁਤ ਵਰਤਦੇ ਸਨ। ਖਾਸ ਕਰਕੇ ਗਰੇਵਾਲਾਂ ਦੇ ਜਿਹੜੇ ਸਨ, ਸ. ਦਰਬਾਰਾ ਸਿੰਘ ਕਿਲ੍ਹਾ ਰਾਏਪੁਰ ਤੋਂ, ਉਹਨਾਂ ਦਾ ਵਿਹਾਰ ਸੀ, ਸ਼ਰਾਬ ਦੇ ਇੱਕ ਪੂਰ ਵਿਚ ਪੰਜ ਸੌ ਚਿੜਾ, ਸੌ ਮੁਰਗਾ, ਪੰਜ ਬੱਕਰੇ ਪਾ ਕੇ ਸ਼ਰਾਬ ਕੱਢਣੀ। ਤੇ ਅਫੀਮ ਉਹਨਾਂ ਦਿਨਾਂ ਵਿਚ ਬੰਦ ਨਹੀਂ ਸੀ ਹੁੰਦੀ, ਦਰਖਤਾਂ ਨੂੰ ਲਾ ਛੱਡਣੀ ਕਿ ਜੰਗਲ ਜਾਵਾਂਗੇ ਤਾਂ ਖਾਵਾਂਗੇ। ਇਹ ਹਾਲਤ ਸੀ ਉਹਨਾਂ ਦੀ। ਸਤਿਗੁਰਾਂ ਨੇ ਉਹਨਾਂ ਨੂੰ ਇੱਕ ਨਾਮ ਦਾ ਨਸ਼ਾ ਦਿੱਤਾ।

ਉਹਨਾਂ ਨੇ ,ਆਖਿਆ ਆ ਤੈਨੂੰ ਅਮਲ ਦੇਈਏ। ਸਾਰਾ ਕੁਝ ਛੁਡਾ ਦਿੱਤਾ ਸਤਿਗੁਰਾਂ ਨੇ। ਇਸ ਤਰ੍ਹਾਂ ਦੇ ਕਈ ਹੋਰ ਵੀ ਔਗੁਣ ਸਨ, ਜਿਨ੍ਹਾਂ ਤੋਂ ਸੱਚੇ ਪਾਤਸ਼ਾਹ ਨੇ ਛੁਟਕਾਰਾ ਦੁਆਇਆ।

ਤੁਹਾਨੂੰ ਪਤੈ ਜੇ ਜ਼ਮੀਨ ਨਾ ਹੋਵੇ, ਫਸਲ ਨਹੀਂ ਹੋ ਸਕਦੀ, ਏਸੇ ਤਰ੍ਹਾਂ ਹੀ ਔਰਤ ਦਾ ਜਾਮਾ ਨਾ ਹੋਵੇ ਤਾਂ ਮਰਦ ਪੈਦਾ ਨਹੀਂ ਹੋ ਸਕਦੇ। ਜਿਹੜੇ ਗਰੇਵਾਲ ਜੱਟ ਸਨ, ਇਹ ਕੁੜੀ ਨਹੀਂ ਸਨ ਬਚਣ ਦੇਂਦੇ ਆਂਹਦੇ ਸਨ, ਸਾਡਾ ਵੀ ਕੋਈ ਜਵਾਈ ਬਣੇਗਾ ! ਮਾਰ ਦੇਂਦੇ ਸਨ। ਸਤਿਗੁਰੂ ਰਾਮ ਸਿੰਘ ਜੀ ਜੀ ਨੇ ਕਿਰਪਾ ਕੀਤੀ ਤੇ ਉਹ ਕੁੜੀਆਂ ਮਾਰਨੋ ਹਟਾਏ। ਵਿਧਵਾਵਾਂ ਦੇ ਵਿਆਹ ਕੀਤੇ, ਮਾਈਆਂ ਨੂੰ ਅੰਮ੍ਰਿਤ ਸਤਿਗੁਰੂ ਰਾਮ ਸਿੰਘ ਜੀ ਨੇ ਛਕਾਇਆ, ਬਰਾਬਰਤਾ ਲਿਆਂਦੀ। ਬਰਾਬਰਤਾ ਉਸ ਤਰ੍ਹਾਂ ਨਾ ਕੱਦ ਵਿਚ ਹੋ ਸਕਦੀ ਏ ਤੇ ਨਾ ਤਾਕਤ ਵਿਚ ਹੋ ਸਕਦੀ ਏ। ਇਹ ਤੇ ਅਕਾਲ ਪੁਰਖ ਨੇ ਰਚਨਾ ਹੀ ਐਸੀ ਬਣਾਈ ਹੈ, ਪਰ ਇਹਨਾਂ ਗੱਲਾਂ ਵਿੱਚ ਸਤਿਗੁਰਾਂ ਨੇ ਬੀਬੀਆਂ ਨੂੰ ਬਰਾਬਰ ਕੀਤਾ, ਭਜਨ ਬਾਣੀ ਵਾਲੇ ਪਾਸੇ ਲਾਇਆ। ਸਤਿਗੁਰਾਂ ਨੇ ਐਸੀ ਟੀਮ ਬਣਾਈ ਜਿਹਨੇ ਭਾਰਤ ਵਿੱਚੋਂ ਅੰਗਰੇਜ਼ੀ ਰਾਜ ਨੂੰ—ਜਿਹਦੇ ਰਾਜ ਵਿੱਚ ਸੂਰਜ ਨਹੀਂ ਸੀ ਡੁੱਬਦਾ—ਕਢਣ ਲਈ ਲੱਕ ਬੰਨ੍ਹ ਲਿਆ। ਪਹਿਲੋਂ ਸਤਿਗੁਰੂ ਰਾਮ ਸਿੰਘ ਜੀ ਨੇ, ਉਸ ਟੀਮ ਦਾ ਇੱਕ-ਇੱਕ ਖਿਡਾਰੀ ਅਜ਼ਾਦ ਕਰਾਇਆ। ਉਹਨਾਂ ਦੇ ਅੰਦਰ ਕਾਮ, ਕਰੋਧ, ਲੋਭ, ਮੋਹ, ਹੰਕਾਰ ਜਿਹੜੇ ਸਨ, ਇਹਨਾਂ ਦੇ ਉੱਤੇ ਉਹਨਾਂ ਜਿੱਤ ਪ੍ਰਾਪਤ ਕਰ ਲਈ। ਇਨ੍ਹਾਂ ਤੋਂ ਫਾਰਗ ਕਰ ਦਿੱਤਾ ਉਨ੍ਹਾਂ ਨੂੰ।

ਬਾਬਾ ਸੋਹਣ ਸਿੰਘ "ਭਕਨਾ" ਦਾ ਨਾਂ ਸੁਣਿਆ ਹੋਵੇਗਾ ਤੁਸਾਂ, ਉਹ ਵੀ ਨਾਮਧਾਰੀ ਸਨ।

ਮੈਂ ਪਿਛਲੇ ਦਿਨੀਂ, ਅਖੀਰਲੇ ਦਿਨਾਂ ਵਿਚ ਉਹਨਾਂ ਕੋਲ ਗਿਆ, ਉਹ ਕਹਿਣ ਲਗੇ, ਜਿਹੜੀ ਇਹ ਅਜ਼ਾਦੀ ਏ ਨਾ, ਇਹ ਅਜ਼ਾਦੀ ਨਹੀਂ। ਅਜ਼ਾਦੀ ਸਿਰਫ ਸਤਿਗੁਰੂ ਰਾਮ ਸਿੰਘ ਜੀ ਨੇ ਦਿੱਤੀ ਸੀ, ਜਿਹਦੇ ਵਿਚ ਲੋਭ ਤੇ ਮੋਹ ਵਗੈਰਾ ਸ਼ਾਮਲ ਨਹੀਂ ਸਨ। ਉਹਦੇ ਵਿਚ ਕਿਸੇ ਦਾ ਕੋਈ ਲਿਹਾਜ ਨਹੀਂ ਸੀ। ਅਜ਼ਾਦੀ ਉਸ ਤਰ੍ਹਾਂ ਦੀ ਚਾਹੀਦੀ ਹੈ।

ਸੋ ਸਤਿਗੁਰੂ ਰਾਮ ਸਿੰਘ ਨੇ ਉਹ ਟੀਮ ਬਣਾਈ, ਉਹਨਾਂ ਦੇ ਖਿਡਾਰੀਆਂ ਨੇ ਭਾਰਤ ਨੂੰ ਜਿੱਤਿਆ ਤੇ ਫੇਰ ਉਸ ਟੀਮ ਦੇ ਪੈਰ ਚਿੰਨ੍ਹਾਂ ਤੇ ਤੁਰਕੇ, ਅਫਰੀਕਾ ਤੇ ਹੋਰ ਕਈ ਦੇਸ਼ਾਂ ਨੇ ਅਜ਼ਾਦੀ ਪ੍ਰਾਪਤ ਕੀਤੀ। ਜਦੋਂ ਏਨੀਆਂ ਤੋਪਾਂ ਬੰਦੂਕਾਂ ਤੇ ਐਨੇ ਹਥਿਆਰ ਸਨ, ਉਨ੍ਹਾਂ ਦਾ ਮੁਕਾਬਲਾ ਮਾਲਾ ਨੇ ਕੀਤਾ, ਉਨ੍ਹਾਂ ਦਾ ਮੁਕਾਬਲਾ ਸ਼ਾਂਤੀ ਨੇ ਕੀਤਾ, ਸਹਿਣਸ਼ੀਲਤਾ ਨੇ ਕੀਤਾ। ਨਾਮ ਜਪਕੇ ਇਨ੍ਹਾਂ ਦਾ ਮੁਕਾਬਲਾ ਕੀਤਾ। ਅੰਗਰੇਜ਼ ਦੀ ਰੇਲ ਤੇ ਨਹੀਂ ਚੜ੍ਹਨਾ, ਅੰਗਰੇਜ਼ ਦਾ ਕੱਪੜਾ ਨਹੀਂ ਵਰਤਣਾ, ਅੰਗਰੇਜ਼ ਦੀ ਕਚਹਿਰੀ ਦਾ ਬਾਈਕਾਟ ਕੀਤਾ। ਡਾਕ ਦਾ ਸਿਸਟਮ ਆਪਣਾ ਬਣਾਇਆ ਜਿਸ ਨੂੰ ਇਤਿਹਾਸ ਵਿੱਚ ਕੂਕਾ ਪੋਸਟਲ ਸਰਵਿਸ ਦੇ ਨਾਂ ਨਾਲ ਲਿਖਿਆ ਗਿਆ ਹੈ।





# ਹੁਕਮ ਵਿਚ ਰਹਿ ਕੇ ਭਗਤੀ

ਸਾਰੇ ਗਜ ਕੇ ਆਖੋ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ।

ਸੰਤ ਧਿਆਨ ਸਿੰਘ ਜੀ ਲਿਖਦੇ ਹਨ-

*ਰਾਮ ਕਹਿਤ ਚਿਤ ਥਿੱਤ ਹੋਇ ਸਿੰਘ ਕਹਿਤ ਭੈ ਹਾਨ।।*
*ਤਾਂਤੇ ਮਿਤ ਨਿਤ ਮੰਤ ਜਪ ਰਾਮ ਸਿੰਘ ਭਗਵਾਨ।।*

ਸਤਿਗੁਰੂ ਪ੍ਰਤਾਪ ਸਿੰਘ ਦੇ ਉਪਦੇਸ਼ ਵਿਚ ਤੁਸਾਂ ਸੁਣਿਆ ਹੈ ਕਿ ਸਤਿਗੁਰੂ ਰਾਮ ਸਿੰਘ ਦੇ ਸਿੱਖ ਕਿਸ ਤਰ੍ਹਾਂ ਦੇ ਸਨ। ਇਕ ੮-੧੦ ਸਾਲ ਦਾ ਬੱਚਾ, ਵਰਿਆਮ ਸਿੰਘ (ਜਿਹੜਾ ਬਾਅਦ ਵਿਚ ਵਰਿਆਮ ਸਿੰਘ ਮੁਸੱਵਰ ਕਰਕੇ ਪ੍ਰਸਿਧ ਹੋਇਆ) ਮਸਤਾਨਾ ਹੋਇਆ। ਜਲ ਰਹੇ ਅੰਗੀਠੇ ਵਿਚ ਜਾ ਵੜਦਾ ਹੈ। ਉਹਨੂੰ ਕੋਈ ਫੜਦਾ ਨਹੀਂ। ਪਰ ਉਹ ਜਲਿਆ ਨਹੀਂ।

ਸਤਿਗੁਰੂ ਰਾਮ ਸਿੰਘ ਜੀ ਨੇ ਅਜਿਹੇ ਸਿੱਖ ਬਣਾਏ ਜਿਨ੍ਹਾਂ ਬਾਣੀ ਦੀਆਂ ਤੁਕਾਂ ਨੂੰ ਜੀਵਨ ਵਿਚ ਢਾਲ ਕੇ ਵਖਾਇਆ।

ਸਤਿਗੁਰੂ ਰਾਮ ਸਿੰਘ ਜੀ ਰਾਜੇ ਸਾਂਸੀ ਦੇ ਕੋਲ ਦੀ ਲੰਘਦੇ ਨੇ। ਇਕ ਸਿੱਖ ਨੇ ਘੋੜੇ ਦੀ ਵਾਗ ਫੜ ਲਈ। ਉਸ ਕਿਹਾ "ਲੰਗਰ ਛਕੋ" ਏਥੇ ਸਤਿਗੁਰਾਂ ਨੂੰ ਉਸਦਾ ਲੰਗਰ ਛਕਣਾ ਪਿਆ। ਬਾਣੀ ਦੀਆਂ ਤੁਕਾਂ ਨੂੰ ਸਿੱਖ ਨੇ ਜੀਵਨ ਵਿਚ ਸਫਲ ਕਰ ਵਖਾਇਆ ਕਿ—

***ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ।।***

ਭਗਤ ਬਣਨਾ ਬੜਾ ਔਖਾ ਹੈ। ਸਤਿਗੁਰੂ ਦੇ ਹੁਕਮ ਵਿਚ ਰਹਿ ਕੇ ਭਗਤੀ ਕਰਨੀ ਹੋਰ ਵੀ ਔਖੀ ਹੈ। ਜਿੰਨਾਂ ਚਿਰ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਨਹੀਂ ਮੰਨਦੇ ਸਾਡੀ ਗਤੀ ਨਹੀਂ ਹੁੰਦੀ। ਲੜਾਈ ਝਗੜਿਆਂ ਵਿਚ ਫਸੇ ਰਹਿੰਦੇ ਹਾਂ। ਸਤਿਗੁਰੂ ਨੂੰ ਸਿੱਖ ਉਹ ਚੰਗਾ ਲਗਦਾ ਹੈ ਜੋ ਸਾਸ ਗਿਰਾਸ ਸਮੇਂ ਵੀ ਨਾਮ ਦਾ ਜਾਪ ਕਰਦਾ ਹੈ ਜਿਵੇਂ-

***ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ।।***

ਜੇ ਆਪਾਂ ਏਸ ਤਰ੍ਹਾਂ ਕਰੀਏ ਤਾਂ ਸਾਡਾ ਜ਼ਰੂਰ ਹੀ ਪਾਰਉਤਾਰਾ ਹੋਵੇਗਾ।

ਜਿਹੜੇ ਮਾਸ ਸ਼ਰਾਬ ਦੀ ਵਰਤੋਂ ਕਰਦੇ ਹਨ ਉਹ ਛੱਡ ਕੇ ਭਜਨ ਪੁਛ ਲੈਣ ਤੇ ਭਜਨ ਕਰਿਆ ਕਰੋ। ਜਰਮਨੀ, ਕੈਨੇਡਾ, ਇੰਗਲੈਂਡ ਵਿਚ ਲੋਕ ਮਾਸ ਖਾਣਾ ਛਡਦੇ ਜਾਂਦੇ ਨੇ। ਗਿਆਨੀ ਹਰਿੰਦਰ ਸਿੰਘ (ਐਮ. ਐਲ. ਏ.) ਨੇ ਦੱਸਿਆ ਕਿ ਉਸਦੇ ਬੱਚੇ ਅਮਰੀਕਾ ਵਿਚ ਸਾਬਤ ਸੂਰਤ ਸਿੱਖ ਹਨ। ਕੈਨੇਡਾ ਵਿਚ ਨਾਮਧਾਰੀ ਸਿੱਖ ਤੀਹ ਮੀਲ ਤੋਂ ਚਸ਼ਮੇ ਦਾ ਪਾਣੀ ਲਿਆ ਕੇ ਲੰਗਰ ਕਰਦੇ ਹਨ ਨਲਕੇ ਦਾ ਪਾਣੀ ਨਹੀਂ ਵਰਤਦੇ।



# ਸੀਸ ਦੀਏ ਅਰੁ ਸੀ ਨ ਕਰੀ

ਸ੍ਰ. ਆਤਮਾ ਸਿੰਘ (ਮੰਤਰੀ ਪੰਜਾਬ ਸਰਕਾਰ) ਹੁਰਾਂ ਨੇ ਬਹੁਤ ਸਾਰੀਆਂ ਇਤਿਹਾਸਕ ਗੱਲਾਂ ਤੁਹਾਨੂੰ ਦੱਸੀਆਂ ਨੇ, ਮੈਂ ਦੂਸਰੀਆਂ ਵੱਲ ਨਾ ਜਾਂਦਾ ਹੋਇਆ ਸਿਰਫ ਇਕ ਗੱਲ ਵਾਸਤੇ ਥੋੜ੍ਹਾ ਜਿਹਾ ਸਪਸ਼ਟੀਕਰਣ ਕਰਨਾ ਚਾਹੁੰਦਾ ਹਾਂ। ਇਹਨਾਂ ਨੇ ਬਿਸ਼ਨ ਸਿੰਘ ਵਾਸਤੇ ਦੱਸਿਆ ਸੀ ਕਿ ਉਹ ਬਿਸ਼ਨ ਸਿੰਘ ਬੱਚਾ ਰਾਮਗੜ੍ਹੀਆ ਪਰਵਾਰ ਵਿਚੋਂ, ਰੜ੍ਹ ਪਿੰਡ, ਜਿਸਨੂੰ ਰੂੜ ਗੜ੍ਹ ਵੀ ਆਖਿਆ ਜਾਂਦਾ ਹੈ ਓਥੋਂ ਦਾ ਸੀ। ਉਹਨਾਂ ਦੇ ਪਰਵਾਰ ਅਜੇ ਵੀ ਹੈਣ ਬਿਸ਼ਨ ਸਿੰਘ ਦੇ ਭਤੀਜੇ ਵਗੈਰਾ, ਕਿਉਂਕਿ ਉਹ ਤੇ ਬਾਰਾਂ ਸਾਲ ਦਾ ਹੀ ਚੜ੍ਹਾਈ ਕਰ ਗਿਆ ਸੀ।

ਜਿਹੜੀ ਇੱਟਾਂ ਰੱਖਣ ਵਾਲੀ ਘਟਨਾ ਹੈ, ਉਹ ਵਰਿਆਮ ਸਿੰਘ ਦੀ ਹੈ। ਉਹਨਾਂ ਦੇ ਪਰਵਾਰ ਵਿੱਚੋਂ ਵੀ ਸਿੰਘ ਹੈਗੇ ਨੇ ਅਜੇ। ਵਰਿਆਮ ਸਿੰਘ ਦਾ ਕੱਦ ਮਧਰਾ ਸੀ। ਉਹ ਪਟਿਆਲੇ ਵਾਲੇ ਰਾਜੇ ਦੇ ਰਿਸ਼ਤੇਦਾਰਾਂ ਵਿਚੋਂ ਸੀ। ਉਹਦੇ ਵਾਸਤੇ ਕੋਈ ਸਿਫ਼ਾਰਸ਼ ਆਈ ਕਿ ਇਹਨੂੰ ਕਿਸੇ ਤਰ੍ਹਾਂ ਏਥੋਂ ਕੱਢੋ, ਬਚਾਓ। ਉਹਨੂੰ ਇਹ ਗੱਲ ਆਖੀ ਗਈ ਕਿ ਵਰਿਆਮ ਸਿੰਘ, ਤੇਰਾ ਕੱਦ ਮਧਰਾ ਹੈ, ਤੂੰ ਤੋਪ ਦੇ ਅਗੇ ਪੂਰਾ ਨਹੀਂ ਆਉਂਦਾ, ਤੂੰ ਪਰੇ ਹਟ ਜਾਹ। ਉਹਨੇ ਵਾਹਣ ਵਿਚੋਂ ਝਟਪਟ ਕੱਚੀਆਂ ਢੇਮਾਂ ਫੜ ਕੇ ਪੈਰਾਂ ਥੱਲੇ ਰੱਖਕੇ ਸਾਹਮਣੇ ਖਲੋ ਕੇ ਆਖਿਆ ਹੁਣ ਤੇ ਨਹੀਂ ਮੇਰਾ ਕੱਦ ਮਧਰਾ? ਮੇਰੀ ਵਾਰੀ ਨਾ ਗਵਾਓ।

ਬਿਸ਼ਨ ਸਿੰਘ ਦਾ ਹਾਦਸਾ ਦੂਸਰਾ ਸੀ। ਇਹ ਬਾਰਾਂ ਸਾਲ ਦਾ ਬੱਚਾ ਸੀ। ਇਹ ਵੀ ਉਹਨਾਂ ਦੇ ਨਾਲ ਗਿਆ ਸੀ। ਜਿਹੜਾ ਕਾਵਨ ਸੀ ਉਸ ਦੀ ਲੰਮੀ ਦਾੜ੍ਹੀ ਸੀ ਪਾਦਰੀਆਂ ਵਾਂਗ। ਮੈਨੂੰ ਇਕ ਗੱਲ ਯਾਦ ਆ ਗਈ ਹੈ। ਇਕ ਸਿੰਘ ਆਪਣਾ ਨਾਮਧਾਰੀ ਵਲੈਤ ਨੂੰ ਗਿਆ ਤੇ ਮੈਂ ਉਹਨੂੰ ਆਖਿਆ ਕਿ ਤੂੰ ਓਥੇ ਜਾ ਕੇ ਦਾੜ੍ਹੀ ਨਹੀਂ ਬੰਨਣੀ। ਓਥੇ ਜਾ ਕੇ ਉਹਨੇ ਮੈਨੂੰ ਚਿੱਠੀ ਲਿਖੀ ਕਿ ਏਥੇ ਤ੍ਰੇਲ ਬੜੀ ਪੈਂਦੀ ਹੈ ਸਿਆਲ ਦੇ ਦਿਨਾਂ ਵਿਚ, ਦਾੜ੍ਹੀ ਚੋਣ ਲਗ ਪੈਂਦੀ ਹੈ ਇਹਦਾ ਮੈਂ ਕੀ ਪ੍ਰਬੰਧ ਕਰਾਂ। ਮੈਂ ਉਹਨੂੰ ਆਖਿਆ ਏਥੇ ਬੜੇ ਪਾਦਰੀ ਨੇ ਲੰਮੀਆਂ ਲੰਮੀਆਂ ਦਾੜ੍ਹੀਆਂ ਵਾਲੇ, ਉਹਨਾਂ ਨੂੰ ਪੁੱਛ ਲਈਂ ਕਿ ਕੀ ਪ੍ਰਬੰਧ ਕਰਦੇ ਨੇ ਤੂੰ ਵੀ ਉਹ ਹੀ ਪ੍ਰਬੰਧ ਕਰ ਲਈਂ। ਇਹ ਹੱਸਣ ਦੀ ਗੱਲ ਨਹੀਂ। ਮੇਰਾ ਮਤਲਬ ਇਹ ਹੈ ਕਿ ਪੱਜ ਸਾਨੂੰ ਇਹ ਲਭਣਾ ਚਾਹੀਦਾ ਹੈ ਕਿ ਅਸੀਂ ਦਾੜ੍ਹਾ ਖੋਲ੍ਹ ਕੇ ਕਿਵੇਂ ਰੱਖ ਸਕਦੇ ਹਾਂ, ਨਾ ਕਿ ਇਹ ਪੱਜ ਲਭੀਏ ਕਿ ਦਾੜ੍ਹਾ ਬੰਨ੍ਹਣਾ ਕਿਵੇਂ ਹੈ। ਇਹ ਸਿਰਫ ਸਤਿਗੁਰਾਂ ਦੀ ਜਿਹਦੇ ਉੱਤੇ ਕਿਰਪਾ ਹੋਵੇ ਉਸੇ ਦੇ ਧਿਆਨ ਵਿਚ ਆ ਸਕਦੀ ਹੈ।

ਸੋ ਉਸ ਬਿਸ਼ਨ ਸਿੰਘ ਦੀ ਗੱਲ ਕਰ ਰਿਹਾ ਸਾਂ। ਉਹ ਜਿਹੜਾ ਡਿਪਟੀ ਕਮਿਸ਼ਨਰ ਸੀ— ਕਾਵਨ, ਉਹਦੀ ਦਾੜ੍ਹੀ ਬੜੀ ਲੰਮੀ ਸੀ। ਉਹਦੀ ਮੇਮ ਨੇ ਇਹ ਗੱਲ ਆਖੀ ਵੇਖ ਇਹ ਬੱਚਾ

ਹੈ ਛੋਟਾ ਜਿਹਾ, ਇਹਨੇ ਅਜੇ ਦੁਨੀਆਂ ਦਾ ਕੀ ਵੇਖਿਆ ਹੈ? ਤੂੰ ਇਹਦੇ ਤੋਂ ਕੀ ਲੈਣਾ ਹੈ, ਇਹਨੂੰ ਛੱਡ ਦੇ। ਉਹ (ਕਾਵਨ) ਬੜਾ ਖਚਰਾ ਸੀ ਉਹਨੇ ਆਖਿਆ ਇਹ ਆਖੇ ਕਿ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ, ਮੈਂ ਹੁਣੇ ਛੱਡ ਦਿਆਂਗਾ ਇਹਨੂੰ। ਬਿਸ਼ਨ ਸਿੰਘ ਨੂੰ ਜਿਸ ਵੇਲੇ ਇਹ ਗੱਲ ਆਖੀ ਗਈ। ਬਾਰਾਂ ਸਾਲ ਦਾ ਬੱਚਾ ਕੀ ਹੁੰਦਾ ਹੈ? ਉਹ ਆਖਣ ਲੱਗਾ, ਮੈਂ ਸਾਹਬ ਦੇ ਕੰਨ ਵਿਚ ਗੱਲ ਕਰਨੀ ਹੈ। ਉਹਨੂੰ ਮੈਂ ਦੱਸ ਦਿਆਂਗਾ ਜਿਹੜੀ ਮੈਂ ਗੱਲ ਕਰਨੀ ਹੈ। ਉਹਨੂੰ ਸਾਹਬ ਹੁਰਾਂ ਦੇ ਕੋਲ ਜਿਸ ਵੇਲੇ ਲੈ ਕੇ ਗਏ ਤੇ ਉਹਨੇ ਹੇਠਾਂ ਝੁਕ ਕੇ ਜਿਸ ਵੇਲੇ ਬੱਚੇ ਅਗੇ ਕੰਨ ਕੀਤਾ ਤਾਂ ਬਿਸ਼ਨ ਸਿੰਘ ਨੇ ਐਨੇ ਜ਼ੋਰ ਨਾਲ ਦਾੜ੍ਹੀ ਫੜ ਕੇ ਝੰਝੋੜਿਆ ਉਹਨੂੰ ਕਿ ਉਹਦੇ ਨੇੜੇ ਖੜ੍ਹੇ ਤਲਵਾਰਾਂ ਵਾਲਿਆਂ ਨੇ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਕੱਟਕੇ ਟੋਟੇ ਟੋਟੇ ਕਰ ਦਿੱਤਾ। ਤਾਂ ਕਾਵਨ ਦੀ ਦਾੜ੍ਹੀ ਛੁੱਟੀ। ਉਹ ਦੂਸਰਾ ਹਾਦਸਾ ਇਸ ਤਰ੍ਹਾਂ ਹੈ।

ਮੈਂ ਇਹ ਥੋੜੀ ਜਿਹੀ ਜਾਣਕਾਰੀ ਵਾਸਤੇ ਤੁਹਾਡੇ ਕੋਲ ਅਰਜ਼ ਕੀਤੀ ਹੈ। ਤੁਸੀਂ ਇਹ ਵੇਖੋ ਕਿ ਸਾਡੇ ਚੋਂ ਕੌਣ ਆਖਣ ਗਿਆ ਹੈ ਸ੍ਰ: ਆਤਮਾ ਸਿੰਘ ਨੂੰ ਕਿ ਬਿਸ਼ਨ ਸਿੰਘ ਦਾ ਨਾਂ ਲਵੋ? ਲੇਕਿਨ ਆਤਮਾ ਸਿੰਘ ਨੂੰ ਫਿਕਰ ਹੈ ਸੀ ਇਸ ਗੱਲ ਦਾ। ਉਹਨਾਂ ਨੇ ਸ਼ਾਇਦ ਆਖ ਦਿੱਤਾ ਹੈ ਕਿ ਅੰਮ੍ਰਿਤਸਰ ਦੇ ਸ਼ਹੀਦ ਜਿਹੜੇ ਸੀ ਓਥੇ ਉਹਨਾਂ ਨੂੰ ਬੰਨ੍ਹ ਕੇ ਸ਼ਹੀਦ ਕੀਤਾ ਗਿਆ। ਇਹ ਗੱਲ ਨਹੀਂ, ਉਹਨਾਂ ਨੇ ਆਪਣੇ ਆਪ ਗਲਾਂ ਵਿਚ ਫਾਂਸੀਆਂ ਪਾਈਆਂ ਸਨ। ਉਹਨਾਂ ਨੂੰ ਪੁੱਛਿਆ ਸੀ, "ਕੀ ਖਾਹਸ਼ ਹੈ ਤੁਹਾਡੀ?" ਉਹਨਾਂ ਨੇ ਆਖਿਆ, "ਅਸਾਂ ਸਰੋਵਰ ਵਿਚ ਇਸ਼ਨਾਨ ਕਰਨਾ ਹੈ ਜਿਸ ਸਰੋਵਰ ਦੀ ਪਵਿੱਤਰਤਾ ਲਈ ਅਸਾਂ ਸਾਰਾ ਕੁਝ ਕੀਤਾ ਹੈ।" ਸਰੋਵਰ ਵਿਚ ਇਸ਼ਨਾਨ ਕਰਕੇ ਢੋਲਕ ਗਲ ਪਾ, ਛੈਣੇ ਫੜ ਕੀਰਤਨ ਕਰਦੇ ਹੋਏ ਇਹ ਸ਼ਬਦ ਉਹਨਾਂ ਨੇ ਪੜ੍ਹਿਆ—

*ਤੇਰੀ ਸਰਣਿ ਮੇਰੇ ਦੀਨ ਦਇਆਲਾ।।*
*ਸੁਖ ਸਾਗਰ ਮੇਰੇ ਗੁਰ ਗੋਪਾਲਾ।।*
*ਕਰਿ ਕਿਰਪਾ ਨਾਨਕੁ ਗੁਣ ਗਾਵੈ।।*
*ਰਾਖਹੁ ਸਰਮ ਅਸਾੜੀ ਜੀਉ।।*

ਇਹ ਸ਼ਬਦ ਉਸ ਵੇਲੇ ੧੫ ਸਤੰਬਰ ੧੮੭੧ ਦੇ ਵਿਚ ਪੜ੍ਹ ਕੇ ਓਥੇ ਉਹਨਾਂ ਨੇ ਆਪਣੇ ਸਰੀਰ ਦਾਨ ਕੀਤੇ। ਫਿਰ ਉਹਨਾਂ ਨੇ ਸ਼ਹੀਦੀ ਤੋਂ ਪਹਿਲਾਂ ਇਹ ਆਖਿਆ ਕਿ ਸਾਨੂੰ ਜਲਾਦ ਹੱਥ ਨਾ ਲਾਵੇ, ਜਿਹੜਾ ਰੱਸਾ ਹੈ ਉਹ ਚਮੜੇ ਦਾ ਨਹੀਂ ਚਾਹੀਦਾ। ਰੱਸੇ ਰੇਸ਼ਮ ਦੇ ਲਿਆਂਦੇ ਗਏ ਉਹਨਾਂ ਨੇ ਸਾਰਿਆਂ ਦੇ ਸਾਹਮਣੇ ਸ਼ਰੇਆਮ ਆਪ ਗਲਾਂ ਵਿਚ ਰੱਸੇ ਪਾ ਕੇ ਫਾਂਸੀਆਂ ਲਈਆਂ।



# ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸਾਰਾ ਕੁਝ ਕਰ ਰਹੇ ਹਾਂ

ਸਾਰੇ ਗੱਜ ਕੇ ਆਖੋ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ।
ਸੰਤ ਧਿਆਨ ਸਿੰਘ ਜੀ ਲਿਖਿਐ-

*ਰਾਮ ਕਹਿਤ ਚਿਤ ਥਿੱਤ ਹੋਏ*
*ਸਿੰਘ ਕਹਿਤ ਭੈ ਹਾਨ।।*
*ਤਾਂਤੇ ਮਿਤ ਨਿਤ ਮੰਤ ਜਪ*
*ਰਾਮ ਸਿੰਘ ਭਗਵਾਨ।।*

ਤੁਸਾਂ ਸਵੇਰ ਤੋਂ, ਕਲ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਸੁਣਿਐ। ਅਸੀਂ ਜਿਹੜਾ ਕੁਝ ਕਰ ਰਹੇ ਹਾਂ ਉਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਹੈ। ਇਸ ਕਰਕੇ ਜਿਸ ਤਰ੍ਹਾਂ ਤੁਸੀਂ ਹੁਣੇ ਸੁਣਿਐਂ ਕਿਸੇ ਨੇ ਆਖਿਆ ਕਿ ਸਾਡੀ ਗਿਣਤੀ ਘਟਦੀ ਜਾਂਦੀ ਹੈ। ਇਸ ਨੂੰ ਵਧਾਉਣ ਵਾਸਤੇ ਸਤਿਗੁਰਾਂ ਦੇ ਦਰਸ਼ਨ ਨਮਿਤ ਪਾਠ, ਵਰਨੀਆਂ ਜੋ ਕੁਝ ਵੀ ਅਸੀਂ ਕਰਦੇ ਹਾਂ ਕਰੋ, ਤਾਂਕਿ ਸਾਨੂੰ ਸਤਿਗੁਰਾਂ ਦੇ ਦਰਸ਼ਨ ਹੋਣ।

*ਸੂਕੇ ਹਰੇ ਕੀਏ ਖਿਨ ਮਾਹੇ।।*
*ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ।।*

ਸਾਡੇ ਅੰਦਰ ਜਿਹੜੇ ਸੁੱਕੇ ਹੋਏ ਨੇ ਉਹਨਾਂ ਨੂੰ ਸਤਿਗੁਰੂ ਹਰੇ ਕਰਨ। ਤੁਸਾਂ ਏਥੇ ਸੁਣਿਐਂ, ਕਲ ਪਰਸੋਂ ਇਕ ਸਿੰਘ ਨੂੰ ਦਰਸ਼ਨ ਹੋਏ ਹਨ ਸਤਿਗੁਰੂ ਰਾਮ ਸਿੰਘ ਜੀ ਦੇ। ਉਹਨਾਂ ਦੇ ਆਉਣ ਦੀਆਂ ਖਬਰਾਂ ਆ ਰਹੀਆਂ ਨੇ ਤੇ ਅਸੀਂ ਜਿਹੜੇ ਜਰਾ ਵੱਡੀ ਉਮਰ ਦੇ ਹਾਂ ਉਹਨਾਂ ਦੀ ਉਮਰ ਛੇਤੀ ਲੰਘੀ ਜਾ ਰਹੀ ਹੈ। ਲੰਘੀ ਸਾਰਿਆਂ ਦੀ ਜਾ ਰਹੀ ਹੈ ਪਰ ਜਦੋਂ ਸੂਰਜ ਛਿਪਣ ਤੇ ਆਉਂਦੈ ਤਾਂ ਜਾਪਦੈ ਹੁਣ ਛੇਤੀ ਥੱਲੇ ਚਲਾ ਜਾਂਦੇ। ਸਤਿਗੁਰੂ ਕਿਰਪਾ ਕਰਨ ਸਾਡੇ ਮਨ ਜਿਹੜੇ ਨੇ ਉਹ ਸਤਿਗੁਰੂ ਦੇ ਦਰਸ਼ਨ ਵਾਲੇ ਬਨਣ।

ਤੁਸਾਂ ਸਤਿਗੁਰੂ ਪਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਉਪਦੇਸ਼ ਵਿਚ ਸੁਣਿਐਂ ਕਿ ਅਸੀਂ ਬਹੁਤ ਥੱਲੇ ਜਾ ਰਹੇ ਹਾਂ ਪਰ ਇਸ ਸਮੇਂ ਵਿਚ ਉਦਾਸ ਹੋਣ ਦੀ ਲੋੜ ਨਹੀਂ। ਸਤਿਗੁਰਾਂ ਨੇ ਇਕ ਵਰਨਾਂ ਵਾਲੇ ਸਿੰਘ ਦਾ ਪ੍ਰਸੰਗ ਸੁਣਾਇਆ ਹੈ, ਉਹਦਾ ਨਾਂ ਸ਼ਾਇਦ ਸੁਜਾਨ ਸਿੰਘ ਸੀ। ਉਹਨਾਂ ਦਾ ਮਨ ਵੀ ਇਸ ਤਰ੍ਹਾਂ ਉਦਾਸ ਹੋ ਗਿਆ ਤੇ ਭਜਨ ਬਾਣੀ ਕਰਨਾ ਛਡ ਬੈਠੇ ਕਿ ਕੁਝ ਨਹੀਂ ਬਣਦਾ। ਉਹ ਫਿਰ ਰਾਸ ਪੈਂਦੀ ਵੇਖਣ ਚਲੇ ਗਏ। ਓਥੇ ਸ੍ਰੀ ਕ੍ਰਿਸ਼ਨ ਭਗਵਾਨ

ਦਾ ਪ੍ਰਸੰਗ ਆਇਆ ਕਿ ਉਹ ਅਲੋਪ ਹੋ ਜਾਂਦੇ ਨੇ ਤੇ ਗੋਪੀਆਂ ਬੜੇ ਵਾਸਤੇ ਪਾਉਂਦੀਆਂ ਨੇ। ਸਤਿਜੁਗ ਦੇ ਭਗਤਾਂ ਦਾ, ਤ੍ਰੇਤੇ ਦਾ, ਦੁਆਪਰ ਦਾ ਵਾਸਤਾ ਪਾਇਆ ਪਰ ਕ੍ਰਿਸ਼ਨ ਭਗਵਾਨ ਦੇ ਦਰਸ਼ਨ ਨਹੀਂ ਹੋਏ। ਜਦੋਂ ਕਲਿਜੁਗ ਦੇ ਭਗਤਾਂ ਦਾ ਵਾਸਤਾ ਪਾਇਆ ਤਾਂ ਭਗਵਾਨ ਪਰਤਖ ਹੋ ਗਏ। ਉਹਨਾਂ ਨੇ ਆਖਿਆ, ਸਤਿਜੁਗ ਵਿਚ ਐਨੀਆਂ ਲੰਮੀਆਂ ਉਮਰਾਂ ਸਨ, ਬਿਰਤੀ ਟਿਕਦੀ ਸੀ ਬਾਕੀ ਦੇ ਯੁਗਾਂ ਵਿਚ ਵੀ। ਕਲਿਜੁਗ ਵਿਚ ਤਾਂ ਸਾਡਾ ਬੁਰਾ ਹਾਲ ਹੈ, ਭਜਨ ਕਰਨ ਨੂੰ ਜੀਅ ਨਹੀਂ ਕਰਦਾ, ਇਹਦੇ ਵਾਸਤੇ ਵਕਤ ਨਹੀਂ ਮਿਲਦਾ ਤੇ ਉਮਰਾਂ ਵੀ ਛੋਟੀਆਂ ਹੁੰਦੀਆਂ ਹਨ ਇਹਦੇ ਵਾਸਤੇ ਹੀ ਤੁਸੀਂ ਆ ਜਾਉ। ਉਹਨਾਂ ਆਖਿਆ ਕਿ ਉਹਨਾਂ ਯੁਗਾਂ ਵਿਚ ਤਾਂ ਕੋਈ ਤਕਲੀਫ ਹੀ ਨਹੀਂ ਸੀ। ਭਗਵਾਨ ਨੇ ਆਖਿਆ ਕਿ ਮਾਇਆ ਜਿਹੜੀ ਹੈ ਇਹ ਮੈਂ ਬੜੇ ਜ਼ੋਰ ਨਾਲ ਪ੍ਰਬਲ ਰੂਪ ਵਿਚ ਪਾਈ ਹੋਈ ਹੈ। ਜਿਹੜੇ ਅੱਜ ਕੱਲ ਵੀ ਇਸ ਸਮੇਂ ਵਿਚ ਭਜਨ ਕਰਦੇ ਨੇ ਉਹ ਬੜੇ ਧੰਨ ਨੇ ਤੇ ਉਹਨਾਂ ਦੀ ਥੋੜ੍ਹੀ ਕੀਤੀ ਭਗਤੀ ਵੀ ਪਰਵਾਨ ਹੁੰਦੀ ਹੈ। ਇਹ ਸੁਣ ਕੇ ਸੰਤ ਸੁਜਾਨ ਸਿੰਘ ਜੀ ਫਿਰ ਭਜਨ ਕਰਨ ਲਗ ਪਏ।

ਮੇਰਾ ਕਹਿਣ ਤੋਂ ਮਤਲਬ ਹੈ ਕਿ ਉਦਾਸ ਹੋਣ ਦੀ ਲੋੜ ਨਹੀਂ। ਕਈ ਆਂਹਦੇ ਨੇ, ਕਿ ਨਾਮ ਨਾਲ ਬਿਰਤੀ ਨਹੀਂ ਲਗਦੀ। ਆਂਹਦੇ ਕੌਣ ਨੇ? ਜਿਹੜੇ ਭਜਨ ਕਰਦੇ ਨੇ। ਜਿਹੜੇ ਨਹੀਂ ਕਰਦੇ ਉਹਨਾਂ ਨੂੰ ਕੋਈ ਫਰਕ ਨਹੀਂ ਪੈਂਦਾ। ਸੋ ਬਿਰਤੀ ਲਗੇ ਜਾਂ ਨਾ ਲਗੇ ਆਪਣਾ ਨਿਤਨੇਮ ਨਹੀਂ ਛਡਣਾ। ਇਹ ਕਰਦਿਆਂ ਕਰਦਿਆਂ ਕੋਈ ਨਾ ਕੋਈ ਸਮਾਂ ਐਸਾ ਆ ਜਾਂਦੈ ਜਿਹਦੇ ਵਿਚ ਆਦਮੀ ਨੂੰ ਸਤਿਸੰਗ ਕਰਦਿਆਂ, ਕੋਈ ਸਾਧੂਆਂ ਦੇ ਬਚਨ ਸੁਣਦਿਆਂ ਕਿਸੇ ਵੇਲੇ ਉਹਨਾ ਦਾ ਮਨ ਠੀਕ ਹੋ ਜਾਂਦੈ।



# ਸਤਿਗੁਰਾਂ ਦੇ ਹੁਕਮਾਂ ਮੁਤਾਬਿਕ ਚੱਲਿਆ ਜਾਵੇ

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਇਕ ਉਪਦੇਸ਼ ਵਿਚ ਸੁਣਿਐ ਕਿ ਸੇਠ ਤਰਲੋਕ ਸਿੰਘ ਹੁਰਾਂ ਦੇ ਘਰ ਲੋਹੜੀ ਮੰਗਣ ਵਾਲੇ ਮੁੰਡੇ ਕੁੜੀਆਂ ਆਏ ਤੇ ਸੱਚੇ ਪਾਤਸ਼ਾਹ ਜੀ ਨੂੰ ਇਹ ਗੱਲ ਚੰਗੀ ਨਹੀਂ ਲੱਗੀ। ਅਸੀਂ ਇਕੋ ਗੱਲ ਨੂੰ ਚੰਗਾ ਸਮਝੀਏ ਹਾਂ ਕਿ ***ਮਨ ਜਿਉ ਅਪੁਨੇ ਪ੍ਰਭ ਭਾਵਉ॥*** ਜਿਹੜੀ ਸਾਡੇ ਪ੍ਰਭੂ ਨੂੰ ਚੰਗੀ ਲਗੇ ਗੱਲ।

***ਮਨ ਜਿਉ ਅਪੁਨੇ ਪ੍ਰਭ ਭਾਵਉ॥***
***ਨੀਚਹੁ ਨੀਚੁ ਨੀਚੁ ਅਤਿ ਨਾਨ੍ਾ***
***ਹੋਇ ਗਰੀਬੁ ਬੁਲਾਵਉ॥ ਰਹਾਉ॥***
***ਅਨਿਕ ਅਡੰਬਰ ਮਾਇਆ ਕੇ ਬਿਰਥੇ***
***ਤਾ ਸਿਉ ਪ੍ਰੀਤਿ ਘਟਾਵਉ॥***
***ਜਿਉ ਅਪੁਨੋ ਸੁਆਮੀ ਸੁਖੁ ਮਾਨੈ***
***ਤਾ ਮਹਿ ਸੋਭਾ ਪਾਵਉ॥***

ਸਾਡੇ ਸਤਿਗੁਰੂ ਨੂੰ ਜਿਵੇਂ ਚੰਗਾ ਲਗਦੈ ਸਾਡੇ ਕੇਸ ਦਾਹੜੇ, ਇਸ਼ਨਾਨ ਪਾਣੀ, ਬਸਤਰ ਚਿੱਟੇ ਹੋਣ। ਜਿਵੇਂ ਉਹਨੂੰ ਚੰਗਾ ਲਗਦੈ ਉਹ ਸਾਡੇ ਹੋਣੇ ਚਾਹੀਦੇ ਨੇ। ਸੋ ਸਤਿਗੁਰਾਂ ਨੇ ਕਿਰਪਾ ਕੀਤੀ ਤੇ ਉਪਦੇਸ਼ ਵਿਚ ਆਖਿਆ ਕਿ ਸਾਡੇ ਬੱਚੇ ਮੰਗਤੇ ਬਣਦੇ ਨੇ। ਇਹਨਾਂ ਕੋਲ ਸਭ ਕੁਝ ਹੈ, ਇਹ ਕਿਉਂ ਜਾ ਜਾ ਕੇ ਆਪਣੀ ਜਮੀਰ ਖਰਾਬ ਕਰਦੇ ਨੇ।

ਲੋਹੜੀ ਵਾਸਤੇ ਮੈਂ ਅਗੇ ਵੀ ਆਖਿਆ ਸੀ, ਆਪਣਾ ਭਜਨ ਬਾਣੀ-ਕੀਰਤਨ ਕਰੋ। ਇਕ ਮੈਂ ਇਹ ਵੀ ਅਰਜ ਕਰ ਦਿਆਂ ਕਿ ਜਦੋਂ ਬੱਚਾ ਹੁੰਦੈ ਤਾਂ ਕਈਆਂ ਦੇ ਘਰਾਂ ਅਗੇ ਪੱਤੇ ਟੰਗ ਦੇਂਦੇ ਨੇ। ਇਹ ਵੀ ਇਕ ਰਸਮ ਵਾਧੂ ਦੀ ਏ। ਜੇ ਪੱਤੇ ਨਾ ਟੰਗੇ ਜਾਣ ਤਾਂ ਫਿਰ ਕਿਹੜੇ ਬੱਚੇ ਨਹੀਂ ਹੁੰਦੇ। ਸੋ ਇਹ ਕਿਰਪਾ ਕਰਿਆ ਕਰੋ ਏਹੋ ਜਿਹੀਆਂ ਰਸਮਾਂ ਛੱਡੋ।

***ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥***

ਜਿਹਦੇ ਚਿੱਤ ਵਿਚ ਹੋਵੇ ਫਿਰ ਉਹਨੂੰ ਕੁਝ ਨਹੀਂ ਲਗਦਾ। ਦੂਸਰਾ ਸਕੂਲ ਏਥੇ ਬਣਿਆ ਹੈ। ਸਾਧ ਸੰਗਤ ਨੇ ਕਿਰਪਾ ਕੀਤੀ ਏ, ਸਤਿਗੁਰਾਂ ਨੇ ਆਪਣੀ ਬਖਸ਼ਸ਼ ਕੀਤੀ ਏ ਤੇ ਉਹਦੇ ਵਿਚ ਬੱਚੇ ਪੜ੍ਹਨ ਲੱਗੇ ਨੇ। ਆਪਣੇ ਸਕੂਲ ਵਿਚ ਜਿਹੜੇ ਬੱਚੇ ਪੜ੍ਹਦੇ ਨੇ–ਹੁਣ ਨਹੀਂ ਮੈਨੂੰ ਪਤਾ, ਕਾਫੀ ਚਿਰ ਪਹਿਲੋਂ ਦੀ ਗੱਲ ਏ, ਬੱਚਿਆਂ ਨੂੰ ਜਿਹੜੀ ਵਰਦੀ ਏਥੇ ਪਵਾਈ ਜਾਂਦੀ ਏ ਉਹ ਸਕੂਲ ਦੇ ਟਾਈਮ ਹੀ ਰਖਦੇ ਨੇ ਘਰ ਆ ਕੇ ਪੈਂਟਾਂ ਕਮੀਜ਼ਾਂ ਪਵਾਉਂਦੇ ਨੇ ਮਾਪੇ। ਇਹ ਨਹੀਂ ਹੋਣਾ ਚਾਹੀਦਾ। ਸਾਨੂੰ ਜੋ ਸਤਿਗੁਰਾਂ ਨੇ ਪਹਿਰਾਵਾ ਦਿੱਤੈ ਉਹ ਹੋਣਾ ਚਾਹੀਦੈ।

ਪੈਂਟਾ ਕਮੀਜਾਂ ਜਿਹੜੀਆਂ ਨੇ ਉਹ ਉਹਨਾਂ ਦੀਆਂ ਨੇ ਜਿਨ੍ਹਾਂ ਸਾਡਾ ਨਾਮਧਾਰੀ ਸਿੱਖਾਂ ਦਾ ਖਾਸ ਕਰਕੇ, ਸਾਡੇ ਹਿੰਦੁਸਤਾਨ ਦਾ ਲਹੂ ਪੀਤਾ ਤੇ ਜਿੰਨੇ ਵਧ ਤੋਂ ਵਧ ਤਸੀਹੇ ਦਿੱਤੇ ਜਾ ਸਕਦੇ ਸਨ ਉਹਨਾਂ ਨੇ ਦਿੱਤੇ। ਬਹੁਤ ਸਾਰੇ ਨਾਮਧਾਰੀ ਸਿਖਾਂ ਨੂੰ ਸਮੁੰਦਰਾਂ ਵਿਚ ਡੋਬ ਕੇ ਵੀ ਮਾਰਿਆ ਗਿਆ।। ਕਿਸ ਕਿਸ ਤਰ੍ਹਾਂ ਦੀਆਂ ਤਕਲੀਫਾਂ ਸਾਡੇ ਬਜ਼ੁਰਗਾਂ ਨੇ ਝੱਲੀਆਂ ਨੇ ! ਸੋ ਉਹਨਾਂ ਤਕਲੀਫਾਂ ਦੇਣ ਵਾਲਿਆਂ ਦੀ ਵਰਦੀ ਸਾਨੂੰ ਬਿਲਕੁਲ ਚੰਗੀ ਨਹੀਂ ਲੱਗਣੀ ਚਾਹੀਦੀ।

ਆਪਣਾ ਸਕੂਲ ਹੈ ਇਹਦੇ ਵਿਚ ਬਾਹਰ ਦਿਆਂ ਬੱਚਿਆਂ ਨੂੰ ਵੀ ਪ੍ਰੇਰਨਾ ਦੇ ਕੇ ਲਿਆਉ।

ਹੁਣ ਵੋਟਾਂ ਪੈਣੀਆਂ ਨੇ, ਵੋਟਾਂ ਪਵਾਉਣ ਵੇਲੇ ਕੀ ਕਰਦੇ ਨੇ ? ਕਿਸੇ ਦੇ ਜਵਾਈ ਕੋਲ ਚਲੇ ਜਾਂਦੇ ਨੇ ਤੇ ਆਂਹਦੇ ਨੇ ਉਹਦਾ ਸਹੁਰਾ ਵੋਟ ਨਹੀਂ ਦੇਂਦਾ, ਉਹਦੀ ਕੁੜੀ ਛੱਡ ਦੇ। ਏਥੋਂ ਤਕ ਕੋਸ਼ਿਸ਼ ਕਰਦੇ ਨੇ ਜਿਹੜੇ ਦੁਨਿਆਵੀ ਸਿਲਸਲੇ ਵਾਲੇ ਨੇ। ਏਥੇ ਤੁਹਾਡਾ ਸਕੂਲ ਬਣਿਆਂ ਏ ਇਹਦੇ ਹੁੰਦਿਆਂ ਜੇ ਤੁਹਾਡੇ ਬੱਚੇ, ਬਾਹਰ ਜਾਣ ਤਾਂ ਬਹੁਤ ਸ਼ਰਮ ਆਉਣ ਵਾਲੀ ਗੱਲ ਏ। ਸੋ ਜਿਹਨਾਂ ਦੇ ਬੱਚੇ ਬਾਹਰ ਜਾਂਦੇ ਨੇ ਉਹ ਕਿਰਪਾ ਕਰਕੇ ਆਪਣੇ ਸਕੂਲ ਵਿਚ ਪਾਉਣ ਤੇ ਉਹਨਾਂ ਦੇ ਪਹਿਰਾਵੇ ਹੁਣ ਤੋਂ ਹੀ ਠੀਕ ਕਰਣ। ਜੇ ਕਿਸੇ ਨੂੰ ਆਖੀਦਾ ਏ ਤੇ ਕਹਿੰਦੇ ਨੇ ਅਜੇ ਉਹ ਬੱਚਾ ਏ। ਜੇ ਬੱਚਾ ਏ ਤਾਂ ਰੋਟੀ ਨਾ ਖਾਣ ਦਿਉ, ਜੇ ਬੱਚਾ ਏ ਤਾਂ ਕਪੜੇ ਨਾ ਖਾਂ ਪਵਾਓ, ਆਪੇ ਸਿੱਖ ਜਾਏਗਾ ਵੱਡਾ ਹੋ ਕੇ। ਇਹ ਸਾਰਾ ਕੰਮ ਕਰਦੇ ਨੇ ਬੱਚੇ ਦਾ ਰੁਝਾਣ ਦੇਖਣ ਵਾਸਤੇ ਤੇ ਉਹਦੇ ਮਗਰ ਲਗ ਜਾਂਦੇ ਨੇ। ਚਾਹੀਦਾ ਤੇ ਇਹ ਹੈ ਕਿ ਤੁਸੀਂ ਆਪਣੇ ਬੱਚਿਆਂ ਨੂੰ ਸਵੇਰੇ ਸਵੇਰੇ ਉਠਾ ਕੇ ਭਜਨ ਬਾਣੀ ਕਰਾਓ, ਫਿਰ ਉਹਨਾਂ ਨੂੰ ਪਰੌਂਠਾ ਦੇ ਕੇ ਸਕੂਲੇ ਭੇਜੋ। ਉਹਨਾਂ ਨੂੰ ਪਤਾ ਹੋਵੇ ਕਿ ਸਭ ਤੋਂ ਪਹਿਲਾ ਸਾਡਾ ਕੰਮ ਭਜਨ ਬਾਣੀ ਕਰਨਾ, ਬਿਰਤੀ ਲਾਉਣਾ ਹੈ ਸਤਿਗੁਰਾਂ ਦੇ ਚਰਨਾਂ ਵਿਚ, ਇਹ ਸਭ ਤੋਂ ਜ਼ਰੂਰੀ ਕੰਮ ਹੈ ਸਾਡਾ।

ਮੈਂ ਤੁਹਾਨੂੰ ਏਹੋ ਹੀ ਅਰਜ ਕਰਨੀ ਸੀ ਕਿ ਜਿਸ ਤਰ੍ਹਾਂ ਸਤਿਗੁਰਾਂ ਨੂੰ ਚੰਗਾ ਲੱਗੇ ਉਹ ਕੰਮ ਸਾਨੂੰ ਕਰਨਾ ਚਾਹੀਦੈ। ਸਾਡੇ ਬੱਚੇ ਦਾੜ੍ਹੀਆਂ ਨੂੰ ਥੋੜ੍ਹਾ ਥੋੜ੍ਹਾ ਕੁਤਰ ਦੇਂਦੇ ਨੇ,.ਪੱਗ ਟੇਢੀ ਬੰਨਣ ਲਗ ਪੈਂਦੇ ਨੇ, ਮਾਪਿਆਂ ਵੱਲੋਂ ਏਸ ਗੱਲ ਦੀ ਸ਼ਿਕਾਇਤ ਨਹੀਂ ਆਉਂਦੀ । ਸ਼ਿਕਾਇਤ ਕਾਹਦੀ ਆਉਂਦੀ ਹੈ ? ਮੇਰੇ ਬੱਚੇ ਨੂੰ ਨੌਕਰੀ ਨਹੀਂ ਮਿਲੀ, ਮੇਰੇ ਬੱਚੇ ਨੂੰ ਤਾਪ ਚੜ੍ਹ ਗਿਆ ਸੀ, ਮੇਰਾ ਬੱਚਾ ਜਿਹੜੈ ਇਸਤਰ੍ਹਾਂ ਕੰਮ ਕਰਦੈ। ਇਸ ਵਾਸਤੇ ਜਿਹੜੀ ਅਸਲ ਚੀਜ਼ ਹੈ ਸਾਡੀ ਉਹ ਘਰ ਵਿਚ ਬੱਚਿਆਂ ਨੂੰ ਤੁਸਾਂ ਸਿਖਾਉਣੀ ਏਂ।

ਸਤਿਗੁਰਾਂ ਦੇ ਹੁਕਮ ਮੁਤਾਬਿਕ ਚਲਿਆ ਜਾਵੇ। ਦੁਨੀਆਂ ਦੇ ਪਦਾਰਥ ਬਹੁਤ ਛੋਟੀ ਚੀਜ਼ ਨੇ ਉਹਨਾਂ ਅੱਗੇ। ਬਾਣੀ ਪੜ੍ਹੀਏ ਤਾਂ ਸਾਨੂੰ ਪਤਾ ਲਗਦੈ ਕਿ ਕਿਹੜਾ ਆਦਮੀ ਧਨੀ ਏ. ਕਿਹੜਾ ਏ ਜਿਨ੍ਹੂੰ ਲੋਕੀਂ ਚੰਗਾ ਸਮਝਦੇ ਨੇ–

*ਬਸਤਾ ਤੂਟੀ ਝੂੰਪੜੀ ਚੀਰ ਸਭਿ ਛਿੰਨਾ।।*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ।।*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕ ਨ ਸਿੰਨਾ।।*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ।।*
*ਤਿਸਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ।।*

# ਸਭ ਤੋਂ ਪਹਿਲਾਂ ਸਾਡਾ ਧਰਮ, ਸਿੱਖੀ ਹੋਵੇਗੀ ਹਾਕੀ ਬਾਅਦ ਵਿਚ

ਮੈਂ ਸਿਰਫ ਇਹ ਕਵ੍ਹਾਂਗਾ ਕਿ ਜਿਹੜੇ ਸਾਡੇ ਬੱਚੇ ਨੇ, ਏਹਨਾਂ ਪਹਿਲੀ ਟੀਮ ਦੇ ਬੱਚੇ ਇਹਨਾਂ ਦੇ ਕੋਲ ਨੇ। ਉਹਨਾਂ ਨੂੰ ਇਹ ਪੁਛਿਆ ਕਰਨ ਕਿ ਤੁਸੀਂ ਜਦੋਂ ਬਹੁਤ ਉੱਚੇ ਸੀ ਉਸਦਾ ਕੀ ਕਾਰਨ ਸੀ? ਇਕ ਦੂਨ ਸਾਹਿਬ ਸਨ ਲੁਧਿਆਣੇ ਸਰਕਾਰੀ ਮਹਿਕਮੇ ਵਿਚ, ਉਹਨਾਂ ਨੇ ਦੱਸਿਆ, ਜਿਸ ਵੇਲੇ ਲੁਧਿਆਣੇ ਨਾਮਧਾਰੀ ਹਾਕੀ ਟੀਮ ਖੇਡਣ ਵਾਸਤੇ ਗਈ ਉਹਨਾਂ ਦੇ ਘਰ ਦੇ ਬਾਹਰ ਟੀਮ ਠਹਿਰੀ ਸੀ। ਉਹਨਾਂ ਨੇ ਸਾਨੂੰ ਦੱਸਿਆ ਭਾਰਤ ਦੀ ਅਸਲੀ ਪਰੰਪਰਾ ਤੁਹਾਡੇ ਬੱਚਿਆਂ ਵਿਚ ਵੇਖੀ ਹੈ, ਖੂਹ ਦਾ ਪਾਣੀ ਪੀਣੈ, ਨਲਕੇ ਦਾ ਪਾਣੀ ਨਹੀਂ ਪੀਣਾ, ਕਿਸੇ ਦੇ ਹੱਥੋਂ ਰੋਟੀ ਨਹੀਂ ਖਾਣੀ। ਏਸ ਮਰਯਾਦਾ ਨਾਲ ਇਕ ਵੇਰਾਂ ੧੯੮੩-੮੪ ਵਿਚ ਗੁਰਮੀਤ ਮੈਮੋਰੀਅਲ ਹਾਕੀ ਵਿਚ ਸਾਡੇ ਬੱਚੇ ਖੇਡਣ ਵਾਸਤੇ ਗਏ। ਮੈਨੂੰ ਕਾਕਾ ਆਂਹਦੈ, "ਮੈਂ ਤੇ ਵੇਖਣ ਚੱਲਿਆਂ ਕਿ ਸਾਡੀ ਟੀਮ ਕਿੰਨੇ ਗੋਲਾਂ ਤੇ ਹਾਰਦੀ ਹੈ।" ਉਹਨਾਂ ਨਾਲ ਵੱਡੀਆਂ -ਵੱਡੀਆਂ ਟੀਮਾਂ ਖੇਡਣ ਆਈਆਂ ਸਨ ਪਰ ਸਤਿਗੁਰਾਂ ਐਸੀ ਕਿਰਪਾ ਕੀਤੀ, ਉਹਨਾਂ ਇਕ ਜਿੱਤੀ, ਦੋ ਜਿੱਤੀਆਂ ਤੇ ਏਸੇ ਤਰ੍ਹਾਂ ਤਿੰਨ ਚਾਰ ਟੀਮਾਂ ਨੂੰ ਜਿੱਤਿਆ।

ਹੰਸਪਾਲ ਜੀ ਓਥੇ ਗਏ ਸਨ, ਇਹਨਾਂ ਨੇ ਮਨਜੀਤ ਸਿੰਘ ਨੂੰ ਸ਼ਾਇਦ ਪੁੱਛਿਆ ਕਿ ਤੁਹਾਡੇ ਲੋਕਾਂ ਨੂੰ ਹਾਕੀ ਵੇਖਣ ਦਾ ਬੜਾ ਸ਼ੌਕ ਹੈ ਚੰਡੀਗੜ੍ਹ ਵਿਚ, ਬਹੁਤ ਲੋਕ ਆਏ ਸਨ। ਉਹਨਾਂ ਕਿਹਾ "ਨਹੀਂ ਸਿਰਫ ਤੁਹਾਡੀ ਨਾਮਧਾਰੀ ਟੀਮ ਨੂੰ ਵੇਖਣ ਆਏ ਸਾਂ। ਤੁਹਾਡੀ ਟੀਮ ਨੂੰ ਵੇਖਣ ਵਾਸਤੇ ਲੋਕ ਦਫਤਰਾਂ ਵਿਚੋਂ ਛੁੱਟੀ ਕਰ ਕਰ.ਕੇ ਆ ਗਏ ਸਨ।" ਓਦੋਂ ਪੰਜਾਬ ਪੁਲੀਸ ਨਾਲ ਖੇਡੇ ਸਨ ਤੇ ਇਕ ਗੋਲ ਨਾਲ ਹਾਰੇ ਸਨ ਸ਼ਾਇਦ, ਉਹ ਏਡੇ ਵੱਡੇ ਵੱਡੇ ਖਿਡਾਰੀ ਸਨ। ਪਰ ਓਦੋਂ ਲੋਕ ਰੌਲਾ ਪਾਉਂਦੇ ਸਨ–ਪੰਜਾਬ ਪੁਲੀਸ ਹਾਏ ਹਾਏ, ਪੰਜਾਬ ਪੁਲੀਸ ਹਾਏ ਹਾਏ। ਹਰਦੀਪ ਸਿੰਘ ਨੇ ਆਖਿਆ ਕਿ ਜਦੋਂ ਫਾਈਨਲ ਵਿਸਲ ਵੱਜ ਗਈ ਤਾਂ ਅਸਾਂ ਸ਼ੁਕਰ ਕੀਤਾ ਕਿ ਬਾਹਰ ਆ ਗਏ ਹਾਂ।" ਇਹ ਕਿਉਂ ਸੀ? ਇਹ ਸਿਰਫ ਏਸ ਕਰਕੇ ਸੀ ਕਿ ਕੋਈ ਮੰਨੇ ਜਾਂ ਨਾ ਮੰਨੇ ਭਜਨ ਬਾਣੀ ਦੀ ਤੇ ਮਰਯਾਦਾ ਦੀ ਜਿੰਨੀ ਤਾਕਤ ਏ ਉਹਦੇ ਮੁਕਾਬਲੇ ਹੋਰ ਕੋਈ ਤਾਕਤ ਨਹੀਂ।

ਇਕ ਵੇਰਾਂ ਸਾਡੇ ਬੱਚੇ ਖੇਡਣ ਵਾਸਤੇ ਜੀਂਦ ਗਏ। ਸਾਡੇ ਬੱਚੇ ਛੋਟੇ ਕੱਦਾਂ ਵਾਲੇ ਸਨ ਇਕ ਬੱਚਾ ਧਿਆਨ ਸਿੰਘ ਮਧਰੇ ਕੱਦ ਦਾ ਸੀ ਤੇ ਦੂਜੇ ਪਾਸੇ ਹਰਿਆਣੇ ਵਾਲੀ ਟੀਮ ਦਾ ਕੈਪਟਨ ਬੜੇ ਲੰਮੇ ਕੱਦ ਵਾਲਾ ਸੀ। ਉਹਦੇ ਨਾਲ ਜਦੋਂ ਹੱਥ ਮਿਲਾਇਆ ਤਾਂ ਸਾਰੇ ਮਖੌਲ

ਕਰਨ। ਫਿਰ ਜਦੋਂ ਖੇਡੇ ਤਾਂ ਸਾਡੇ ਬੱਚੇ ਉਹਨਾਂ ਦੇ ਮੁਕਾਬਲੇ ਬਹੁਤ ਤਗੜੇ ਨਿਕਲੇ। ਫਿਰ ਉਹ ਆਖਣ ਜਿਹੜਾ ਗੜਵੀਆਂ ਵਿਚ ਪਾਣੀ ਹੈ ਉਹਦੇ ਵਿਚ ਮੰਤਰ ਪਾਇਆ ਹੋਇਆ ਹੈ ਤਾਂ ਜਿੱਤ ਜਾਂਦੇ ਨੇ। ਪਰ ਇਹ ਚੀਜ਼ ਹੈ ਮਰਯਾਦਾ ਦੀ, ਜਿਹੜੀ ਸਤਿਗੁਰੂ ਰਾਮ ਸਿੰਘ ਜੀ ਨੇ ਚਲਾਈ ਏ ਉਹਦੇ ਕਰਕੇ ਸਾਰਾ ਕੁਝ ਹੋਇਆ ਹੈ।

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਬੜੀ ਕਿਰਪਾ ਕੀਤੀ, ਉਹ ਆਪ ਕਈ ਖੇਡਾਂ ਦੇ ਖਿਡਾਰੀ ਸਨ। ਨੇਜਾ ਬਾਜੀ ਦੇ ਮਾਹਰ ਸਨ। ਘੋੜੀ ਤੇ ਚੜ੍ਹਨਾ ਤਾਂ ਆਪਣੇ ਕੰਨ ਫੜਕੇ ਉਪਰ ਚੜ੍ਹ ਜਾਣਾ। ਫਿਰ ਘੋੜੀ ਤੇ ਚੜ੍ਹਕੇ ਜਾ ਕੇ ਘੋੜੀ ਤੋਂ ਉਠ ਤੇ ਚੜ੍ਹ ਜਾਣਾ ਤੇ ਉਹਨੂੰ ਫੜ ਲਿਆਉਣਾ। ਇਹ ਵੀ ਇਕ ਬੜਾ ਵੱਡਾ ਗੁਣ ਹੈ ਖਿਡਾਰੀਆਂ ਦਾ। ਸਭ ਤੋਂ ਪਹਿਲੀ ਚੀਜ਼ ਇਹ ਹੈ ਜੇ ਦੇਹ ਹੋਏਗੀ ਤਾਂ ਹੀ ਭਜਨ ਬਾਣੀ ਹੋਏਗਾ। ਸਤਿਗੁਰੂ ਪ੍ਰਤਾਪ ਸਿੰਘ ਘੁਲਦੇ ਵੀ ਹੁੰਦੇ ਸਨ ਫਿਰ ਉਹ ਕਪੜਿਆਂ ਦੀ ਕਾਟ ਦੇ ਬੜੇ ਮਾਹਰ ਸਨ, ਚੋਲਾ ਅਚਕਨ, ਕੁੜਤਾ, ਪਜਾਮਾ, ਕਛਹਿਰਾ ਆਦਿ ਸਾਰਾ ਕੁਝ, ਕਿਸੇ ਦਰਜ਼ੀ ਕੋਲੋਂ ਏਨਾ ਕਪੜਾ ਨਹੀਂ ਸੀ ਬਚਦਾ ਜਿੰਨਾ ਉਹ ਬਚਾ ਲੈਂਦੇ ਸਨ। ਫਿਰ ਪਾਣੀ ਵਿਚ ਤਰਨਾ ਬਹੁਤ ਵਧੀਆ ਆਉਂਦਾ ਸੀ ਉਨ੍ਹਾਂ ਨੂੰ। ਸਾਡੇ ਤੇ ਕਿਰਪਾ ਕੀਤੀ ਸੱਚੇ ਪਾਤਸ਼ਾਹ ਨੇ ਸਾਨੂੰ ਏਸ ਪਾਸੇ ਲਾਇਆ, ਫੁਟਬਾਲ ਖੇਡਣ ਵੱਲ ਲਾਇਆ, ਦੌੜਨ ਵਾਸਤੇ ਲਾਇਆ। ਫੁਟਬਾਲ ਦੀ ਟੀਮ ਵਿਚ ਮੈਂ ਬਹੁਤ ਚਿਰ ਖੇਡਦਾ ਰਿਹਾ ਹਾਂ। ਥੋੜ੍ਹਾ ਚਿਰ ਵਾਲੀਵਾਲ ਵੀ ਖੇਡਦਾ ਰਿਹਾ ਹਾਂ। ਬੈਡਮਿੰਟਨ ਮੈਂ ਹੁਣ ਵੀ ਖੇਡ ਲੈਂਦਾ ਹਾਂ, ਦੌੜਦਾ ਵੀ ਰਿਹਾ ਹਾਂ। ਘੋੜੇ ਦੀ ਸਵਾਰੀ ਵੀ ਕਰਦਾ ਰਿਹਾਂ। ਛੋਟੀ ਉਮਰ ਵਿਚ ਸੱਚੇ ਪਾਤਸ਼ਾਹ ਏਨੇ ਕੰਮ ਦਿੱਤੇ ਸਨ ਜਿਹੜੇ ਗਿਣ ਨਹੀਂ ਸਕਦਾ ਆਦਮੀ। ਚੁੱਭੀ ਮਾਰ ਕੇ ਤਰਨਾ ਬਹੁਤ ਦੂਰ ਤਕ। ਇਕ ਵੇਰ ਮੈਂ ਜਗਤਾਰ ਸਿੰਘ ਪਨਿਹਾਰੀ ਵਾਲਿਆਂ ਨੂੰ ਆਖਿਆ, ਮੇਰਾ ਟਾਈਮ ਨੋਟ ਕਰਿਓ ਮੈਂ ਕਿੰਨੀ ਦੇਰ ਚੁੱਭੀ ਮਾਰੀ। ੨ ਮਿੰਟ ਤੇ ੧੭ ਸੈਕੰਡ ਟਾਈਮ ਉਹਨਾਂ ਨੇ ਨੋਟ ਕੀਤਾ। ਇਹ ਸਤਿਗੁਰਾਂ ਦੀ ਕਿਰਪਾ ਨਾਲ ਸਾਰਾ ਕੁਝ ਹੁੰਦਾ ਹੈ।

ਇਕ ਉਹ ਨੇ ਜਿਹਨਾਂ ਨਾਲ ਅੰਮ੍ਰਿਤ ਵੇਲੇ ਦੋ ਵਜੇ ਉਠਣਾ ਹੁੰਦੈ ਤੇ ਇਕ ਉਹ ਨੇ ਜਿਹਨਾਂ ਨਾਲੋਂ ਅਲੱਗ ਹੋਕੇ ਰਾਤ ਨੂੰ ਬਾਰਾਂ ਵਜੇ ਸੌਣਾ ਹੁੰਦਾ ਹੈ ਪਰ ਸਤਿਗੁਰਾਂ ਦੀ ਕਿਰਪਾ ਨਾਲ ਸਾਰਿਆਂ ਨਾਲ ਪੂਰੇ ਆਇਆ ਜਾਂਦਾ ਹੈ।

ਮੈਂ ਬੱਚਿਆਂ ਨੂੰ ਤੇ ਸਾਰਿਆਂ ਨੂੰ ਇਹ ਗੱਲ ਆਖਾਂਗਾ ਕਿ ਸਭ ਤੋਂ ਪਹਿਲਾਂ ਸਿੱਖੀ ਵੱਲ ਧਿਆਨ ਦੇਣਾ ਹੈ। ਸਾਡੇ ਬੱਚੇ ਪਟਿਆਲੇ ਖੇਡਣ ਵਾਸਤੇ ਗਏ। ਓਥੇ ਕੋਈ ਸਰਦਾਰ ਸੀ, ਉਸ ਆਖਿਆ ਕਿ ਕਛਹਿਰੇ ਦੀ ਥਾਂ ਨਿੱਕਰ ਪਾਓ। ਇਹ ਚਾਰ ਮੁੰਡੇ ਸਨ ਇਹਨਾਂ ਆਖਿਆ ਕਿ ਅਸੀਂ ਨਿੱਕਰ ਨਹੀਂ ਪਾਉਣੀ। ਉਹਨਾਂ ਕਿਹਾ ਕਿ ਤਾਂ ਤੁਸੀਂ ਬਾਹਰ ਚਲੇ ਜਾਓ। ਫਿਰ ਕੇਂਦਰੀ ਮੰਤਰੀ ਸ੍ਰ. ਬੂਟਾ ਸਿੰਘ ਨੂੰ ਸਮਝਾਇਆ ਉਹਨਾਂ ਅਗੋਂ ਉਹਨਾਂ ਨੂੰ ਆਖਿਆ ਤਾਂ ਸਾਡੇ ਬੱਚੇ ਓਥੇ ਕਛਹਿਰਿਆਂ ਨਾਲ ਖੇਡੇ।

ਮੇਰਾ ਕਹਿਣ ਤੋਂ ਭਾਵ ਹੈ ਕਿ ਧਰਮ ਜਿਹੜਾ ਹੈ ਜੇ ਏਹਦੇ ਅਨੁਸਾਰ ਚੱਲਿਆ ਜਾਵੇ ਤਾਂ ਏਸ ਵਰਗੀ ਕੋਈ ਚੀਜ਼ ਨਹੀਂ ਪਰ ਜਿਸ ਵੇਲੇ ਬੰਦਾ ਧਰਮ ਤੋਂ ਲਾਂਭੇ ਹੋ ਜਾਏ ਤਾਂ ਓਹਦੇ ਵਰਗੀ ਮਾੜੀ ਚੀਜ਼ ਵੀ ਕੋਈ ਨਹੀਂ। ਸੋ ਸਾਡਾ ਜੇਹੜਾ ਸਿੱਖੀ ਵਾਲਾ ਧਰਮ ਏ ਉਹ ਸਭ

ਤੋਂ ਪਹਿਲਾਂ ਹੋਵੇਗਾ ਹਾਕੀ ਉਸ ਤੋਂ ਬਾਅਦ ਹੋਵੇਗੀ। ਮੈਂ ਪਹਿਲਾਂ ਆਖਿਆ ਸੀ ਕਿ ਹਾਕੀ ਜੇ ਖੇਡਣੀ ਹੈ ਤਾਂ ਤਦ ਖੇਡਣੀ ਜੇ ਪਹਿਲਾਂ ਧਰਮ ਤੇ ਚਲਣਾ ਹੈ। ਸਤਿਗੁਰਾਂ ਨੇ ਬੜੀ ਕਿਰਪਾ ਕੀਤੀ ਹੈ ਜੋ ਇਹਨਾਂ ਕੋਲੋਂ ਬੜਾ ਕੁਝ ਕਰਵਾ ਲਿਆ ਹੈ। ਸਤਿਗੁਰਾਂ ਨੇ ਬੜੀ ਕਿਰਪਾ ਕੀਤੀ ਹੈ ਏਨੀਆਂ ਲਿਸਟਾਂ ਤੇ ਏਨੇ ਨਾਂ ਬੱਚਿਆਂ ਦੇ ਆਏ ਨੇ। ਸਤਿਗੁਰਾਂ ਦੀ ਕਿਰਪਾ ਨਾਲ ਸਾਡਾ ਕੰਮ ਏਨਾ ਵਧੀਆ ਹੋ ਜਾਂਦਾ ਸੀ ਕਿ ਲੋਕ ਸਮਝਦੇ ਸਨ ਕਿ ਸ਼ਾਇਦ ਬੜਾ ਕੁਝ ਏਹਨਾਂ ਨੂੰ ਆਉਂਦੈ। ਛੋਟੇ ਛੋਟੇ ਬੱਚੇ ਬੜੇ ਲੋਕਾਂ ਨੇ ਦਿੱਤੇ ਤੇ ਕਈਆਂ ਨੇ ਇਹ ਗੱਲ ਆਖੀ ਕਿ ਬੱਚੇ ਬਹੁਤ ਛੋਟੇ ਨੇ ਬੜਾ ਮੁਸ਼ਕਲ ਹੈ ਏਹਨਾਂ ਵਾਸਤੇ। ਬੜੀ ਵਧੀਆ ਗੱਲ ਉਹਨਾਂ ਆਖੀ ਹੈ ਕਿ ਇਹ ਬੱਚੇ ਅਜੇ ਕੁਝ ਕਰਨ ਜੋਗੇ ਨਹੀਂ। ਪਰ ਸਤਿਗੁਰਾਂ ਬੜੀ ਕਿਰਪਾ ਕੀਤੀ ਹੈ। ਜੋ ਇਹਨਾ ਕੋਲੋਂ ਬੜਾ ਕੁਝ ਕਰਵਾ ਲਿਆ ਹੈ। ਮੈਂ ਸਿਰਫ ਏਨਾ ਆਖਣੈ ਕਿ ਧਰਮ ਵਾਲੇ ਪਾਸੇ ਲੱਗੋ। ਸਵੇਰੇ ਉਠ ਕੇ ਭਜਨ ਕਰੋ, ਬਾਣੀ ਪੜ੍ਹੋ, ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰੋ ਕਿ ਸਾਡਾ ਮਨ ਜਿਹੜੈ ਇਹ ਕਿਸੇ ਉਲਟ ਪਾਸੇ ਨ ਜਾਵੇ। ਇਹਦੇ ਵਾਸਤੇ ਬਾਣੀ ਵਿਚ ਲਿਖਿਐ: ***ਮਨ ਸਾਧੇ ਸਭ ਸਿਧਿ ਹੋਇ।।***

ਫਿਰ ਪਿਛੇ ਕੋਈ ਚੀਜ਼ ਨਹੀਂ ਰਹਿ ਜਾਂਦੀ। ਮਨ ਸਧਦਾ ਤਾਂ ਹੈ ਜੇ ਭਜਨ ਬਾਣੀ ਕਰਾਂਗੇ।

ਮੈਂ ਏਥੇ ਆਇਆਂ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਜਿਹਨਾਂ ਆਪਣੇ ਕੀਮਤੀ ਸਮੇਂ ਵਿਚੋਂ ਏਥੇ ਆਉਣ ਲਈ ਸਮਾਂ ਕਢਿਐ। ਸਾਨੂੰ ਬੜੀ ਖੁਸ਼ੀ ਹੈ ਏਸ ਗੱਲ ਦੀ। ਏਹਨਾਂ ਬੱਚਿਆਂ ਨੂੰ ਮਦਦ ਦਿਓ ਜਿੰਨੀ ਜਿੰਨੀ ਹੁੰਦੀ ਹੈ ਕਿਸੇ ਤੋਂ, ਜੇ ਕੋਈ ਉਸਤਾਦ ਵਿਚ ਨੁਕਸ ਦਿਸਦੈ ਉਹ ਦੱਸੋ, ਕੋਚ ਨੂੰ ਦੱਸੋ, ਪ੍ਰਬੰਧਕਾਂ ਨੂੰ ਦੱਸੋ ਕਿ ਐਸ ਗੱਲ ਵਿਚ ਘਾਟਾ ਵਾਧਾ ਹੈ। ਉਸਾਰੂ ਗੱਲ ਕਰੋ ਤਾਂ ਵਧੀਆ ਹੈ ਪਰ ਨੁਕਤਾਚੀਨੀ ਨਾ ਕਰੋ। ਗੁਰਬਾਣੀ ਵਿਚ ਲਿਖਿਐ–

***ਖੋਜੀ ਉਪਜੈ ਬਾਦੀ ਬਿਨਸੈ।।***



# ਸਾਰੇ ਇੱਕਠੇ ਬੈਠਕੇ ਉਸ ਪ੍ਰਭੂ ਦਾ ਨਾਮ ਜਪਿਆ ਕਰੋ

ਸਾਧ ਸੰਗਤ ਜੀ ! ਆਖੋ ਧੰਨ ਸਤਿਗੁਰੂ ਰਾਮ ਸਿੰਘ ਜੀ।

ਰਾਮ ਕਹਿਣ ਨਾਲ ਸਿਖ ਦੀ ਬਿਰਤੀ ਉਚੀ ਹੋ ਜਾਂਦੀ ਹੈ। ਸਿੰਘ (ਸ਼ੇਰ) ਕਹਿਣ ਨਾਲ ਸਾਰੇ ਜਾਨਵਰ ਡਰਦੇ ਹਨ। ਭੈ ਦੂਰ ਹੋ ਜਾਂਦਾ ਹੈ। ਦੋ ਤਿੰਨ ਦਿਨ ਸੰਗਤ ਕੀਤੀ ਹੈ। ਕਲ ਨੂੰ ਅਸਾਂ ਚਲੇ ਜਾਣਾ ਹੈ। ਫਿਰ ਇਕ ਦਿਨ ਐਸਾ ਆ ਜਾਣਾ ਹੈ ਜਦੋਂ ਕਿਸੇ ਦੇਸ਼ ਵਿਚ ਨਹੀਂ ਜਾ ਸਕਾਂਗੇ। ਨਾ ਅਮਰੀਕਾ ਨਾ ਕਨੇਡਾ, ਕਿਸੇ ਹੋਰ ਦੇਸ਼ ਵਿਚ ਚਲੇ ਜਾਣਾ ਹੈ। ਜਿਥੋਂ ਵਾਪਸ ਨਹੀਂ ਆਉਣਾ। ਜਿਵੇਂ ਕਿਸੇ ਹੋਰ ਦੇਸ਼ ਨੂੰ ਜਾਣ ਲਈ ਵੀਜ਼ਾ ਲੈਣਾ ਪੈਂਦਾ ਹੈ, ਤਾਂ ਓਥੇ ਜਾ ਕੇ ਰਹਿ ਸਕਦੇ ਹਾਂ। ਜਦੋਂ ਅਸੀਂ ਇਸ ਸੰਸਾਰ ਚੋਂ ਜਾਣਾ ਹੈ ਜੋ ਅਸੀਂ ਹੁਣ ਭਜਨ ਸੁਣੇ ਹਨ ਸਾਡੇ ਕੋਲ ਭਜਨਾਂ ਵਿਚ ਦੱਸੇ ਰਾਮ ਨਾਮ ਵਾਲੇ ਉਹ ਗੁਣ ਹੋਣਗੇ ਤਾਂ ਅਸੀਂ ਓਥੇ ਜਾਕੇ ਅਨੰਦ ਨਾਲ ਰਹਿ ਸਕਾਂਗੇ।

*–ਹਰਿ ਕੇ ਨਾਮ ਬਿਨਾ ਦੁਖੁ ਪਾਵੈ॥*

*–ਹਰਿ ਕੋ ਨਾਮੁ ਸਦਾ ਸੁਖਦਾਈ॥*

ਤੁਸੀਂ ਜਾਣਦੇ ਹੋ ਜਦੋਂ ਗਰਮੀ ਹੁੰਦੀ ਹੈ ਤਾਂ ਏਅਰ ਕੰਡੀਸ਼ਨਰ ਚਲਾ ਲਈਦਾ ਹੈ। ਜਦੋਂ ਠੰਢ ਹੋਵੇ ਤਾਂ ਹੀਟਰ ਲਾ ਲਈਦਾ ਹੈ। ਜਿਹੜਾ ਹਰੀ ਦਾ ਨਾਮ ਹੈ ਸਾਰੇ ਮੌਸਮਾਂ ਵਿਚ ਕੰਮ ਆਉਣ ਵਾਲਾ ਹੈ, ਸੰਸਾਰ ਤੋਂ ਜਾਣ ਮਗਰੋਂ ਕਿਸੇ ਨੇ ਸਹਾਇਤਾ ਨਹੀਂ ਕਰਨੀ। ਓਥੇ ਇਸ ਨਾਮ ਨੇ ਸਹਾਇਤਾ ਕਰਨੀ ਹੈ। ਜਿਹੜੇ ਸਤਿਗੁਰੂ ਜੀ ਦੀ ਆਗਿਆ ਵਿਚ ਰਹਿ ਕੇ, ਮਰਯਾਦਾ ਵਿਚ ਰਹਿ ਕੇ ਸੰਸਾਰ ਵਿਚ ਵਿਚਰੇ। ਅਗੇ ਜਾ ਕੇ ਸਤਿਗੁਰੂ ਜੀ ਦੀ ਦਰਗਾਹ ਵਿਚ ਉਹ ਪ੍ਰਵਾਨ ਹੋਏ। ਮੈਨੂੰ ਬੜੀ ਖੁਸ਼ੀ ਹੁੰਦੀ ਹੈ ਇਹ ਵੇਖਕੇ, ਜੋ ਭਾਰਤ ਤੋਂ ਆਕੇ ਇਹ ਸਭਿਅਤਾ, ਇਹ ਭਜਨ, ਇਹ ਸਤਿਗੁਰੂ ਦੀ ਯਾਦ, ਰਾਮ ਦਾ ਨਾਮ ਸਾਰਿਆਂ ਨੂੰ ਦ੍ਰਿੜਾਉਂਦੇ ਹਨ। ਇਸ ਵੇਲੇ ਸੰਸਾਰ ਵਿਚ ਪੈਸਿਆਂ ਦੀ ਦੌੜ ਬਹੁਤ ਲਗੀ ਹੋਈ ਹੈ। ਸਭ ਕੁਝ ਛਡ ਕੇ ਪੈਸੇ ਕਮਾਉਣ ਤੇ ਲੱਗੇ ਹੋਏ ਹਨ। ਪੈਸੇ ਕਮਾਉਣ ਵਾਸਤੇ ਆਪਣਾ ਧਰਮ ਵੀ ਛੱਡ ਦੇਂਦੇ ਹਨ। ਪਰ ਇਹ ਪੈਸਾ, ਜਿਹੜਾ ਜਰਮਨੀ ਦਾ ਮਾਰਕ ਹੈ ਇਹ ਵਲੈਤ ਵਿਚ ਕੰਮ ਨਹੀਂ ਆਉਂਦਾ। ਵਲੈਤ ਦਾ ਪੌਂਡ ਰੂਸ ਵਿਚ ਜਾਕੇ ਕੰਮ ਨਹੀਂ ਆਉਂਦਾ। ਰੂਸ ਦਾ ਜੋ ਰੂਬਲ ਹੈ ਉਹ ਅਮਰੀਕਾ ਵਿਚ ਜਾ ਕੇ ਕੰਮ ਨਹੀਂ ਆਉਂਦਾ। ਇਹ ਆਪਣੇ ਆਪਣੇ ਦੇਸ਼ਾਂ ਦੇ ਸਿੱਕੇ ਨੇ। ਜਦੋਂ ਇਸ ਸੰਸਾਰ ਤੋਂ ਚਲੇ ਜਾਣਾ ਹੈ ਇਹ ਸਿੱਕੇ ਕਿਸੇ ਕੰਮ ਨਹੀਂ, ਬਗੈਰ ਰਾਮ ਦੇ ਨਾਮ ਦੇ। ਸਤਿਗੁਰੂ ਜੀ

ਦੀ ਆਗਿਆ ਵਿਚ ਰਹਿ ਕੇ ਨਾਮ ਜਪਣ ਤੋਂ ਬਿਨਾਂ ਓਥੇ ਜਾ ਕੇ ਕੋਈ ਚੀਜ਼ ਕੰਮ ਨਹੀਂ ਆਉਂਦੀ। ਸੋ ਜਿਸ ਤਰ੍ਹਾਂ ਕਿਸੇ ਦਾ ਇਤਕਾਦ ਹੈ- ਉਹ ਆਪਣੇ ਇਤਕਾਦ ਵਾਲਾ ਨਾਮ ਜਪੇ, ਰਾਮ ਦੇ ਨਾਮ ਦਾ ਵੇਲਾ ਅੰਮ੍ਰਿਤ ਵੇਲਾ ਹੈ- ਤੁਸੀਂ ਸਾਰੇ ਆਪਣੇ ਆਪਣੇ ਗੁਰੂ ਨੂੰ ਮੰਨਦੇ ਹੋ। ਅਭਿਆਸ ਕਰੋ ਅਤੇ ਅੰਮ੍ਰਿਤ ਵੇਲੇ ਉਠ ਕੇ ਭਜਨ ਕਰੋ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਸੁਣਿਐ, ਕਿੰਨੇ ਤਕੜੇ ਸਨ ਰਾਜਾ ਅੰਬਰੀਕ ਸਾਰੀ ਰਾਤ ਬੈਠ ਕੇ ਨਾਮ ਸਿਮਰਨ ਕਰਦੇ ਸੀ। ਦਿਨੇ ਆਪਣੇ ਰਾਜ ਦਾ ਕੰਮ ਕਰਦੇ ਸੀ। ਰਾਜਾ ਜਨਕ ਬਹੁਤ ਤਕੜਾ ਭਗਤ ਹੋਇਐ ਹੈ। ਬੜੀ ਤਕੜੀ ਪਹੁੰਚ ਵਾਲਾ ਹੋਇਐ, ਜਿਸ ਕਰਕੇ ਰਾਜੇ ਕਈ ਸੰਤਾਂ ਨਾਲੋਂ ਤਕੜੇ ਸਨ। ਉਹ ਨਾਮ ਸਿਮਰਨ ਦਾ ਸਦਕਾ ਸਨ। ਉਨ੍ਹਾ ਦਾ ਸਿਮਰਨ ਏਸ ਹੱਦ ਤਕ ਪਹੁੰਚ ਗਿਆ ਸੀ।

ਜਿੰਨਾਂ ਪਸਾਰਾ ਹੈ ਇਹ ਮੋਹ ਦਾ ਹੀ ਹੈ। ਕਿਸੇ ਦਾ ਜਵਾਨ ਪੁਤਰ ਮਰ ਜਾਏ ਉਸ ਦਾ ਲੋਕੀ ਧਿਆਨ ਨਹੀਂ ਕਰਦੇ ਪਰ ਜੇ ਅਪਣਾ ਕੁੱਤਾ ਵੀ ਮਰ ਜਾਏ, ਬੜਾ ਦੁਖ ਹੁੰਦਾ ਹੈ।

ਮੈਨੂੰ ਬੜੀ ਖੁਸ਼ੀ ਹੈ ਤੁਸੀਂ ਜੋ ਤਿੰਨ ਦਿਨ ਸਾਰਿਆਂ ਧਰਮਾਂ ਦੇ ਸਜਨਾਂ ਨਾਲ ਇਕੱਠੇ ਹੋ ਕੇ ਨਾਮ ਧਿਆਉਂਦਿਆਂ ਬਿਤਾਏ ਹਨ। ਗੁਰੂ ਨਾਨਕ ਦੇਵ ਜੀ ਇਕ ਦਿਨ ਮੜ੍ਹੀਆਂ ਵਿਚ, ਸ਼ਮਸ਼ਾਨ ਭੂਮੀ ਵਿਚ ਗਏ, ਓਥੇ ਜਾ ਕੇ ਵੇਖਿਆ, ਮਰੇ ਹੋਏ ਆਦਮੀਆਂ ਦੀਆਂ ਕਬਰਾਂ ਤੇ ਲਿਖਿਆ ਹੋਇਆ ਸੀ—ਕਿਸੇ ਤੇ ਇਕ ਸਾਲ ਕਿਸੇ ਤੇ ਦੋ ਸਾਲ ਕਿਸੇ ਤੇ ਤਿੰਨ ਸਾਲ ਕਿਸੇ ਤੇ ਪੰਜ ਸਾਲ। ਪਿੰਡ ਵਿਚ ਜਾ ਕੇ ਗੁਰੂ ਨਾਨਕ ਦੇਵ ਜੀ ਨੇ ਇਸ ਬਾਰੇ ਪੁਛਿਆ। ਉਹਨਾਂ ਦੱਸਿਆ ਉਮਰ ਤਾਂ ੬੦-੭੦ ਜਾਂ ਜਿੰਨੀ ਵੀ ਸੀ ਪਰ ਅਸੀਂ ਸਾਰੇ ਇਸ ਨਗਰ ਵਿਚ ਸਤਸੰਗਤ ਕਰਦੇ ਹਾਂ। ਜਿੰਨਾਂ ਸਮਾਂ ਕੋਈ ਸਜਨ ਭਜਨ ਕਰਦਾ ਹੈ, ਉਹ ਲਿਖ ਲਿਆ ਜਾਂਦਾ ਹੈ। ਅੰਤਿਮ ਸਮੇਂ ਜਿੰਨੇ ਮਿੰਟ, ਘੰਟੇ, ਦਿਨ ਉਸ ਨੇ ਕੀਤਾ ਹੁੰਦਾ ਹੈ। ਉਸ ਦੀ ਉਮਰ ਉਸ ਹਿਸਾਬ ਨਾਲ ਲਿਖ ਦਿੱਤੀ ਜਾਂਦੀ ਹੈ।

ਇਸ ਤਰ੍ਹਾਂ ਅਸੀਂ ਆਪਣੀਆਂ ਤਕਲੀਫਾਂ ਤੇ ਦੁਖ ਸੁਖ ਆਦਿ ਲਈ ਪਾਰਲੀਮੈਂਟ ਵਿਚ ਬੈਠ ਆਪਣੇ ਵਾਸਤੇ ਕਾਨੂੰਨ ਬਣਾਉਂਦੇ ਹਾਂ। ਇਸ ਦੁਨੀਆਂ ਵਿੱਚ ਉਹ ਵੀ ਹਨ ਜਿਹੜੇ ਬੋਲ ਨਹੀਂ ਸਕਦੇ, ਜਿਵੇਂ ਗਊਆਂ, ਘੋੜੇ, ਕਾਂ, ਸੱਪ ਇਹਨਾਂ ਬਾਰੇ ਕੌਣ ਸੋਚਦਾ ਹੈ ? ਉਹ ਹੀ ਸੋਚਦੇ ਹਨ, ਜੋ ਰੱਬ ਨੂੰ ਮੰਨਦੇ ਹਨ। ਉਹਨਾਂ ਦੀ ਨੁਮਾਇੰਦਗੀ ਹੋਰ ਕਿਸੇ ਨਹੀਂ ਕਰਨੀ। ਗਊਆਂ ਨੂੰ ਮਾਸ ਖਵਾ ਕੇ ਬੀਮਾਰੀ ਪੈਦਾ ਕਰ ਦਿੱਤੀ ਅਤੇ ਫਿਰ ਉਹਨਾਂ ਨੂੰ ਥੋਕ ਵਿਚ ਮਾਰਨਾ ਸ਼ੁਰੂ ਕਰ ਦਿੱਤਾ ਹੈ। ਹੁਣ ਪਤਾ ਲੱਗਾ ਹੈ ਕਿ ਭੇਡਾਂ ਵਿਚ ਵੀ ਬਿਮਾਰੀ ਆ ਗਈ ਹੈ, ਉਹਨਾਂ ਨੂੰ ਵੀ ਥੋਕ ਵਿਚ ਹੀ ਮਾਰ ਦੇਣਾ ਹੈ। ਜੇ ਆਦਮੀਆਂ ਨੂੰ ਬੀਮਾਰੀ ਹੋ ਜਾਵੇ ਤਾਂ ਆਦਮੀਆਂ ਨੂੰ ਮਾਰ ਦਿਓਗੇ ? ਬੜੀ ਖੁਸ਼ੀ ਹੋਈ ਹੈ, ਸਵਾਮੀ ਜੀ ਸਾਰੇ ਸਜਣਾਂ ਨੂੰ ਨਾਲ ਲੈ ਕੇ ਆਏ ਹਨ। ਸਾਰੇ ਇਕੱਠੇ ਹੋ ਕੇ ਬੈਠ ਕੇ , ਉਸ ਪ੍ਰਭੂ ਦਾ ਨਾਮ ਜਪਿਆ ਕਰੋ। ਇਹੋ ਹੀ ਸਾਡੇ ਨਾਲ ਜਾਣਾ ਹੈ।

# ਗੁਰ ਕੀ ਬਾਣੀ ਗੁਰ ਤੇ ਜਾਤੀ

ਸਤਿਕਾਰ ਯੋਗ ਸਾਧ ਸੰਗਤ ਜੀ ! ਮਨ ਬਿਰਤੀ ਇਕਾਗਰ ਕਰਨ ਲਈ ਰਸਨਾ ਪਵਿਤਰ ਕਰਨ ਲਈ ਸਭ ਗੱਜ ਕੇ ਆਖੋ, ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ। ਕਹਿੰਦੇ ਨੇ ਸਿਆਣਿਆਂ ਦਾ ਆਖਿਆ ਤੇ ਔਲਿਆਂ ਦਾ ਖਾਧਾ ਬਾਅਦ ਵਿਚ ਪਤਾ ਲਗਦੈ। ਔਲਾ ਖਾਣ ਵੇਲੇ ਬਹੁਤ ਸਵਾਦ ਨਹੀਂ ਲਗਦਾ ਪਰ ਬਾਅਦ ਵਿਚ ਉਹ ਮੂੰਹ ਦਾ ਸਵਾਦ ਠੀਕ ਕਰ ਦੇਦਾ ਹੈ। ਏਸੇ ਤਰਾਂ ਸਿਆਣੇ ਦਾ ਆਖਿਆ ਜਿਹੜਾ ਅੱਜ ਨਹੀਂ ਕਲ੍ਹ ਪਤਾ ਲਗ ਜਾਂਦਾ ਹੈ। ਪਰ ਜਿਹੜੇ ਸਿਆਣਿਆਂ ਨੂੰ ਬਣਾਉਣ ਵਾਲੇ ਨੇ ਉਹਨਾਂ ਦਾ ਹੋਰ ਵੀ ਦੇਰ ਬਾਅਦ ਪਤਾ ਲਗਦੈ। ਤੇ ਉਹ ਬਹੁਤ ਲਾਭਦਾਇਕ ਹੁੰਦੈ।

ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਨੇ ਕਿਰਪਾ ਕੀਤੀ, ਪਹਿਲੇ ਸਤਿਗੁਰੂਆਂ ਨੇ ਆਪਣੇ ਆਪਣੇ ਸਮੇਂ ਵਿਚ ਕੀਤੀ ਅਸੀਂ ਤਾਂ ਏਹੋ ਹੀ ਮੰਨਦੇ ਹਾਂ—

*ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।।*
*ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ।।*
*ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ।।*
*ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ।।*
*ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।।*

ਇਸ ਲੜੀ ਅਨੁਸਾਰ ਸਤਿਪੁਰਖਾਂ ਦਾ ਆਗਮਨ ਹੋਇਐ। ਤੇ ਇਸਤੋਂ ਅਗੋਂ ਪੜ੍ਹੋ ਤਾਂ ਤੁਹਾਨੂੰ ਹੋਰ ਪਤਾ ਲਗੇਗਾ। ਸਤਿਗੁਰਾਂ ਕਿਰਪਾ ਕੀਤੀ ਉਹਨਾਂ ਆਪਣੇ ਢੰਗ ਨਾਲ ਲੋਕਾਂ ਨੂੰ ਸਿਖਿਆ ਦਿੱਤੀ, ਇਸ ਦੁਨੀਆਂ ਵਿਚ ਰਹਿੰਦਿਆਂ ਹੋਇਆਂ ਦੁਨੀਆਂ ਤੋਂ ਨਿਰਲੇਪ ਰਹਿਣ ਦਾ ਢੰਗ ਦੱਸਿਆ।

ਜਿਸ ਤਰ੍ਹਾਂ ਕਵਲ ਫੁਲ ਦਾ ਪੌਦਾ ਪਾਣੀ ਹੀ ਵਿਚ ਰਹਿੰਦੈ। ਤੁਸੀਂ ਇਹ ਤਜਰਬਾ ਕਰਿਓ ਕਿਸੇ ਵੇਲੇ, ਉਸਦਾ ਪੱਤਾ ਲੈ ਕੇ ਉਹਦੇ ਉੱਤੇ ਪਾਣੀ ਪਾਓ। ਉਹ ਪਾਣੀ ਇਸ ਤਰ੍ਹਾਂ ਰਿੜ੍ਹਿਆ ਫਿਰਦੈ ਜਿਸ ਤਰ੍ਹਾਂ ਪਾਰਾ ਰਿੜਿਆ ਫਿਰਦੈ। ਪਾਣੀ ਪੱਤੇ ਨਾਲ ਲਗਦਾ ਹੀ ਨਹੀਂ, ਚੰਬੜਦਾ ਨਹੀਂ। ਏਸ ਤਰ੍ਹਾਂ ਹੀ ਦੁਨੀਆਂ ਵਿਚ ਰਹਿ ਕੇ ਸਤਿਗੁਰਾਂ ਨੇ ਦੁਨੀਆਂ ਵਿਚ ਰਹਿੰਦਿਆਂ ਹੋਇਆਂ ਦੁਨੀਆਂ ਤੋਂ ਨਿਰਲੇਪ ਰਹਿਣ ਦੀ ਜਾਚ ਦੱਸੀ। ਤਾਂਕਿ ਇਸ ਸੰਸਾਰ ਤੇ ਆਉਣ ਦਾ ਜਿਹੜਾ ਮਨੋਰਥ ਹੈ ਬੰਦੇ ਦਾ ਉਹ ਪੂਰਾ ਹੋ ਸਕੇ ਤੇ ਏਥੋਂ ਜਾਣ ਵੇਲੇ ਅਗੇ ਦਰਗਾਹ ਵਿਚ ਕੋਈ ਇਹ ਨਾ ਆਖੇ ਕਿ ਤੂੰ ਏਧਰ ਨੂੰ ਜਾਣੈ ਜਾਂ ਓਧਰ ਜਾਣੈ। ਅਗੇ ਚੰਗਾ ਥਾਂ ਮਿਲੇ ਏਹੋ ਹੀ ਮਨੋਰਥ ਏਸ ਜੀਵਨ ਦਾ ਹੈ।

ਬਹੁਤ ਕੁਝ ਬਾਣੀ ਵਿਚ ਲਿਖਿਐ ਸਤਿਗੁਰਾਂ ਨੇ, ਮਨੁੱਖ ਕਾਹਦੇ ਵਾਸਤੇ ਆਇਐ, ਉਹਨੇ ਕੀ ਕਰਨੈ, ਜੇ ਨਹੀਂ ਕਰਦਾ ਫਿਰ–

*ਮਾਨੁਖੁ ਬਿਨੁ ਬੂਝੇ ਬਿਰਥਾ ਆਇਆ।।*
*ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ।।*

ਜੇ ਓਹ ਏਸ ਨੂੰ ਨਹੀਂ ਸਮਝਦਾ ਤਾਂ ਜਿਸ ਤਰ੍ਹਾਂ ਮਿਰਤਕ ਤੇ ਕਪੜੇ ਪਾਏ ਹੋਣ ਉਹ ਬੰਦਾ ਏਸ ਤਰਾਂ ਦਾ ਹੈ। ਕਈ ਥਾਈਂ ਏਸ ਤਰ੍ਹਾਂ ਵੀ ਲਿਖਿਐ

*ਓਇ ਮਾਣਸ ਜੂਨ ਨ ਆਖੀਅਨਿ ਪਸੂ ਢੋਰ ਗਾਵਾਰ।।*

ਜੇ ਕੋਈ ਸਮਝੇ ਕਿ ਏਸ ਚੀਜ਼ ਨੂੰ ਉਹਦੇ ਵਾਸਤੇ ਲਿਖਿਐ–

*ਭਈ ਪਰਾਪਤਿ ਮਾਨੁਖ ਦੇਹੁਰੀਆ।।*
*ਗੋਬਿੰਦ ਮਿਲਣ ਕੀ ਇਹੁ ਤੇਰੀ ਬਰੀਆ।।*
*ਅਵਰਿ ਕਾਜ ਤੇਰੈ ਕਿਤੈ ਨ ਕਾਮ।।*

ਹੋਰ ਕਿਸੇ ਕੰਮ ਵਾਸਤੇ ਨਹੀਂ ਅਗੋ ਜੋ ਲਿਖਿਐ ਉਸ ਕੰਮ ਵਾਸਤੇ ਹੈ:

*ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।।*

ਜੇ ਇਹ ਕੰਮ ਨਹੀਂ ਕਰਦਾ, ਤਾਂ ਉਹਦੇ ਲਈ ਗੌਂਡ ਰਾਗ ਵਿਚ ਗੁਰਬਾਣੀ ਹੈ–

*ਨਰੂ ਮਰੈ ਨਰੁ ਕਾਮਿ ਨ ਆਵੈ।।*
*ਪਸੂ ਮਰੈ ਦਸ ਕਾਜ ਸਵਾਰੈ।।*

ਬੰਦਾ ਮਰੇ ਤੇ ਉਹ ਕਿਸੇ ਕੰਮ ਨਹੀਂ ਆਉਂਦਾ। ਭਾਵੇਂ ਇਹ ਸਤਿਗੁਰੂ ਨੇ ਲਿਖਿਐ–

*ਅਵਰ ਜੋਨਿ ਤੇਰੀ ਪਨਿਹਾਰੀ।।*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ।।*

ਪਰ ਜੇ ਬੰਦਾ ਸਮਝੇ ਤਾਂ, ਜੇ ਨਹੀਂ ਸਮਝਦਾ ਤਾਂ ਉਹ ਡੰਗਰਾਂ ਨਾਲੋਂ ਵੀ ਨੀਵੇਂ ਥਾਂ ਤੇ ਆ ਜਾਂਦੈ।

ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਨੇ ਘਰ ਘਰ ਜਾ ਕੇ ਗੁਰੂ ਨਾਨਕ ਦੀ ਧੁਰ ਕੀ ਬਾਣੀ ਦਾ ਪ੍ਰਚਾਰ ਕੀਤਾ, ਲੋਕਾਂ ਨੂੰ ਪੜ੍ਹਨ ਲਾਇਆ। ਕਿਉਂਕਿ ਸਤਿਗੁਰੂ ਨੂੰ ਸਮਝਣਾ ਉਸਦੀ ਬਾਣੀ ਤੋਂ ਬਿਨਾਂ ਬੜਾ ਮੁਸ਼ਕਲ ਏ। ਇਹ ਹੀ ਨਹੀਂ ਕਿ ਬਾਣੀ ਪੜ੍ਹ ਕੇ ਸਮਝ ਸਕਦੇ ਹਾਂ । ਬਾਣੀ ਦਾ ਕਿੱਥੋਂ ਪਤਾ ਲਗਦੈ ? ਗੁਰਬਾਣੀ ਵਿਚ ਲਿਖਿਐ–

*ਗੁਰ ਕੀ ਬਾਣੀ ਗੁਰ ਤੇ ਜਾਤੀ।।*

ਫਿਰ ਅਨੰਦ ਸਾਹਿਬ ਵਿਚ ਅਸੀਂ ਪੜ੍ਹਦੇ ਹਾਂ–

*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ।।*

ਜੇ ਫਿਰ ਇਹ ਤੁਕ ਪੜ੍ਹੀਏ ਤਾਂ ਇਹ ਗੱਲ ਅਧੂਰੀ ਰਹਿ ਜਾਂਦੀ ਏ। ਅਗਲੀ ਤੁਕ ਵਿਚ ਇਹ ਗੱਲ ਪੂਰੀ ਲਿਖੀ ਹੈ–

*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ।।*
*ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ।।*

# ਮਨ ਨੂੰ ਸਤਿਗੁਰੂ ਦੇ ਚਰਨਾਂ ਨਾਲ ਜੋੜੋ

ਹਰੀ ਦੀ ਕਥਾ ਦੀ ਕੀਮਤ ਨਹੀਂ ਆਖੀ ਜਾ ਸਕਦੀ। ਕੀਮਤ ਇਸ ਵਾਸਤੇ ਨਹੀਂ ਆਖੀ ਜਾ ਸਕਦੀ ਕਿ ਜਿਸਦੇ ਇਹ ਬਚਨ ਨੇ, ਜਿਸ ਦੀ ਕਥਾ ਹੈ, ਉਸ ਨੇ ਆਪਣਾ ਸਾਨੀ ਕੋਈ ਨਹੀਂ ਬਣਾਇਆ। ਜੇ ਉਸਦਾ ਸਾਨੀ ਕੋਈ ਨਹੀਂ ਤਾਂ ਉਸ ਦੇ ਬਚਨਾਂ ਦਾ ਸਾਨੀ ਕੋਈ ਕਿਵੇਂ ਹੋ ਸਕਦਾ ਹੈ !

*ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ।।*
*ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਕੀਜੈ।।*

ਉਪਮਾ ਤਾਂ ਦਿਤੀ ਜਾ ਸਕਦੀ ਹੈ ਜੇ ਇਹ ਆਖਿਆ ਜਾ ਸਕਦਾ ਹੋਵੇ ਕਿ ਆਹ ਜ਼ਮੀਨ, ਕਿਸੇ ਦੂਸਰੀ ਜ਼ਮੀਨ ਵਰਗੀ ਹੈ। ਜੇ ਉਸ ਜ਼ਮੀਨ ਵਰਗੀ ਹੋਰ ਜ਼ਮੀਨ ਹੀ ਕੋਈ ਨਹੀਂ ਤਾਂ ਫਿਰ ਇਹ ਉਪਮਾ ਕਿਸ ਤਰ੍ਹਾਂ ਦਿਤੀ ਜਾ ਸਕਦੀ ਹੈ। ਫਿਰ ਵੀ ਜਿਵੇਂ ਚੰਗੇ ਬੀਅ ਤੋਂ ਚੰਗੀ ਫਸਲ ਲੈਣ ਵਾਸਤੇ ਚੰਗੀ ਜ਼ਮੀਨ ਦੀ ਲੋੜ ਹੁੰਦੀ ਹੈ ਏਸੇ ਤਰ੍ਹਾਂ ਇਹਨਾਂ ਦੇ ਅਨਮੋਲ ਬਚਨਾਂ ਨੂੰ ਸੁਣਨ ਵਾਸਤੇ, ਇਹਨਾਂ ਨੂੰ ਗ੍ਰਹਿਣ ਕਰਨ ਵਾਸਤੇ, ਆਪਣਾ ਹਿਰਦਾ ਬਹੁਤ ਵਧੀਆ ਬਣਾਇਆ ਜਾਵੇ ਤਾਂਕਿ ਉਹ, ਉਸ ਵਿਚ ਸਮਾ ਸਕਣ। ਇਹ ਮਸ਼ਹੂਰ ਕਹਾਵਤ ਹੈ ਕਿ ਸ਼ੀਹਣੀ ਦਾ ਦੁਧ ਸੋਨੇ ਦੇ ਭਾਂਡੇ ਵਿੱਚ ਸਮਾ ਜਾਂਦਾ ਹੈ ਦੂਸਰੇ ਵਿਚ ਨਹੀਂ ਸਮੌਂਦਾ। ਏਸੇ ਤਰ੍ਹਾਂ ਸਤਿਗੁਰੂ ਦੇ ਬਚਨ ਸ਼ੁਧ ਹਿਰਦੇ ਵਿੱਚ ਬੜੇ ਵਧੀਆ ਸਮਾਉਂਦੇ ਨੇ, ਵਧੀਆ ਉਪਜ ਦੇਂਦੇ ਨੇ।

ਸੋ ਸਾਰੇ ਆਪਣੀਆਂ ਮਨ ਬਿਰਤੀਆਂ ਇਕਾਗਰ ਕਰਕੇ ਰਸਨਾਵਾਂ ਨੂੰ ਨਾਮ ਜਪਣ ਵਾਲੇ ਪਾਸੇ ਲਾਓ।

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ*
*ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ।।*
*ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ*
*ਰਸਨ ਅੰਮ੍ਰਿਤ ਰਾਮ ਨਾਮ ਭਾਖਉ।।*

ਮਨ ਦਾ ਸੁਭਾਅ ਹੈ, ਓਹ ਐਧਰ ਉਧਰ ਨਿਕਲਦਾ ਹੈ, ਬੜੀ ਛੇਤੀ ਨਿਕਲਦਾ ਹੈ। ਤਾਂ ਹੀ ਪਤਾ ਲਗਦਾ ਹੈ ਉਹ ਅਜੋੜ ਹੋਇਆ ਪਿਆ ਹੁੰਦਾ ਹੈ। ਆਦਮੀ ਉਸ ਨੂੰ ਜੋੜਦਾ ਰਹਿੰਦਾ ਹੈ। ਇਹ ਕੁਦਰਤੀ ਹੈ ਕਿ ਜੋੜ ਤਾਂ ਹੀ ਕਰਨਾ ਹੈ ਜੇ ਉਹ ਅਜੋੜ ਹੁੰਦਾ ਹੈ। ਅਜੋੜ ਹੋਣਾ ਬੜਾ ਸੌਖਾ ਹੈ ਤੇ ਜੁੜਨਾ ਬੜਾ ਔਖਾ। ਕੋਈ ਵੀ ਚੀਜ਼ ਹੈ, ਆਹ ਤੁਸੀਂ ਕੋਠਾ ਢਾਹ ਦੇਂਦੇ ਹੋ ਕਿੰਨਾ ਸੌਖਾ ਹੈ। ਪਰ ਬਣਾਉਣਾ, ਬਾਣੀ ਵਿਚ ਸਤਿਗੁਰਾਂ ਨੇ ਲਿਖਿਆ ਹੈ:

*ਗੰਢੇਦਿਆਂ ਛਿਹ ਮਾਹ ਤੁੜੰਦਿਆਂ ਇਕ ਖਿਨਹੁ।।*

ਬੰਦਾ ਮਰ ਝਟਪਟ ਜਾਂਦਾ ਹੈ ਪਰ ਉਸ ਨੂੰ ਪੈਦਾ ਹੋਣ ਵਿਚ, ਫਿਰ ਵੱਡਾ ਹੋਣ ਵਿਚ ਕਿੰਨਾ ਸਮਾਂ ਲਗਦਾ ਹੈ। ਮਨ ਬਾਰੇ ਧਿਆਨ ਕਰੋ। ਉਸ ਨੂੰ ਵੱਧ ਤੋਂ ਵੱਧ ਘੇਰ ਕੇ, ਐਧਰੋਂ ਓਧਰੋਂ ਲਿਆ ਕੇ ਸਤਿਗੁਰੂ ਦੇ ਚਰਨਾਂ ਨਾਲ ਜੋੜੋ।

ਮਾਇਕੀ ਪਦਾਰਥਾਂ ਵੱਲੋਂ ਜਿਨਾਂ ਦੂਰ ਜਾਵਾਂਗੇ, ਓਨਾ ਮਨ ਸਤਿਗੁਰੂ ਵਾਲੇ ਪਾਸੇ ਜੁੜੇਗਾ।

ਗੁਰੂ ਅਮਰਦਾਸ ਜੀ ਜਿਨ੍ਹਾਂ ਵਾਸਤੇ ਭੱਟਾਂ ਨੇ ਸਵਈਆਂ ਵਿਚ ਲਿਖਿਆ ਹੈ-

***ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ।।***

ਸਤਿਗੁਰੂ ਜੀ ਦੇ ਕੋਲ ਬੜੇ ਸੁਜਾਨ ਸਿੱਖ ਬੈਠੇ ਸਨ। ਸੁਜਾਨ ਸੋਹਣੀ ਮੱਤ ਵਾਲੇ ਸ੍ਰੇਸ਼ਟ ਬੁਧੀ ਵਾਲੇ ਸਿੱਖ। ਸ੍ਰੇਸ਼ਟ ਬੁਧੀ ਵਾਲੇ ਸਿੱਖ, ਉਹਨਾਂ ਨੂੰ ਨਹੀਂ ਮੰਨਿਆਂ ਜਿਹੜੇ ਬੜਾ ਚੰਗਾ ਪੈਲੀ ਵਿਚ ਬੀਅ ਪਾ ਸਕਦੇ ਹੋਣ ਬੜੇ ਚੰਗੇ ਟ੍ਰੈਕਟਰ ਦੇ ਮਕੈਨਿਕ ਹੋਣ ਤੇ ਬੜੀ ਚੰਗੀ ਕਥਾ ਕਰਨ ਵਾਲੇ ਹੋਣ ਜਾਂ ਗਾਉਣ ਵਾਲੇ। ਨਹੀਂ, ਸਤਿਗੁਰੂ ਨੂੰ ਜਿਹੜੇ ਚੰਗੇ ਲਗਦੇ ਨੇ, ਜਿਹੜੇ ਐਸ ਕੰਮ ਲਈ ਆਏ ਨੇ ਕਿ ਅਸਾਂ ਸੰਸਾਰ ਸਮੁੰਦਰ ਤੋਂ ਪਾਰ ਹੋਣ ਲਈ ਤਰੀਕਾ ਅਖਤਿਆਰ ਕਰਨਾ ਹੈ, ਉਸ ਤਰੀਕੇ ਨੂੰ ਲੱਭਣ ਵਾਲਿਆਂ ਨੂੰ ਸੋਹਣੀ ਮੱਤ ਵਾਲੇ ਲਿਖਿਆ ਹੈ, ਸਤਿਗੁਰਾਂ ਨੇ।

ਇਕ ਦਿਨ ਸਾਧ ਸੰਗਤ ਸਤਿਗੁਰੂ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਬੈਠ ਗਈ। ਬਾਬਾ ਬੁੱਢਾ ਜੀ ਆਦਿਕ ਜੋ ਸਿਆਣੇ, ਸੋਹਣੀ ਮੱਤ ਵਾਲੇ ਸਿਖ ਸਨ ਉਹਨਾਂ ਸੱਚੇ ਪਾਤਸ਼ਾਹ ਜੀ ਨੂੰ ਪੁੱਛਣ ਵਾਸਤੇ ਅਰਜ਼ ਕੀਤੀ, "ਸੱਚੇ ਪਾਤਸ਼ਾਹ, ਸਿੱਖੀ ਦਾ ਕੀ ਚਲਣ ਹੈ? ਸਿੱਖੀ ਕੀ ਚੀਜ਼ ਹੈ? ਕਿਸ ਤਰ੍ਹਾਂ ਸਿੱਖੀ ਵਿਚ ਰਿਹਾ ਜਾਂਦਾ ਹੈ। ਆਪਣੇ ਸੋਹਣੇ ਸੁਭਾਇਮਾਨ ਮੁੱਖ ਤੋਂ ਕਿਰਪਾ ਕਰਕੇ ਹੁਕਮ ਕਰੋ। ਸਤਿਗੁਰੂ ਜੀ ਨੇ ਕਿਹਾ ਸਿੱਖੀ ਤਾਂ ਬਚਨ ਦੀ ਹੈ। ਜਿਹੜਾ ਬਚਨ ਮੰਨਦਾ ਹੈ ਉਹ ਹੀ ਸਤਿਗੁਰੂ ਦਾ ਸਿੱਖ ਹੈ।

ਜਿਸ ਤਰ੍ਹਾਂ ਮੌਸਮ ਅਨੁਸਾਰ ਕਮਾਦ ਬੀਜੀਦਾ ਹੈ। ਚੰਗੀ ਫਸਲ ਲੈਣ ਲਈ ਜ਼ਿਮੀਂਦਾਰ ਪੁੱਛਦੇ ਨੇ ਇਹਨੂੰ ਕਿਹੜੀ ਕਿਹੜੀ ਰੂੜੀ ਪਾਈ ਜਾਵੇ, ਕਦੋਂ ਉਹ ਬੀਜਿਆ ਜਾਵੇ, ਕਿਸ ਤਰ੍ਹਾਂ ਪਾਣੀ ਦਿੱਤਾ ਜਾਵੇ। ਸਤਿਗੁਰਾਂ ਨੇ ਲਿਖਿਆ ਹੈ-

***ਕੁਰੁਤਾ ਬੀਜ ਬੀਜੈ ਨਹੀਂ ਜੰਮੈ।।***—ਮਾੜਾ ਬੀਜ ਨਹੀਂ ਉਗਦਾ।

ਸਤਿਗੁਰੂ ਦੇ ਉਹ ਸਿੱਖ ਤਨ, ਧਰਤੀ ਵੱਤਰ ਕਰਕੇ ਸਮਝ ਕੇ ਤੇ ਸਤਿਗੁਰੂ ਦੇ ਹੁਕਮ ਦਾ ਓਥੇ ਬੀਜ ਪਾ ਕੇ ਉਗਾਉਣ ਦੀ ਵਿਧੀ ਪੁਛਦੇ ਨੇ। ਸਤਿਗੁਰਾਂ ਨੇ ਲਿਖਿਆ ਹੈ-

***ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ।।***
***ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ।।***
***ਭਾਉ ਕਰਮ ਕਰ ਮਰਿ ਜੰਮਸੀ ਸੇ ਘਰ ਭਾਗਠ ਦੇਖੁ।।***

ਉਹ ਸੇਠ ਨੇ ਉਹ ਧਨੀ ਨੇ ਜਿਨ੍ਹਾਂ ਕੋਲ ਇਹ ਧਨ ਹੈ। ਇਹ ਧਨ ਜਿਸਨੇ ਬੀਜ ਬੀਜ ਕੇ ਪੈਦਾ ਕਰ ਲਿਆ ਹੈ ਜਿਸ ਨਾਲ ਉਹ ਸੰਸਾਰ ਸਾਗਰ ਤੋਂ ਪਾਰ ਹੋ ਗਏ ਹਨ।

ਅਸੀਂ ਸੰਸਾਰ ਸਾਗਰ ਵਿੱਚ ਰੁੜ੍ਹਦੇ ਜਾਂਦੇ ਹਾਂ, ਗੋਤੇ ਖਾਂਦੇ ਹਾਂ। ਅਜੀਬ ਕਿਸਮ ਦੀ ਗੱਲ

ਹੈ, ਦਰਿਆ ਵਿਚ ਇੱਕ ਆਦਮੀ ਡੁੱਬ ਗਿਆ ਤੇ ਮਰ ਗਿਆ, ਗੱਲ ਮੁੱਕੀ। ਸਾਨੂੰ ਨਹੀਂ ਦਿਸਦਾ ਕਿ ਉਸਦੇ ਨਾਲ ਕੀ ਬੀਤਦੀ ਹੈ, ਓਹੀ ਜਾਣਦਾ ਹੈ। ਪਰ ਅਸੀਂ ਗੋਤੇ ਖਾਂਦੇ ਹਾਂ ਮਰਦੇ ਫੇਰ ਨਹੀਂ। ਗੋਤੇ ਖਾਈ ਜਾਨੇ ਹਾਂ ਖਾਈ ਜਾਨੇ ਹਾਂ ਕਿਸ ਤਰ੍ਹਾਂ ਫਸੇ ਹਾਂ-

*ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ।।*
*ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ।।*

ਮੋਹ ਪੈ ਗਿਆ: ਅਹਿ ਬੰਗਲੌਰ ਵਿਚ ਬਹੁਤ ਵਧੀਆ ਫਾਰਮ ਹੈ, ਏਥੇ ਹਵਾ ਬੜੀ ਠੰਢੀ ਹੈ, ਏਥੋਂ ਦੇ ਗੰਨੇ ਬੜੇ ਮਿਠੇ ਨੇ, ਮੂੰਗਫਲੀ ਸਾਡੇ ਓਥੇ ਓਨੀ ਮਿੱਠੀ ਨਹੀਂ ਜਿੰਨੀ ਏਥੇ (ਬੰਗਲੌਰ) ਹੈ। ਮੋਹ ਪੈ ਗਿਆ। ਮੋਹ ਪੈ ਗਿਆ ਮੱਝ ਦੇ ਨਾਲ, ਗੋਹਾ ਕਰਦੀ ਏ, ਪੈਰ ਲਤਾੜ ਦੇਂਦੀ ਏ, ਦੁੱਧ ਦੇਂਦੀ ਏ ਪਰ ਮੋਹ ਤਾਂ ਹੈ। ਮੋਹ ਹੈ, ਕਾਹਦਾ ਹੈ, ਮਾਇਆ ਦਾ ਸਨਬੰਧ ਹੈ। ਚਾਰ ਪੈਸੇ ਆਉਂਦੇ ਨੇ, ਖ਼ੂਬਸੂਰਤੀ ਜ਼ਿਆਦਾ ਦਿਸਦੀ ਏ। ਜੇ ਕੋਈ ਦਰਖ਼ਤ ਚੰਗਾ ਫਲ ਦੇਂਦਾ ਹੈ, ਇਸ ਨਾਲ ਮੋਹ ਹੈ। ਉਸ ਮੋਹ ਦਾ ਤਿਆਗ ਕਰਨੈ। ਉਹ ਮੋਹ ਕੀ ਹੈ? ਚਿਕੜ ਹੈ, ਉਸ ਵਿਚ ਜੇ ਪੈਰ ਇੱਕ ਵਾਰ ਗੱਡ ਗਏ ਤਾਂ ਨਿਕਲਣੇ ਨਹੀਂ।

*ਪੰਕਜ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ।।*

ਪਾਣੀ ਵਿਚੋਂ ਤਾਂ ਖੌਰੇ ਆਦਮੀ ਥੋੜ੍ਹਾ-ਬਾਹਲਾ ਨਿਕਲ ਸਕੇ, ਚਿਕੜ ਵਿਚ ਤੁਹਾਨੂੰ ਪਤਾ ਹੈ ਜਿਹੜਾ ਆਦਮੀ ਖੁਭੇ ਚਿਕੜ ਵਿਚ ਉਹ ਕਿਸ ਤਰ੍ਹਾਂ ਨਿਕਲ ਸਕਦੈ। ਫਿਰ ਆਪੇ ਮਰਨ ਵਾਲੀ ਗੱਲ ਹੀ ਹੈ ਉਸ ਦੀ। ਸੋ ਉਹ ਨਿਕਲ ਨਹੀਂ ਸਕਦਾ। ਤੁਸੀਂ ਉਸ ਵਿਚੋਂ ਨਿਕਲਣ ਵਾਸਤੇ ਮਨ ਨੂੰ ਸਤਿਗੁਰੂ ਦੇ ਚਰਨਾਂ ਨਾਲ ਜੋੜੋ।



# ਸੰਗਤ ਤੇ ਸੇਵਾ ਦਾ ਫਲ

ਮਨ ਬਿਰਤੀ ਇਕਾਗਰ ਕਰਨ ਲਈ, ਰਸਨਾ ਪਵਿਤਰ ਕਰਨ ਲਈ ਸਭ ਗੱਜ ਕੇ ਆਖੋ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ। ਆਪ ਨੇ ਸਤਿਸੰਗ ਕੀਤਾ ਹੈ, ਗੁਰਬਾਣੀ ਦੇ ਸ਼ਬਦ ਸੁਣੇ ਨੇ, ਵਿਦਵਾਨਾਂ ਦੇ ਵਿਚਾਰ ਸੁਣੇ ਨੇ ਕਿ ਐਸ ਸੰਸਾਰ ਤੇ ਅਸੀਂ ਕਿਸ ਲਈ ਆਏ ਹਾਂ, ਅਸਾਂ ਇਹ ਵੇਸ਼ਭੂਸ਼ਾ-ਏਦਾਂ ਦੇ ਕਪੜੇ-ਕਿਉਂ ਪਾਏ ਨੇ, ਅਸੀਂ ਏਥੋਂ ਜਾਣ ਵੇਲੇ ਕਿਸ ਤਰ੍ਹਾਂ ਜਾਣੈ ਤੇ ਕਿੱਥੇ ਜਾ ਕੇ ਰਹਿਣੈ। ਇਸ ਤਰ੍ਹਾਂ ਦੇ ਕਈ ਵਿਚਾਰ ਸਾਡੇ ਸਾਹਮਣੇ ਆਉਂਦੇ ਨੇ। ਇਕ ਇਹ ਹੈ ਕਿ ਐਸ ਸੰਸਾਰ ਤੋਂ ਜਾ ਕੇ ਜੰਮਣਾ ਮਰਣਾ ਬਹੁਤਿਆਂ ਦਾ ਏ ਕਿਤੇ ਇਹ ਲੜਖੜਾ ਨਾ ਜਾਵੇ। ਦੂਸਰੇ ਵਿਚਾਰ ਇਹ ਨੇ ਹਨੂਮਾਨ ਜੀ ਵਾਲੇ ਕਿ ਜਦੋਂ ਤੂੰ ਆਵੇਂ ਤੇਰੇ ਨਾਲ ਆਈਏ ਜਦੋਂ ਤੂੰ ਚਲਾ ਜਾਵੇਂ ਤੇਰੇ ਨਾਲ ਹੀ ਚਲੇ ਜਾਈਏ। ਇਸ ਤੋਂ ਬਿਨਾਂ ਜਿਹੜੇ ਵੀ ਹੋਰ ਵਿਚਾਰ ਨੇ ਉਹ ਸਾਡੀ ਭਟਕਣਾ ਦਾ ਕਾਰਨ ਬਣਦੇ ਨੇ ਉਹ ਵਿਚਾਰ ਸਾਨੂੰ ਗਲਤ ਪਾਸੇ ਲੈ ਜਾਂਦੇ ਨੇ। ਇਸ ਤਰ੍ਹਾਂ ਹੁੰਦੈ ਭਾਈ ਗੁਰਦਾਸ ਨੇ ਲਿਖਿਐ-

*ਕਾਹੂ ਦਸਾ ਕੈ ਪਵਨ ਗਵਨ ਕੈ ਬਰਖਾ ਹੋਏ*

ਇਕ ਪਾਸਿਓ ਹਵਾ ਚਲਦੀ ਏ ਤੇ ਬਾਰਸ਼ ਹੋ ਜਾਂਦੀ ਹੈ।

*ਕਾਹੂ ਦਸਾ ਕੋ ਪਵਨ ਬਾਦਰ ਬਿਲਾਤ ਹੈ।।*

*ਕਾਹੂ ਜਲ ਪਾਨ ਕੀਏ ਰਹਿਤ ਅਰੋਗ ਦੇਹੀ*

ਇਕ ਜਲ ਪਾਣੀ ਉਹ ਹੈ ਜਿਸ ਨਾਲ ਸਰੀਰ ਨੂੰ ਤੰਦਰੁਸਤੀ-ਚੁਸਤੀ ਮਿਲਦੀ ਹੈ।

*ਕਾਹੂ ਜਲਪਾਨ ਬਿਆਪੈ ਬ੍ਰਿਥਾ ਬਿਲਲਾਤ ਹੈ।।*

ਇਕ ਐਸ ਢੰਗ ਦਾ ਜਲਪਾਣੀ ਹੁੰਦਾ ਹੈ ਜਿਸ ਨਾਲ ਆਦਮੀ ਬਿਮਾਰ ਹੋ ਜਾਂਦਾ ਹੈ, ਰੋਣ ਲਗ ਪੈਂਦੈ-ਵਿਰਲਾਪ ਕਰਦੈ।

*ਕਾਹੂ ਗ੍ਰਿਹਿ ਕੀ ਅਗਨਿ ਪਾਕ ਸਾਰ ਸਿਧ ਕਰੈ।।*

ਘਰ ਦੇ ਵਿਚ ਅੱਗ ਬਲਦੀ ਐ ਉਹਦੇ ਨਾਲ ਪ੍ਰਸ਼ਾਦੇ ਪਕਾਉਂਦੇ ਹਾਂ ਭਾਜਾ ਬਣਾਉਂਦੇ ਹਾਂ। ਪੰਡਤ ਗੋਪਾਲ ਸਿੰਘ ਆਂਹਦੇ ਹੁੰਦੇ ਨੇ ਕਿ ਜਿਹੜਾ ਪਕਵਾਨ ਬਣਾਉਂਦੇ ਨੇ-ਲੰਗਰ ਬਣਦੈ ਉਹ ਅੱਗ ਦੇ ਉੱਤੇ ਬਾਗ ਲਾਉਣ ਵਰਗੀ ਗੱਲ ਹੈ। ਐਡੀਆਂ ਸੋਹਣੀਆਂ ਚੀਜ਼ਾਂ ਅੱਗ ਦੇ ਉੱਤੇ ਬਣਦੀਆਂ ਨੇ।

*ਕਾਹੂ ਗ੍ਰਿਹਿ ਕੀ ਅਗਨਿ ਪਾਕ ਸਾਰ ਸਿਧ ਕਰੈ*
*ਕਾਹੂ ਗ੍ਰਿਹਿ ਕੀ ਅਗਨਿ ਭਵਨ ਜਰਾਤ ਹੈ।।*

ਇਕ ਉਹ ਅੱਗ ਹੈ ਜਦੋਂ ਘਰ ਨੂੰ ਲੱਗ ਜਾਵੇ ਤਾਂ ਸਾਰਾ ਘਰ ਸਾੜ ਕੇ ਸੁਆਹ ਕਰ

ਦੇਂਦੀ ਹੈ।

ਏਸੇ ਤਰ੍ਹਾਂ ਹੀ ਭਾਈ ਗੁਰਦਾਸ ਜੀ ਚੌਥੀ ਪੰਗਤੀ ਵਿਚ ਲਿਖਦੇ ਨੇ-

*ਕਾਹੂ ਕੀ ਸੰਗਤ ਮਿਲ ਜੀਵਨ ਮੁਕਤ ਹੋਏ*
*ਕਾਹੂ ਕੀ ਸੰਗਤ ਮਿਲ ਜਮਪੁਰਿ ਜਾਤ ਹੈ।।*

ਇਕ ਉਹ ਸੰਗਤ ਹੈ ਜਿਸ ਨਾਲ ਆਦਮੀ ਜਿਉਂਦਾ ਹੀ ਮੁਕਤ ਹੋ ਜਾਂਦਾ ਹੈ ਦੂਜੇ ਪਾਸੇ ਕਿਸੇ ਦੀ ਸੰਗਤ ਕੀਤਿਆਂ ਨਰਕਾਂ ਨੂੰ ਜਾਣਾ ਪੈਂਦਾ ਹੈ।

ਕਹਿੰਦੇ ਨੇ ਜਿਹੜੇ ਸਿਗਰਟ ਪੀਣ ਵਾਲੇ ਨੇ ਉਹਨਾਂ ਨੂੰ ਦੱਸਿਆ ਜਾਂਦਾ ਹੈ ਕਿ ਇਹਦੇ ਪੀਣ ਨਾਲ ੭੦% ਆਦਮੀਆਂ ਨੂੰ ਕੈਂਸਰ ਹੋ ਜਾਂਦਾ ਹੈ, ਸਿਗਰਟ ਨਾ ਪੀਆ ਕਰੋ। ਜਿਹੜੇ ***ਕਾਹੂ ਕੀ ਸੰਗਤ ਮਿਲ ਜਮਪੁਰਿ ਜਾਤ ਹੈ*** ਵਾਲੇ ਹੁੰਦੇ ਨੇ, ਉਹ ਕਹਿੰਦੇ ਨੇ ਜਿਹੜੇ ੩੦% ਬਚ ਜਾਂਦੇ ਨੇ ਅਸੀਂ ਉਹ ਹਾਂ।

ਏਸ ਸੰਗਤ ਵਿਚ ਆ ਕੇ ਅਸਾਂ ਇਹ ਸਿਖਣੈ ਕਿ ਅਸਾਂ ਭਗਵਾਨ ਦੇ ਬੂਹੇ ਵਿਚ ਸਤਿਗੁਰਾਂ ਦੇ ਦਰ-ਉਹਨਾਂ ਦੇ ਘਰ ਕਿਸ ਤਰ੍ਹਾਂ ਜਾਣਾ ਹੈ। ਬਾਣੀ ਵਿਚ ਇਸ ਤਰ੍ਹਾਂ ਲਿਖਿਐ-

*ਫਰੀਦਾ ਥੀਉ ਪਵਾਹੀ ਦਭੁ।। ਜੇ ਸਾਂਈ ਲੋੜਹਿ ਸਭ।।*
*ਇਕੁ ਛਿਜਹਿ ਬਿਆ ਲਤਾੜਅਹਿ।।*
*ਤਾਂ ਸਾਈ ਦੈ ਦਰਿ ਵਾੜੀਅਹਿ।।*

ਜਿਹਨੇ ਇਹ ਆਖਣੈ ਕਿ ਮੈਂ ਏਨੇ ਰੁਪਈਏ ਮੱਥਾ ਟੇਕੇ ਸੀ, ਮੈਂ ਏਨੇ ਹੋਲੇ ਕਰਾਏ, ਮੈਂ ਏਨੇ ਮੇਲੇ ਕਰਾਏ, ਉਹ ਉਹਨਾਂ ਵਿਚ ਆ ਜਾਂਦੇ ਨੇ ਜਿਹਨਾਂ ਨੂੰ ਆਖਿਆ ਜਾਂਦੈ ਕਿ-

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ।।*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ।।*

ਜਿਸ ਤਰ੍ਹਾਂ ਹਾਥੀ ਦਾ ਇਸ਼ਨਾਨ। ਹਾਥੀ ਦਾ ਇਸ਼ਨਾਨ ਕੀ ਹੈ? ਬੰਦੇ ਜਿਸ ਵੇਲੇ ਇਸ਼ਨਾਨ ਕਰਦੇ ਨੇ ਮਿੱਟੀ ਜਿਹੜੀ ਉਹਨਾਂ ਨੂੰ ਲੱਗੀ ਹੁੰਦੀ ਹੈ ਇਸ਼ਨਾਨ ਕਰਕੇ ਉਹ ਮਿੱਟੀ ਲਾਹ ਦੇਂਦੇ ਨੇ। ਪਰ ਹਾਥੀ ਦਾ ਕੰਮ ਇਹ ਹੈ ਕਿ ਉਹ ਪਹਿਲਾਂ ਸੁੰਡਾਂ ਭਰ ਭਰ ਕੇ ਪਾਣੀ ਪਾਏਗਾ ਫੇਰ ਉਹ ਆਪਣੇ ਉੱਤੇ ਮਿੱਟੀ ਸੁਟੇਗਾ। ਇਸ ਤਰ੍ਹਾਂ ਦੀ ਹਾਲਤ ਹੋ ਜਾਂਦੀ ਹੈ ਜ਼ਿੰਦਗੀ ਵਿਚ, ਬੰਦੇ ਦੀ, ਲਾਂਹਦਿਆਂ ਲਾਂਹਦਿਆਂ ਮਿੱਟੀ ਹੋਰ ਜੰਮ ਜਾਂਦੀ ਹੈ।

ਏਥੇ ਅਸੀਂ ਸੇਵਾ ਕਰਨ ਵਾਸਤੇ ਆਉਂਦੇ ਹਾਂ। ਪਿਛਲੇ ਹੋਲੇ ਤੇ ਵੀ ਵਿਦਿਅਕ ਜਥੇ ਤੇ ਸੇਵਾਦਾਰਾਂ ਨੇ ਬਹੁਤ ਹੀ ਸੇਵਾ ਕੀਤੀ। ਨਹਿਰ ਤੇ ਪੁਲੀ ਵੀ ਬਣਾ ਦਿੱਤੀ, ਹੋਰ ਕੋਈ ਵੀ ਕੰਮ ਹੋਵੇ ਕਿਸੇ ਨੂੰ ਆਖਣਾ ਨਹੀਂ ਪੈਂਦਾ। ਕਈ ਸਰੀਰ ਉਹ ਨੇ ਜਿਹੜੇ ਕਹਿੰਦੇ ਨੇ ਕਿ ਮੈਨੂੰ ਜੀ ਹੁਕਮ ਨਹੀਂ ਹੋਇਆ ਪਰ ਕਈ ਉਹ ਨੇ ਜਿਹੜੇ ਆਪਣੇ ਆਪ ਕਰਦੇ ਨੇ। ਸਾਰੇ ਸੇਵਾਦਾਰਾਂ ਨੇ ਹੀ ਬਹੁਤ ਸੇਵਾ ਕੀਤੀ ਹੈ ਇਸ ਹੋਲੇ ਮਹੱਲੇ ਵਿਚ। ਉਹਨਾਂ ਨੂੰ ਸਤਿਗੁਰਾਂ ਦੀਆਂ ਖੁਸ਼ੀਆਂ ਹਨ।

ਸੇਵਾਦਾਰ ਜਿਹੜੇ ਨੇ ਉਹ ਦਸਵੰਧ ਵਿਚ ਵੀ ਪੂਰਾ ਹਿੱਸਾ ਪਾਉਂਦੇ ਨੇ। ਤੁਸੀਂ ਵੀ ਦਸਵੰਧ ਪੂਰੀ ਤਰ੍ਹਾਂ ਦਿਆ ਕਰੋ ਤਾਂਕਿ ਉਹ ਜਿਹੜੇ ਪੈਸੇ ਨੇ ਸਾਡੇ, ਉਹ ਚੰਗੇ ਥਾਂ ਲੱਗਣ, ਸਿਨਮੇ ਤੇ ਵਕੀਲਾਂ ਤੇ ਨਾ ਲੱਗਣ, ਹੋਰ ਗਲਤ ਕੰਮਾਂ ਤੇ ਨਾ ਲੱਗਣ, ਸਤਿਗੁਰੂ ਵਾਲੇ ਪਾਸੇ ਲੱਗਣ।

# ਮਨ ਵਿਚੋਂ ਹਉਮੈ ਤੇ ਈਰਖਾ ਕੱਢ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ ਤੇ ਨਾਮ ਸਿਮਰਨ ਕਰੋ

ਸੇਵਾ ਲਖ ਪਾਠ ਜਿਹੜੇ ਪਹਿਲੇ ਸ਼ੁਰੂ ਕੀਤੇ ਸਨ, ਸਤਿਗੁਰਾਂ ਦੀ ਕਿਰਪਾ ਨਾਲ ਪੂਰੇ ਹੋ ਗਏ ਨੇ। ਅਗਲੇ ਸਵਾ ਲੱਖ ਜੋ ਸ਼ੁਰੂ ਕੀਤੇ ਨੇ ਉਹਨਾਂ ਵਿਚੋਂ ਪੰਜਵਾਂ ਕੁ ਹਿੱਸਾ ਹੋ ਗਏ ਨੇ। ਬਾਕੀ ਕਰਨੇ ਨੇ। ਉਹਨਾਂ ਵਿਚ ਹਿੱਸਾ ਪਾਓ, ਤਗੜੇ ਹੋ ਕੇ ਆਪਣੇ ਆਪਣੇ ਪਾਠ ਲਿਖਾਓ। ਪਾਠ ਕਰਨੇ ਕਾਹਦੇ ਵਾਸਤੇ ਨੇ? ਏਸ ਵਾਸਤੇ ਨਹੀਂ ਕਰਨੇ ਕਿ ਮੇਰੇ ਘਰ ਪੁੱਤ ਜੰਮ ਪਏ, ਮੇਰੇ ਪੈਸੇ ਮਿਲ ਜਾਣ, ਮੇਰੀ ਲੋਕ ਸੋਭਾ ਕਰਨ, ਏਸ ਵਾਸਤੇ ਕਰਨੇ ਨੇ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣ ਸਾਰੀ ਦੁਨੀਆਂ ਤੇ ਧਰਮ ਵਰਤੇ, ਜਿਹੜੇ ਦੁਖ ਦਲਿਦਰ ਨੇ ਉਹ ਹਟ ਜਾਣ।

*ਸਦਾ ਸੁਖ ਮਨਿ ਵਸੈ ਦੁਖੁ ਸੰਸਾਰਹ ਖੋਵੈ।।*
*ਗੁਰੁ ਨਵਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ।।*

ਇਕ ਮੈਂ ਇਹ ਅਰਜ ਕਰ ਦਿਆਂ ਕਿ ਹੁਣ ਡੇਰੇ ਮੇਰੇ ਕੋਲ ਆਉਣ ਦੀ ਕੋਸ਼ਿਸ਼ ਨਾ ਕਰੋ। ਜਿਹਨਾਂ ਨੇ ਜਾਣੈ ਉਹਨਾਂ ਨੂੰ ਖੁਸ਼ੀਆਂ ਨੇ ਸਤਿਗੁਰਾਂ ਦੀਆਂ। ਉਹਨਾਂ ਨੇ ਸਵੇਰ ਤੋਂ ਏਥੇ ਆ ਕੇ ਦਰਸ਼ਨ ਕੀਤੇ ਨੇ ਸਾਧ ਸੰਗਤ ਦੇ। ਪੰਡਤ ਜੀ ਕਈ ਵੇਰਾਂ ਇਹ ਆਂਹਦੇ ਹੁੰਦੇ ਨੇ ਕਿ ਕਈ ਆਦਮੀ ਇਹ ਸੁਖਣਾ ਸੁਖ ਕੇ ਆਉਂਦੇ ਨੇ ਕਿ ਮੈਂ ਮੇਲੇ ਜਾਵਾਂ ਤੇ ਚੰਗੀਆਂ ਜੁੱਤੀਆਂ ਚੁੱਕ ਲਵਾਂ। ਉਹ ਰਜ਼ਾ ਏ ਸਤਿਗੁਰਾਂ ਦੀ ਜਿਥੇ ਕਿਸੇ ਨੂੰ ਲਾਇਆ ਏ ਉਹਨਾਂ।

*ਜਿਤੁ ਕੋ ਲਾਇਓ ਤਿਤ ਹੀ ਲਾਗਾ ਤੈਸੇ ਕਰਮ ਕਮਾਇਓ।।*

ਮੈਂ ਕੱਲ ਵੀ ਅਰਜ਼ ਕੀਤੀ ਸੀ ਤੇ ਅੱਜ ਫਿਰ ਤੁਹਾਨੂੰ ਅਰਜ਼ ਕਰਦਾਂ ਕਿ ਪਿਛਲੇ ਚੰਗੇ ਕਰਮਾਂ ਦਾ ਫਲ ਏ ਕਿ ਸਾਨੂੰ ਮਨੁੱਖ ਜਨਮ ਮਿਲਿਐ। ਮੈਂ ਅਗੇ ਕਈ ਵਾਰ ਆਖਿਐ ਕਿ ਆਦਮੀ ਅਕਸਰ ਇਹ ਸੋਚਦਾ ਹੈ ਕਿ ਲੋੜੀਂਦੇ ਬੱਚੇ ਪੈਦਾ ਹੋ ਗਏ ਨੇ। ਇਹ ਭੁਲੇਖਾ ਏ—

*ਮਾਧਵੇ ਕਿਆ ਕਹੀਐ ਭ੍ਰਮੁ ਐਸਾ।।*
*ਜੈਸਾ ਮਾਨੀਐ ਹੋਇ ਨ ਤੈਸਾ।।*

ਏਸ ਗੱਲ ਨੂੰ ਕੋਈ ਬੰਧਨ ਵਿਚ ਨਹੀਂ ਲਿਆ ਸਕਿਆ ਅਜ ਤਕ ਕਿ ਐਨੇ ਬੰਦੇ ਹੋਣ,

ਐਨੀਆਂ ਔਰਤਾਂ ਹੋਣ, ਐਨੀਆਂ ਮੱਝਾਂ ਹੋਣ, ਐਨੀਆਂ ਗਾਈਆਂ ਹੋਣ, ਐਨੇ ਬੈਲ ਹੋਣ, ਐਨੇ ਕਾਂ ਹੋਣ ਐਨੀਆਂ ਚਿੜੀਆਂ ਹੋਣ, ਇਹ ਸਭ ਅਕਾਲ ਪੁਰਖ ਨੇ ਆਪਣੇ ਹੱਥ ਵੱਸ ਵਿਚ ਰੱਖਿਐ। ਇਹ ਐਸੀ ਰਚਨਾ ਏ ਜਦੋਂ ਬੱਚਾ ਪੈਦਾ ਹੁੰਦਾ ਹੈ ਓਹਦੇ ਅੰਦਰ ਸਾਰੇ ਦੇ ਸਾਰੇ ਜਿਹੜੇ ਅੰਗ ਨੇ ਵੇਖਣ ਦੇ, ਹਿੱਲਣ ਦੇ, ਕੰਮ ਕਰਨ ਦੇ, ਸੋਚਣ ਦੇ ਸਾਰੇ ਦੇ ਸਾਰੇ ਉਹਦੇ ਵਿਚ ਪੂਰੀ ਤਰ੍ਹਾਂ ਬਣ ਜਾਂਦੇ ਨੇ।

ਸੋ ਏਥੇ ਅਸੀਂ ਏਸ ਵਾਸਤੇ ਆਉਂਦੇ ਹਾਂ ਕਿ ਅਸਾਂ ਏਸ ਸੰਸਾਰ ਤੋਂ ਜਦੋਂ ਜਾਣਾ ਹੈ ਓਦੋਂ ਸਾਨੂੰ ਚੰਗਾ ਥਾਂ ਮਿਲੇ ਪਰ ਏਥੇ ਬੈਠਕੇ ਓਸ ਚੰਗੇ ਥਾਂ ਜਾਣ ਵਾਸਤੇ ਜਿਹੜੇ ਕੰਮ ਨੇ ਉਹ ਨਹੀਂ ਹੁੰਦੇ। ਜਿਹੜੇ ਚੰਗੇ ਥਾਂ ਜਾਣ ਵਾਸਤੇ ਰਾਹ ਵਿਚ ਰੁਕਾਵਟ ਪਾਉਂਦੇ ਨੇ ਉਹ ਕੰਮ ਹੁੰਦੇ ਨੇ। ਜਿਹੜੀ ਉਲਟ ਚੀਜ਼ ਏ ਉਹ ਸਾਡੇ ਮਨ ਵਿਚ ਵਸਦੀ ਹੈ।

*ਜੋ ਪਰਾਇਓ ਸੋਈ ਅਪਨਾ।।*
*ਜੋ ਤਜਿ ਛੋਡਨ ਤਿਸੁ ਸਿਉ ਮਨ ਰਚਨਾ।।੧।।*
*ਕਹਹੁ ਗੁਸਾਈ ਮਿਲੀਐ ਕੇਹ।।*
*ਜੋ ਬਿਬਰਜਤ ਤਿਸ ਸਿਉ ਨੇਹ।। ੧।। ਰਹਾਉ।।*
*ਝੂਠੁ ਬਾਤ ਸਾ ਸਚੁ ਕਰਿ ਜਾਤੀ*
*ਸਤਿ ਹੋਵਨੁ ਮਨਿ ਲਗੈ ਨ ਰਾਤੀ।।੨।।*
*ਬਾਵੈ ਮਾਰਗੁ ਟੇਢਾ ਚਲਨਾ।।*

ਜਿਹੜੇ ਟੇਢੇ ਰਾਹ ਚਲਦੇ ਨੇ ਉਹ ਆਮ ਕਹਿੰਦੇ ਨੇ ਅਸੀਂ ਸਿਧੇ ਰਾਹ ਚਲਦੇ ਹਾਂ। ਤੁਸੀਂ ਆਪ ਵੇਖੋ ਕਿ ਸਾਡੀ ਪੱਗ ਸਿਧੀ ਹੈ ਇਹਨੂੰ ਉਹ ਪੁੱਠੀ ਆਂਹਦੇ ਨੇ। ਇਹ ਪੱਗ ਸਿਰਫ ਕੂਕਿਆਂ ਦੀ ਨਹੀਂ, ਇਹ ਪੱਗ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ, ਪੰਜਾਂ ਪਿਆਰਿਆਂ, ਸਾਰਿਆਂ ਦੇ ਸਿਰਾਂ ਤੇ ਵੇਖੋ। ਪਰ ਇਸ ਪੱਗ ਨੂੰ ਆਂਹਦੇ ਨੇ ਇਹ ਪੱਗ ਪੁੱਠੀ ਏ। ਜਿਹੜੇ ਨੋਕਦਾਰ ਬੰਨ੍ਹਦੇ ਨੇ ਉਹਨੂੰ ਕਹਿੰਦੇ ਨੇ ਇਹ ਸਿੱਧੀ ਏ। ਮੇਰਾ ਕਹਿਣ ਤੋਂ ਮਤਲਬ ਏ ਕਿ ਜਿਹੜੇ ਟੇਢੇ ਚਲਣ ਵਾਲੇ ਨੇ ਉਹ ਆਪਣੇ ਆਪ ਨੂੰ ਸਿੱਧਾ ਆਖਦੇ ਨੇ।

*ਪਾਪ ਬੁਰਾ ਪਾਪੀ ਕੌ ਪਿਆਰਾ।।*

ਉਹਨਾਂ ਨੂੰ ਇਹ ਚੰਗਾ ਲਗਦਾ ਏ।

*ਬਾਵੈ ਮਾਰਗੁ ਟੇਢਾ ਚਲਨਾ।।*
*ਸੀਧਾ ਛੋਡਿ ਅਪੂਠਾ ਬੁਨਨਾ।।*

ਏਸ ਕਰਕੇ ਸਾਡੇ ਜਾਣ ਦੇ ਰਾਹ ਵਿਚ ਜਿਥੇ ਅਸਾਂ ਜਾਣੈ ਰੁਕਾਵਟ ਤੋਂ ਬਚੀਏ। ਸਾਡਾ ਨਾਮ 'ਨਾਮਧਾਰੀ' ਹੈ ਪਰ ਆਪਣੇ ਮਨ ਨਾਲ ਸੋਚ ਕੇ ਵੇਖੋ ਕਿ ਅਸੀਂ ਨਾਮ ਕਿੰਨਾ ਕੁ ਜਪਦੇ ਹਾਂ। ਇਹ ਠੀਕ ਏ ਕਿ ਲੋਕਾਂ ਨਾਲੋਂ ਸਾਡਾ ਬੜਾ ਫਰਕ ਏ, ਇਹ ਕਿਰਪਾ ਸਤਿਗੁਰਾਂ ਦੀ ਏ ਜਿਹੜਾ ਜਪ-ਪ੍ਰਯੋਗ ਅਸੀਂ ਚਾਲੀ ਦਿਨ ਕਰਦੇ ਸਾਂ ਸਤਿਗੁਰਾਂ ਦੀ ਕਿਰਪਾ ਨਾਲ ਉਹ ਸਾਰਾ ਸਾਲ ਸ੍ਰੀ ਭੈਣੀ ਸਾਹਿਬ ਚਲਦੈ, ਕੁਝ ਪਿੰਡਾਂ ਵਿਚ ਵੀ। ਇਸ ਤੋਂ ਇਲਾਵਾ ਪੱਛਮੀ ਦੇਸ਼ਾਂ ਵਿਚ ਜਿਥੇ ਪਰਵਾਹ ਚਲਦਾ ਏ, ਲਾਲਚ ਦਾ, ਈਰਖਾ ਦਾ, ਦਵੈਸ਼ ਆਦਿ ਓਥੇ ਸਤਿਗੁਰਾਂ

ਦੀ ਕਿਰਪਾ ਨਾਲ - ਇੰਗਲੈਂਡ ਵਿਚ, ਸਾਊਥਾਲ , ਬਰਮਿੰਘਮ ਲੀਡਜ ਤੇ ਕਵੈਂਟਰੀ ਆਦਿ ਸ਼ਹਿਰਾਂ ਵਿਚ ਰੋਜ਼ ਸਵੇਰੇ ਤੜਕੇ ਕੋਈ ੨ ਤੋਂ ੪, ਕਿਤੇ ੪ ਤੋਂ ੬ ਤਕ ਨਾਮ ਸਿਮਰਨ ਚਲਦਾ ਏ। ਮੈਂ ਜਿਹੜੀ ਇਹ ਗੱਲ ਕਰਦਾ ਹਾਂ ਇਸ ਵਿਚ ਇਹ ਨਹੀਂ ਕਿ ਇਹ ਸਾਡੀ ਕੋਈ ਬਹਾਦਰੀ ਏ, ਸਿਰਫ ਏਸ ਵਾਸਤੇ ਕਿ ਦੂਜੇ ਲੋਕਾਂ ਨੂੰ ਵੀ ਉਤਸ਼ਾਹ ਮਿਲੇ ਤੇ ਉਹ ਵੀ ਇਹ ਕਰਨਾ ਸ਼ੁਰੂ ਕਰ ਦੇਣ। ਫਿਰ ਇਹ ਨਾਮ ਸਿਮਰਨ ਕਨੇਡਾ ਵਿਚ ਚਲਦਾ ਏ, ਉਹਨਾਂ ਪਛਮੀ ਦੇਸ਼ਾਂ ਵਿਚ ਜਿਥੇ ਏਸ ਨਾਮ ਦੇ, ਬਾਣੀ ਦੇ ਆਸ਼ੇ ਦੇ ਵਿਰੁਧ ਪੁਆੜੇ ਕਰਦੇ ਨੇ ਉਹਨਾਂ ਦੇਸ਼ਾਂ ਵਿਚ ਸਤਿਗੁਰਾਂ ਦੀ ਕਿਰਪਾ ਨਾਲ ਇਹ ਨਾਮ-ਸਿਮਰਨ ਚਲਦਾ ਹੈ।

ਤੁਸੀਂ ਇਹ ਵੇਖੋ ਕਿ ਸਾਡੇ ਏਥੇ ਕਿੰਨੇ ਪਿੰਡ ਨੇ, ਇਹ ਕੋਸ਼ਿਸ਼ ਕਰੋ ਕਿ ਹਰ ਪਿੰਡ ਵਿਚ ਇਕ ਵਰਨੀ ਚਾਲੂ ਹੋਵੇ, ਹਰ ਪਿੰਡ ਵਿਚ ਰੋਜ ਤੜਕੇ ਉਠ ਕੇ ੨ ਤੋਂ ੬ ਵਜੇ ਤਕ ੪ ਘੰਟੇ ਨਾਮ ਸਿਮਰਨ ਕੀਤਾ ਜਾਇਆ ਕਰੇ, ਸ਼ਾਮ ਨੂੰ ਫਿਰ ਕਥਾ ਤੇ ਨਾਮ ਸਿਮਰਨ ਹੋਵੇ।

ਪੈਸੇ ਕਮਾਉਣ ਵਾਸਤੇ ਅਮਰੀਕਾ ਵਿਚ ਬਾਹਰੋਂ ਗਏ ਲੋਕ—ਸਾਨੂੰ ਪਤਾ ਲਗੈ ਕਿ ਉਹ ਸੋਲਾਂ ਸੋਲਾਂ ਘੰਟੇ ਕੰਮ ਕਰਦੇ ਨੇ। ਪਰ ਜਿਹੜੇ ਨਾਮ ਸਿਮਰਨ ਵਾਲੇ ਨੇ, ਸੰਤ ਸਿੰਘ ਹੁਰੀਂ ਨੇ ਸ਼ੰਕਰ ਤੋਂ, ਉਹ ਨੈਰੋਬੀ ਰਹਿੰਦੇ ਸਨ........ਉਹਨਾਂ ਮੈਨੂੰ ਆਖਿਆ ਕਿ ਮੈਂ ੬ ਘੰਟੇ ਨਾਮ ਸਿਮਰਨ ਕਰਦਾਂ ਹਾਂ ਮੇਰੇ ਟੱਬਰ ਦੇ ਜੀਆਂ ਨੂੰ ਬੁਲਾ ਕੇ ਆਖੋ ਮੇਰਾ ਸਾਥ ਦੇਣ। ਮੈਂ ਦਿਵਾਨ ਵਿਚ ਜਾਨਾਂ ਮੇਰੇ ਟੱਬਰ ਦੇ ਜੀਅ ਏਧਰ ਓਧਰ ਭੌਂਦੇ ਫਿਰਦੇ ਨੇ। ਉਹ ਜਿਸ ਤਰ੍ਹਾਂ ਦੇ ਕੰਮ ਕਰਦੇ ਨੇ ਵੇਖ ਕੇ ਸ਼ਰਮ ਆਉਂਦੀ ਹੈ। ਪਰ ਉਹਨਾਂ ਨੇ ਓਸ ਧਨ ਵਾਸਤੇ ਆਖਿਆ ਸੀ ਜਿਸ ਵਾਸਤੇ ਲਿਖਿਐ-

***ਨਾਮ ਧਨੁ ਜਿਸੁ ਜਨ ਕੈ ਪਾਲੈ***
***ਸੋਈ ਪੂਰਾ ਸਾਹਾ।।***

ਮੈਂ ਉਹਨਾਂ ਦੇ ਪਰਵਾਰ ਨੂੰ ਸਦ ਕੇ ਆਖਿਆ ਤੁਸੀਂ ਸੰਤਾਂ ਨਾਲ ਸਾਥ ਦਿਆ ਕਰੋ ਉਹ ੬-੬ ਘੰਟੇ ਨਾਮ ਸਿਮਰਨ ਕਰਦੇ ਨੇ। ਜਦੋਂ ਦੂਸਰੀ ਵਾਰ ਮੈਂ ਗਿਆ ਤਾਂ ਸੰਤ ਕਹਿੰਦੇ ਨੇ ਦਿਹਾੜੀ ਤਾਂ ੮ ਘੰਟੇ ਦੀ ਹੁੰਦੀ ਹੈ ਤੇ ਮੈਂ ਸਿਰਫ ੬ ਘੰਟੇ ਹੀ ਕਰਦਾ ਹਾਂ ਦਿਹਾੜੀ ਨਹੀਂ ਪੂਰੀ ਹੁੰਦੀ। ਮੇਰੇ ਟੱਬਰ ਨੂੰ ਆਖੋ ਮੇਰੇ ਨਾਲ ੮ ਘੰਟੇ ਨਾਮ ਸਿਮਰਨ ਕਰਿਆ ਕਰਨ। ਏਨਾ ਕੁਝ ਹੁੰਦਿਆਂ ਸੁੰਦਿਆਂ ਉਹਨਾਂ ਅੰਦਰ ਰੀਝ ਐ। ਇਹ ਰਸਤਾ ਏ, ਜਿਹੜਾ ਆਦਮੀ ਤੁਰਦਾ ਏ ਉਹ ਕਿਸੇ ਨਾ ਕਿਸੇ ਥਾਂ ਪਹੁੰਚ ਜਾਂਦੈ।

ਸੋ ਮੈਂ ਤੁਹਾਨੂੰ ਅਰਜ਼ ਕਰਨੀ ਐ ਕਿ ਆਪਣੇ-ਆਪਣੇ ਪਿੰਡਾਂ ਵਿਚ ਆਪਣੇ ਇਲਾਕੇ ਵਿਚ ਨਾਮ ਸਿਮਰਨ ਦਾ ਪ੍ਰਵਾਹ ਚਲਾਓ। ਪਰ ਏਥੇ ਇਹ ਚੇਤਾ ਰਖੋ ਕਿ ਕਦੇ ਇਹ ਦਿਲ ਵਿਚ ਗੱਲ ਨਾ ਆਏ ਕਿ ਮੈਂ ਨਾਮ ਸਿਮਰਨ ਕਰਦਾਂ। ਇਹ ਗੱਲ ਕੱਢ ਕੇ ਕਰੋ। ਜਿਸ ਤਰ੍ਹਾਂ ਤੁਸੀਂ ਦੁਧ ਲਿਆਉਂਦੇ ਹੋ ਚੁਆ ਕੇ ਪਰ ਉਹ ਭਾਂਡਾ ਜਿਹੜਾ ਏ ਉਸਨੂੰ ਮਿੱਟੀ ਨਾ ਲਗੀ ਹੋਵੇ ਉਹਦੇ ਵਿਚੋਂ ਕਿਸੇ ਚੀਜ਼ ਦੀ ਬੋ (ਦੁਰਗੰਧ) ਨਾ ਆਉਂਦੀ ਹੋਵੇ।

ਸਤਿਗੁਰਾਂ ਨੇ ਸੂਹੀ ਰਾਗ ਵਿਚ ਲਿਖਿਐ-

***ਭਾਂਡਾ ਧੋਇ ਬੈਸਿ ਧੂਪੁ ਦੇਵਹੁ***

*ਤਉ ਦੂਧੈ ਕਉ ਜਾਵਹੁ।।*

ਭਾਂਡੇ ਧੋਵੋ, ਸਾਫ ਕਰੋ ਚੰਗੀ ਤਰ੍ਹਾਂ, ਫਿਰ ਸੁਕਾ ਕੇ ਉਹਦੇ ਵਿਚ ਸੁਗੰਧੀ ਪਾਵੋ, ਫਿਰ ਦੁਧ ਪਾਵੋ ਉਹਦੇ ਵਿਚ। ਮਨ ਵਿਚ ਇਹ ਨਾ ਆਵੇ ਕਿ ਮੈਂ ਨਾਮ ਸਿਮਰਨ ਕਰਦਾਂ ਮੇਰੇ ਆਖਿਆਂ ਇਹ ਕੁਝ ਹੁੰਦੈ–

*–ਜਬ ਹਮ ਹੋਤੇ ਤਬ ਤੁਮ ਨਾਹੀ।।*
*ਅਬ ਤੁਮ ਹਹੁ ਹਮ ਨਾਹੀ।।*
*–ਹਉਮੈ ਨਾਵੈ ਨਾਲਿ ਵਿਰੋਧੁ ਹੈ.....*

ਵਿਰੋਧ ਤੇ ਹੈ ਪਰ ਹਉਮੈ ਆਉਂਦੀ ਓਥੇ ਈ ਏ ਜਿੱਥੇ ਨਾਮ ਜਪਦੇ ਨੇ। ਜਿਹੜਾ ਆਦਮੀ ਦੁਸ਼ਮਨ ਏ ਉਹ ਓਥੇ ਪਹੁੰਚਦਾ ਏ ਜਿੱਥੇ ਉਹਦਾ ਦੁਸ਼ਮਨ ਉਹਨੂੰ ਜਾਪਦੈ।

*ਹਉਮੈ ਨਾਵੈ ਨਾਲਿ ਵਿਰੋਧੁ ਹੈ*
*ਦੁਇ ਨ ਵਸਹਿ ਇਕ ਠਾਇ।।*

ਇਹ ਗੱਲ ਆਖੀ ਏ ਸਤਿਗੁਰਾਂ ਨੇ, ਇਕੱਠੇ ਨਹੀਂ ਰਹਿ ਸਕਦੇ। ਸੋ ਪੰਡਤ ਜੀ ਕਈ ਵੇਰਾਂ ਸੁਣਾਉਂਦੇ ਹੁੰਦੇ ਨੇ ਮੱਛਰ ਨੇ ਜਾ ਕੇ ਸ਼ਕਾਇਤ ਕੀਤੀ ਰੱਬ ਅੱਗੇ ਕਿ ਹਵਾ ਮੈਨੂੰ ਬਹੁਤ ਦੁਖੀ ਕਰਦੀ ਏ। ਉਹਨਾਂ ਆਖਿਆ ਚਲੋ ਉਹਨੂੰ ਬੁਲਾਓ। ਮੱਛਰ ਨੇ ਆਖਿਆ ਕਿ ਜੇ ਹਵਾ ਨੂੰ ਬੁਲਾਉਣੈ ਤਾਂ ਏਥੇ ਮੈਂ ਨਹੀਂ ਖਲੋ ਸਕਣਾ- ਆਪੋ ਵਿਚ ਵਿਰੋਧ ਹੈ ਏਸ ਚੀਜ਼ ਦਾ। ਸੋ ਇਹਨੂੰ ਤਗੜੇ ਹੋ ਕੇ ਉਦਮ ਕਰਕੇ ਮਨ ਵਿਚੋਂ ਕੱਢ ਕੇ ਈਰਖਾ, ਦਵੈਸ਼, ਬਖੀਲੀ, ਚੁਗਲੀ, ਨਿੰਦਿਆ ਇਹਨਾਂ ਤੋਂ ਬਚ ਕੇ ਨਾਮ ਸਿਮਰਨ ਕਰੋ। ਫਿਰ ਸਤਿਗੁਰਾਂ ਦੇ ਉਪਦੇਸ਼ ਵਿਚ ਤੁਸੀਂ ਕਈ ਵੇਰਾਂ ਸੁਣਿਐ ਕਿ-

*ਗਿਆਨੀ ਧਿਆਨੀ ਗੁਨੀ ਧਨਾਢ।।*
*ਨਾਮ ਜਪਤ ਘਰ ਘਰ ਮਹਿ ਆਢ।।*

ਨਾਮ ਜਪਣ ਵਾਲਿਆਂ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਵਿਚ ਲਿਖਿਐ "ਉਹਨਾਂ ਦੇ ਨਾਲ ਆਢਾ ਵਿਰੋਧ ਪੁਜ ਕੇ ਕੀਤਾ।" ਸਤਿਗੁਰਾਂ ਨੇ ਏਸ ਤਰ੍ਹਾਂ ਲਿਖਿਐ।

ਸੋ ਇਹ ਹੋਣੈ, ਪਰ ਆਪਾਂ ਸਾਰੇ ਭਗਤ ਅਖਵਾਉਂਦੇ ਹਾਂ, ਸਤਿਗੁਰਾਂ ਦੇ ਸੇਵਕ ਅਖਵਾਉਂਦੇ ਹਾਂ।

*–ਪਵਨ ਝੁਲਾਰੇ ਮਾਇਆ ਦੇਇ।।*
*ਹਰਿ ਕੇ ਭਗਤ ਸਦਾ ਥਿਰੁ ਸੇਇ।।*

ਕਿੰਨੀ ਹਵਾ ਚੱਲੇ ਉਹ ਨਹੀਂ ਡਿਗਦੇ।

ਫਰੀਦ ਜੀ ਕਥਾ ਕਰਦੇ ਸਨ ਉਹਨਾਂ ਆਖਣਾ ਵੱਡੇ ਸਤਿਗੁਰੂ, ਕੰਧਾਰਾ ਸਿੰਘ ਸ਼ਾਹਬਾਦ ਵਾਲੇ ਨੇ ਆਖਣਾ ਮੇਰੇ ਸਤਿਗੁਰੂ ਪ੍ਰਤਾਪ ਸਿੰਘ ਇੰਜ ਛੋਟੇ ਹੁੰਦੇ ਨੇ, ਤੁਸੀਂ ਵੱਡੇ ਸਤਿਗੁਰੂ ਨਾ ਆਖਿਆ ਕਰੋ, ਸਤਿਗੁਰੂ ਰਾਮ ਸਿੰਘ ਜੀ ਆਖ ਲਿਆ ਕਰੋ। ਇਹਦਾ ਮਤਲਬ ਇਹ ਨਹੀਂ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਬੇਅਦਬੀ ਕਰ ਦਿੱਤੀ ਏ। ਪਰ ਜਿਹੜੇ ਗੱਲ ਚੁੱਕਣ ਵਾਲੇ ਨੇ ਉਹ ਚੁੱਕ ਦੇਂਦੇ ਨੇ ਕਿ ਵੇਖੋ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਬੇਅਦਬੀ ਕਰ ਦਿੱਤੀ

ਏ। ਪਰ ਅਸਲ ਇਹ ਹੈ ਕਿ ਉਸਦੀ ਕਿੰਨੀ ਕੁ ਸ਼ਰਧਾ ਸੀ।

ਸੰਤ ਗੁਰਦਿਆਲ ਸਿੰਘ ਸੰਤ ਨਗਰ ਵਾਲੇ ਹੈਗੇ ਨੇ ਅਜੇ, ਇਹ ਵੀ ਸ਼ਾਇਦ ਨਾਲ ਸਨ, ਸੰਤ ਤਰਨ ਸਿੰਘ ਹੁਰੀਂ, ਆਲਾ ਸਿੰਘ ਹੁਰੀਂ ਆਏ ਸਨ ਇਹਨਾਂ ਐਸ ਵਿਦਿਆਲੇ ਵਿਚ ਖੂਹੀ ਲਾਉਣ ਵਾਸਤੇ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਦੱਸੋ ਖੂਹ ਕਿੱਥੇ ਲਾਇਆ ਜਾਵੇ। ਹਰ ਕਿਸੇ ਨੇ ਆਪੋ ਆਪਣੀ ਸੋਚ ਅਨੁਸਾਰ ਦਸਿਆ ਪਰ ਕੰਧਾਰਾ ਸਿੰਘ ਨੇ ਜਿੱਥੇ ਸੱਚੇ ਪਾਤਸ਼ਾਹ ਖਲੋਤੇ ਸਨ ਉਹਨਾਂ ਦੇ ਚਰਨਾਂ ਦੇ ਦੁਆਲੇ-ਦੁਆਲੇ ਲੀਕ ਕੱਢ ਕੇ ਆਖਿਆ, ਇਸ ਤੋਂ ਵੱਧ ਚੰਗਾ ਥਾਂ ਕਿਹੜਾ ਹੋ ਸਕਦੈ। ਸੱਚੇ ਪਾਤਸ਼ਾਹ ਜੀ ਆਖਿਆ, ਠੀਕ ਐ। ਪਰ ਜਿਹੜੇ ਮਾੜੇ ਬੰਨੇ ਵਾਲੇ ਨੇ ਉਹ ਆਂਹਦੇ ਨੇ ਸਤਿਗੁਰ ਆਪਣੀ ਤਾਰੀਫ ਕਰਵਾਉਂਦੇ ਨੇ। ਪਰ ਓਥੇ ਤਾਰੀਫ ਦਾ ਤੇ ਨਾ ਤਾਰੀਫ ਦਾ ਕੋਈ ਫਰਕ ਨਹੀਂ ਪੈਂਦਾ।

ਜਿਹੜਾ ਅਸਾਂ ਨਾਮ ਜਪਣੈ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ, ਪਾਠ ਵੀ ਦਰਸ਼ਨ ਨਮਿਤ ਕਰਨੇ ਨੇ। ਮਨਾਂ ਵਿਚੋਂ ਹਉਮੈ-ਈਰਖਾ ਕੱਢ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ ਪੂਰੇ ਹੋਣ। ਕੱਲ ਤੁਸਾਂ ਸੁਣਿਐ ਏਥੇ ਕਿਸੇ ਜੋਤਸ਼ੀ ਨੇ ਵਿਗਿਆਨ ਦੇ ਮੁਤਾਬਿਕ ਦੱਸਿਐ ਕਿ ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਦੇਹ ਰੂਪ ਵਿਚ ਮੌਜੂਦ ਨੇ ਤੇ ਉਹਨਾਂ ਓਸੇ ਸਰੀਰ ਵਿਚ ਆਉਣਾ ਹੈ। ਇਹ ਦਰਸ਼ਨ ਓਦੋਂ ਹੋਣੇ ਨੇ ਜਦੋਂ ਉਹਨਾਂ ਦੀ ਰਜ਼ਾ ਹੋਵੇਗੀ। ਹੋਰ ਵੀ ਕਈਆਂ ਸਰੀਰਾਂ ਨੇ ਦੱਸਿਐ, ਕਈਆਂ ਸਰੀਰਾਂ ਨੂੰ ਦਰਸ਼ਨ ਹੁੰਦੇ ਨੇ ਸਤਿਗੁਰਾਂ ਦੇ, ਤੇ ਹੁਕਮ ਹੁੰਦੈ। ਕਲ੍ਹ ਪਰਸੋਂ ਸਤਿਗੁਰਾਂ ਦੇ ਉਪਦੇਸ਼ ਵਿਚ ਸੁਣਿਆ ਸੀ, ਇਕ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਦਰਸ਼ਨ ਦਿੱਤਾ ਤੇ ਆਖਿਆ ਕਿ "ਇਕ ਘੰਟਾ ਨਾਮ ਸਿਮਰਨ ਮੈਂ ਹੀ ਆਖਿਐ ਇਹ ਸਾਰੇ ਕਰਿਆ ਕਰੋ।" ਸੋ ਤੁਸੀਂ ਆਪਣੇ ਆਪਣੇ ਪਰਵਾਰ ਦੇ ਬੱਚਿਆਂ ਭਰਾਵਾਂ ਦੀ ਜ਼ੁੰਮੇਵਾਰੀ ਲਵੋ ਕਿ ਜਿਹੜਾ ਇਕ ਘੰਟਾ ਨਾਮ ਸਿਮਰਨ ਨਹੀਂ ਕਰਦਾ ਉਸ ਕੋਲੋਂ ਨਾਮ ਸਿਮਰਨ ਕਰਵਾਵੋ।

ਜਦੋਂ ਤੁਸੀਂ ਆਪਸ ਵਿਚ ਘਰਾਂ ਦੇ ਵਿਹਾਰ ਕਰਦੇ ਹੋ ਇਕ ਬੰਦਾ ਕਰਦੈ ਦੂਜਾ ਵਿਹਲਾ ਬਹਿ ਜਾਂਦੈ ਤੇ ਤੁਸੀਂ ਕਹਿੰਦੇ ਹੋ ਮੈਂ ਪੈਸੇ ਨਹੀਂ ਦੇਣੇ, ਕਿ ਤੂੰ ਆਪਣੇ ਥਾਂ ਜਾਂਦਾ ਨਹੀਂ ਕੰਮ ਕਰਨ ਵਾਸਤੇ। ਸੋ ਤੁਸੀਂ ਸਾਰੇ ਇਕ-ਇਕ ਘੰਟਾ ਨਾਮ ਸਿਮਰਨ, ਇਕ ਵਕਤ ਮੁਕਰਰ ਕਰੋ, ਸ਼ਾਮ ਨੂੰ ੬ ਤੋਂ ੭ ਕਰੋ, ੭ ਤੋਂ ੮ ਤਕ ਕਰੋ ਜਾਂ ਕਿਸੇ ਵੇਲੇ ਕਰੋ। ਇਹ ਇਕ ਨਿਸ਼ਚਿਤ ਸਮਾਂ ਨਿਯਤ ਕਰੋ। ਮੈਨੂੰ ਦੱਸੋ, ਫਿਰ ਮੈਂ ਕਿਸੇ ਵੇਲੇ ਤੁਹਾਨੂੰ ਦੇਖਾਂ ਜਾਂ ਟੈਲੀਫੋਨ ਰਾਹੀਂ ਪੁੱਛਾਂ ਕਿ ਤੁਸੀਂ ਇਸ ਸਮੇਂ ਮੁਤਾਬਿਕ ਬੈਠਦੇ ਹੋ ਕਿ ਨਹੀਂ। ਨਾਮ ਸਿਮਰਨ ਕਰਨ ਨਾਲ ਸਾਰਿਆਂ ਦਾ ਭਲਾ ਹੁੰਦੈ। ਮੈਂ ਇਹ ਕਹਾਂਗਾ ਕਿ ਨਾਮ ਸਿਮਰਨ ਵਾਲਿਆਂ ਨੂੰ ਦਰਸ਼ਨ ਹੋਣ ਤੇ ਮੇਰਾ ਵੀ ਭਲਾ ਹੋਵੇ।

ਸੋ ਮੈਂ ਜਿਹੜੀਆਂ ਗੱਲਾਂ ਤੁਹਾਨੂੰ ਆਖੀਆਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰੋ, ਮੈਂ ਵੀ ਇਹਨਾਂ ਨੂੰ ਕਰ ਸਕਾਂ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣ ਤਾਂ ਕਿ ਇਸ ਦੁਨੀਆਂ ਦਾ ਏਥੇ ਤੇ ਅਗੇ ਜਾ ਕੇ ਛੁਟਕਾਰਾ ਹੋ ਸਕੇ। ਮੈਂ ਇਹ ਹੀ ਅਰਜ ਕਰਕੇ ਆਗਿਆ ਲੈਂਦਾ ਹਾਂ।

# ਰਾਗ ਨਾਦੁ ਸਭੁ ਸਚੁ ਹੈ...

ਸਤਿਗੁਰਾਂ ਨੇ ਹੁਕਮ ਦਿੱਤਾ ਏ ਕਿ–

***ਰਾਗ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ।।***
***ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ।।***

ਸਤਿਗੁਰਾਂ ਦੇ ਹੁਕਮ ਅਨੁਸਾਰ ਰਾਗ ਤੋਂ ਬਿਨਾਂ ਏਸ ਰਾਹ ਦਾ ਪਤਾ ਨਹੀਂ ਲਗਦਾ। ਮੈਨੂੰ ਬਹੁਤ ਖੁਸ਼ੀ ਹੁੰਦੀ ਹੈ ਸੰਤ ਗੁਰਚਰਨ ਸਿੰਘ ਅਵਤਾਰ ਸਿੰਘ ਹੁਰਾਂ ਦੋਨਾਂ ਭਰਾਵਾਂ ਨੇ ਬਹੁਤ ਕੀਰਤਨ ਕੀਤੇ ਨੇ। ਇਹਨਾਂ ਦੇ ਪਿਤਾ ਜੀ ਤੇ ਭਾਈ ਹਰਨਾਮ ਸਿੰਘ, ਜਿਹੜੇ ਸਾਡੇ ਰਾਗ ਦੇ ਉਸਤਾਦ ਸਨ ਉਹ ਗੁਰ ਭਾਈ ਸਨ ਆਪਸ ਵਿਚ। ਸੋ ਭਾਈ ਹਰਨਾਮ ਸਿੰਘ ਹੁਰਾਂ ਦਾ ਕੀਰਤਨ ਜਿਹਨਾਂ ਨੇ ਸੁਣਿਐ ਉਹਨਾਂ ਨੂੰ ਪਤੈ ਕਿ ਕਿਸ ਤਰ੍ਹਾਂ ਉਹ ਕੀਰਤਨ ਕਰਦੇ ਸਨ। ਅੱਜ ਸੱਚੇ ਪਾਤਸ਼ਾਹ ਜੀ ਦੇ ਉਪਦੇਸ਼ ਵਿਚ ਸੁਣਿਆ ਸੀ ਕਿ ਇਕ ਛੋਟੀ ਉਮਰ ਦਾ ਬੱਚਾ ਮਸਤਾਨਾ ਹੋ ਕੇ ਅੱਗ ਬਲਦੀ ਵਿਚ ਜਾ ਡਿਗਦਾ ਸੀ। ਉਹਨੂੰ ਅੱਗ ਸਾੜਦੀ ਨਹੀਂ ਸੀ ਸੱਚੇ ਪਾਤਸ਼ਾਹ ਨੇ ਦੱਸਿਆ ਕਿ ਉਹ ਜਿਹੜੇ ਕੀਰਤਨ ਕਰਨ ਵਾਲੇ ਉਹ ਉਸ ਲੜਕੇ ਦੇ ਚਾਚੇ ਤਾਏ ਬਜ਼ੁਰਗ ਸਨ। ਉਹ ਉਹਨੂੰ ਫੜਨ ਨਹੀਂ ਸਨ ਜਾਂਦੇ। ਉਹ ਫੜਨ ਏਸ ਕਰਕੇ ਨਹੀਂ ਸਨ ਜਾਂਦੇ ਕਿ ਉਹ ਕੀਰਤਨ ਸਤਿਗੁਰਾਂ ਦੇ ਚਰਨਾਂ ਵਿਚ ਪਹੁੰਚ ਕੇ ਕਰਦੇ ਸਨ। ਇਹ ਨਹੀਂ ਸਨ ਕਰਦੇ ਕਿ ਕੋਈ ਜੂੰ ਖੁਰਕਦਾ ਦਿੱਸੇ ਤਾਂ ਉਹਨਾਂ ਨੂੰ ਇਹ ਜਾਪੇ ਕਿ ਸ਼ਾਇਦ ਮੈਨੂੰ ਪੈਸੇ ਮੱਥਾ ਟਿਕਣ ਲੱਗੇ ਨੇ। ਉਹ ਮਾਇਆ ਨੂੰ ਛੱਡ ਕੇ ਕੀਰਤਨ ਕਰਦੇ ਸਨ।

ਭਾਈ ਕਾਲੂ ਜੀ ਜਿਹੜੇ ਰਾਗੀ ਸਨ, ਜਦੋਂ ਉਹਨਾਂ ਕੀਰਤਨ ਕਰਨਾ ਹੁੰਦਾ ਓਦੂੰ ਪਹਿਲਾਂ ਦੋ ਘੰਟੇ,ਉਹ ਭਜਨ ਕਰਦੇ, ਫਿਰ ਰਾਗ ਕਰਦੇ ਸਨ। ਜੇ ਉਹਨਾਂ ਤੜਕੇ ਤਿੰਨ ਵਜੇ ਕੀਰਤਨ ਕਰਨੈ ਤਾਂ ਇਕ ਤੋਂ ਤਿੰਨ ਤਕ ਭਜਨ ਕਰਕੇ ਫਿਰ ਕੀਰਤਨ ਕਰਨਾ। ਸੋ ਭਾਈ ਸਾਹਿਬ ਗੁਰਚਰਨ ਸਿੰਘ ਜੀ ਤੇ ਹੰਸਪਾਲ ਜੀ ਨੇ ਉਦਮ ਕੀਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਬਹੁਤ ਸਾਰੇ ਲਿਖਾਰੀਆਂ ਨੇ ਲੇਖ ਲਿਖੇ ਨੇ। ਪਰ ਜਿੰਨੀ ਕੁ ਮੈਨੂੰ ਸਮਝ ਏ ਉਹਦੇ ਮੁਤਾਬਿਕ ਇਹਨਾਂ ਦਾ ਲੇਖ ਜੋ ਸੀ ਜੇ ਉਹ ਅਸੀਂ ਆਪ ਪੜ੍ਹਦੇ ਤਾਂ ਏਨਾ ਸਵਾਦ ਨਾ ਆਉਂਦਾ ਜਿੰਨਾਂ ਇਹਨਾਂ ਦੇ ਪੜ੍ਹਕੇ ਸੁਣਾਇਆਂ ਉਹਦਾ ਸਵਾਦ ਆਇਐ। ਕਿਉਂਕਿ ਇਹਨਾਂ ਦੇ ਅੰਦਰ ਸਤਿਗੁਰੂ ਜੀ ਵੱਸੇ ਹੋਏ ਨੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਈ ਵੇਰਾਂ ਕੀਰਤਨ ਕਰਾਉਣ ਵਾਸਤੇ ਇਹਨਾਂ ਨੂੰ ਆਖਣਾ ਕਿ ਚਲੋ ਮੇਰੀ ਗੱਡੀ ਬੇਸ਼ੱਕ ਲੇਟ ਹੋ ਜਾਏ ਕੋਈ ਗੱਲ ਨਹੀਂ, ਪਰ ਕੀਰਤਨ ਤੁਹਾਡੇ ਤੋਂ ਸੁਣ ਕੇ ਜਾਣੈ। ਇਕ ਵੇਰਾਂ ਇਹਨਾਂ ਨੇ ਦੱਸਿਆ ਕਿ ਕਿਤੇ ਕੀਰਤਨ ਕਰਨ ਗਏ ਤੇ ਆਲਮ

ਜੀ ਦੇ ਲੜਕੇ ਨੇ ਆਖਿਆ ਕਿ ਕੇਸਾਂ ਵਿਚ ਪਾਣੀ ਪਾ ਕੇ ਨਹੀਂ ਆਏ। ਸਤਿਗੁਰੂ ਪ੍ਰਤਾਪ ਸਿੰਘ ਜੀ ਹੁਕਮ ਕੀਤਾ ਕਿ ਇਹ ਰੋਜ਼ ਪਾਣੀ ਪਾਉਂਦੇ ਨੇ। ਇਹਨਾਂ ਨੇ ਦੱਸਿਆ ਕਿ ਇਹ ਉਹਨਾਂ ਦੀ ਅੰਤਰਯਾਮਤਾ ਸੀ। ਪਰ ਅੰਤਰਯਾਮਤਾ ਨੂੰ ਸਮਝਣ ਵਾਲਾ ਦਿਮਾਗ ਤੇ ਮਨ ਵੀ ਹੋਵੇ ਤਾਂ ਪਤਾ ਲਗ ਸਕਦੈ। ਰਾਗ ਦੀ ਜਿਹਨੂੰ ਜਾਣਕਾਰੀ ਏ ਓਸੇ ਨੂੰ ਰਾਗ ਦਾ ਸਵਾਦ ਆਉਂਦੈ।

ਸੋ ਇਹਨਾਂ ਨੇ ਪਤਾ ਨਹੀਂ ਕਿੰਨੀ ਕੁ ਮਿਹਨਤ ਕੀਤੀ ਹੈ ਜੋ ਇਹਨਾਂ ਦਾ ਕੀਰਤਨ ਸੁਣ ਕੇ ਲੋਕਾਂ ਦਾ ਉਧਾਰ ਹੁੰਦੈ। ਹੁਣੇ ਇਹਨਾਂ ਨੇ ਤੁਹਾਨੂੰ ਤੁਕ ਪੜ੍ਹ ਕੇ ਸੁਣਾਈ ਸੀ ਕਿ ਉਹਨਾਂ ਦੇ ਭਾਗ ਵੱਡੇ ਨੇ ਜਿਹੜੇ ਕੀਰਤਨ ਕਰਕੇ ਗੁਣੀ ਬਣਦੇ ਨੇ।

ਇਹ ਕਿਤਾਬ "ਕੀਰਤਨ ਨਿਰਮੋਲਕ ਹੀਰਾ ਅਤੇ ਸੰਗੀਤ ਕਲਾ" ਇਹਨਾਂ ਨੇ ਲਿਖੀ ਏ। ਇਹਦੇ ਵਿਚ ਇਹਨਾਂ ਨੇ ਫੋਟੋ ਵੀ ਦਿੱਤੀਆਂ ਨੇ ਆਪਣੇ ਪਿਤਾ ਜੀ ਨਾਲ, ਆਪਣੇ ਭਰਾ ਨਾਲ ਉਹ ਦਿਲਰੁਬਾ ਵਜਾਉਂਦੇ ਨੇ ਇਹ ਤਬਲਾ ਵਜਾਉਂਦੇ ਨੇ। ਇਹਨਾਂ ਨੇ ਇਹਦੇ ਵਿਚ ਏਹੋ ਜਿਹੇ ਜ਼ਿਕਰ ਵੀ ਕੀਤੇ ਨੇ ਕਿ ਸ੍ਰੀ ਭੈਣੀ ਸਾਹਿਬ ਗਏ। ਜਿਸ ਤਰ੍ਹਾਂ ਇਹਨਾਂ ਨੇ ਦੱਸਿਆ ਹੈ ਕਿ ਅੱਠ ਦਿਲਰੁਬਾ ਓਸ ਸਮੇਂ ਓਥੇ ਵਜ ਰਹੇ ਸਨ ਤੇ ਏਹੋ ਜਿਹਾ ਕੀਰਤਨ ਦਾ ਅਨੰਦ ਸੀ। ਤੁਸੀਂ ਬਾਰ ਬਾਰ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਉਪਦੇਸ਼ ਵਿਚ ਸੁਣਿਐ, ਸਤਿਗੁਰਾਂ ਨੇ ਹੁਕਮ ਦਿੱਤੈ ਕਿ ਹਰ ਸਿੱਖ ਦੇ ਬੱਚੇ ਵਿਚੋਂ (ਏਥੇ ਇਹ ਨਹੀਂ ਆਖਿਆ ਕਿ ਨਾਮਧਾਰੀ ਸਿੰਘਾਂ ਦੇ ਬੱਚੇ ਵਿਚੋਂ, ਕਿਉਂਕਿ ਉਹ ਸਾਰਿਆਂ ਨੂੰ ਆਪਣਾ ਸਮਝਦੇ ਨੇ) ਕੀਰਤਨ ਦੀ, ਰਾਗ ਦੀ ਕੁਝ ਨ ਕੁਝ ਖ਼ੁਸ਼ਬੂ ਜ਼ਰੂਰ ਆਉਣੀ ਚਾਹੀਦੀ ਐ।

ਮੈਂ ਕੋਸ਼ਿਸ਼ ਤੇ ਕਰਦਾਂ ਪਰ ਜਿਤਨਾ ਕੁਝ ਹੋ ਸਕਦੈ ਸਤਿਗੁਰੂ ਦੀ ਕਿਰਪਾ ਨਾਲ ਜਿਹੜੀਆਂ ਪੁਰਾਤਨ ਰੀਤਾਂ ਨੇ ਉਹ ੮ ਤੋਂ ੧੦ ਤੇ ੧੦ ਤੋਂ ੧੨ ਸਾਲ ਦੇ ਬੱਚਿਆਂ ਤਕ ਨੂੰ ਤਾਂ ਆ ਗਈਆਂ ਨੇ, ਅਗੋਂ ਜਿਸ ਤਰ੍ਹਾਂ ਸਤਿਗੁਰਾਂ ਦੀ ਰਜ਼ਾ ਹੋਵੇਗੀ ਉਸੇ ਤਰ੍ਹਾਂ ਹੋਵੇਗਾ। ਮੈਂ ਇਹਨਾਂ ਦਾ ਬਹੁਤ ਬਹੁਤ ਧੰਨਵਾਦ ਕਰਦਾਂ ਜੋ ਇਹਨਾਂ ਏਥੇ ਆ ਕੇ ਦਰਸ਼ਨ ਦਿੱਤੇ ਨੇ। ਮੈਂ ਜਿੱਥੇ ਜਾਨਾਂ ਓਥੇ ਜਾ ਕੇ ਕਹਿੰਦਾ ਹਾਂ ਕਿ ਜੋ ਵੀ ਸੰਗੀਤ ਦੇ ਵਿਦਿਆਲੇ ਬਣੇ ਨੇ ਉਹਨਾਂ ਵਿਚ ਜਾ ਕੇ ਸੁਰ ਗਿਆਨ ਹਾਸਿਲ ਕਰੋ, ਬਾਕੀ ਸ਼ਬਦ ਜਿਹੜੇ ਨੇ ਉਹ ਅਸੀਂ ਆਪੇ ਬੁਲਵਾ ਲਵਾਂਗੇ, ਤਾ ਕਿ ਸਤਿਗੁਰਾਂ ਦੇ ਹੁਕਮ ਜਿੰਨੇ ਵੀ ਅਸੀਂ ਮੰਨ ਸਕੀਏ ਓਨਾ ਹੀ ਸਾਨੂੰ ਫਾਇਦਾ ਏ।

ਕਰ ਤੇ ਅਸੀਂ ਏਨਾ ਹੀ ਸਕਦੇ ਹਾਂ, ਕਹਿੰਦੇ ਨੇ ਭਗਵਾਨ ਰਾਮ ਦੇ ਵੇਲੇ ਇਕ ਗਲਹਿਰੀ ਮਿੱਟੀ ਵਿਚ ਲਿਬੜ ਲਿਬੜ ਕੇ ਕਹਿੰਦੀ ਸੀ ਕਿ ਮੈਂ ਸਮੁੰਦਰ ਪੂਰਦੀ ਹਾਂ। ਸੋ ਸਮੁੰਦਰ ਤੇ ਨਹੀਂ ਪੂਰਿਆ ਜਾਂਦਾ, ਉਹਦੀ ਭਾਵਨਾ ਦਾ ਪਤਾ ਜ਼ਰੂਰ ਲਗਦੈ। ਸਾਡੀ ਭਾਵਨਾ ਜਿਹੜੀ ਸਤਿਗੁਰਾਂ ਨੇ ਕਿਰਪਾ ਕੀਤੀ ਏ ਇਸ ਕੀਰਤਨ ਨਾਲ ਇਸ ਸੰਸਾਰ ਤੋਂ ਸਾਡਾ ਆਉਣਾ ਜਾਣਾ ਛੁੱਟ ਜਾਏ, ਸਾਨੂੰ ਸਤਿਗੁਰਾਂ ਦੇ ਚਰਨਾਂ ਵਿਚ ਥਾਂ ਮਿਲੇ।



# ਬਹੁਤ ਜ਼ੋਰ ਨਾਲ ਕੀਤੀ ਅਰਜ਼ ਹੁਕਮ ਵਰਗੀ ਹੁੰਦੀ ਹੈ

ਇਕ ਵੇਰਾਂ ਗੱਜ ਕੇ ਆਖੋ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ। ਆਪ ਨੇ ਵਾਰ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦਾ ਉਪਦੇਸ਼ ਸਰਵਣ ਕੀਤੈ, ਸਤਿਗੁਰਾਂ ਨੇ ਬਾਣੀ ਵਾਸਤੇ, ਨਾਮ ਵਾਸਤੇ, ਸਿੱਖ ਬਣਨ ਵਾਸਤੇ ਸਾਨੂੰ ਉਪਦੇਸ਼ ਦਿੱਤੇ ਨੇ।

ਸੰਸਾਰ ਦੇ ਉੱਤੇ, ਬਿਮਾਰੀਆਂ ਨੇ। ਜਿਸ ਵੇਲੇ ਆਦਮੀ ਜਨਮ ਲੈਂਦੈ, ਉਹਦੇ ਆਪਣੇ ਜਨਮਾਂ ਦੇ ਕਰਮਾਂ ਅਨੁਸਾਰ, ਬਿਮਾਰੀਆਂ ਹੁੰਦੀਆਂ ਹਨ। ਵੱਡਾ ਹੋ ਕੇ ਬੰਦਾ ਵਿਹਾਰ ਕਰਦਾ ਹੈ। ਵਿਹਾਰ ਕਦੇ ਚੰਗਾ ਹੋ ਗਿਆ ਕਦੇ ਮਾੜਾ ਹੋ ਗਿਆ, ਇਹ ਹੁੰਦਾ ਈ ਏ। ਔਰ ਜਿਹੜੇ ਆਦਮੀ ਸਤਸੰਗ ਕਰਦੇ ਨੇ ਉਹ ਇਹ ਸਮਝਦੇ ਨੇ ਕਿ ਇਹ ਇੰਜ ਹੀ ਹੋਣਾ ਹੈ। ਦੁਖੀ ਹੋਣ ਦੀ ਲੋੜ ਨਹੀਂ।

ਸੰਤ ਰਲਾ ਸਿੰਘ ਜੀ ਹੁੰਦੇ ਸਨ, ਬਹੁਤ ਸਾਧੂ ਸਨ। ਪਿਛਲੀ ਉਮਰ ਵਿਚ ਆਮ ਤੌਰ ਤੇ ਮਾਤਾ ਨਹੀਂ ਨਿਕਲਦੀ ਪਰ ਉਹਨਾਂ ਦੇ ਬਹੁਤ ਪਿਛਲੀ ਉਮਰ ਵਿਚ ਮਾਤਾ ਨਿਕਲੀ ਤੇ ਉਹ ਇਹ ਹੀ ਤੁਕਾਂ ਪੜ੍ਹੀ ਜਾਣ–

*ਸਹੁ ਵੇ ਜੀਆ ਅਪਣਾ ਕੀਆ॥*

ਇਸੇ ਤਰ੍ਹਾਂ ਇਕ ਮੰਗਲ ਸਿੰਘ ਸਿੱਖ ਸੀ, ਸੰਤ ਨਗਰ ਹੁੰਦਾ ਸੀ, ਉਹਨੂੰ ਵੱਡਾ ਦੁੱਖ ਹੋ ਗਿਆ ਕੋਹੜ ਦਾ, ਤੇ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਪੰਜ-ਚਾਰ ਦਿਨਾਂ ਬਾਅਦ ਉਹਦੀ ਖ਼ਬਰ ਨੂੰ ਜ਼ਰੂਰ ਜਾਂਦੇ ਸਨ, ਪਰ ਉਹਨੇ ਕਦੇ ਅਰਜ਼ ਨਹੀਂ ਕੀਤੀ ਸੱਚੇ ਪਾਤਸ਼ਾਹ ਕੋਲ ਕਿ ਇਸ ਕੋਹੜ ਤੋਂ ਛੁਟਕਾਰਾ ਦੁਆਓ।

ਇਕ ਸਿੱਖ ਨੇ ਪੁੱਛਿਆ ਕਿ ਤੂੰ ਅਰਜ਼ ਕਿਉਂ ਨਹੀਂ ਕਰਦਾ ਸਤਿਗੁਰਾਂ ਕੋਲ। ਆਂਹਦੈ, ਮੇਰਾ ਕੀਤਾ ਕੰਮ ਮੇਰੇ ਅੱਗੇ ਆਇਐ। ਮੈਂ ਕਾਹਦੇ ਲਈ ਅਰਜ਼ ਕਰਾਂ। ਏਥੇ ਹੀ ਭੋਗ ਕੇ ਚਲੇ ਜਾਣੈ, ਅਗਾਂਹ ਵਾਸਤੇ ਕੰਮ ਮੁੱਕ ਜਾਏਗਾ।

ਏਸੇ ਤਰ੍ਹਾਂ ਹੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਕੋਲ ਇਕ ਹੋਰ ਸਿੱਖ ਸੀ ਉਹਨੇ ਅਰਜ਼ ਕੀਤੀ, ਸੱਚੇ ਪਾਤਸ਼ਾਹ, ਮੇਰੀਆਂ ਲੱਤਾਂ ਤੇ ਇਹ ਛੋਰ ਵਗਦੀ ਐ ਏਥੇ ਈ ਸਾਡਾ ਇਹ ਹਾਲ ਐ ਅੱਗੇ ਕੀ ਹੋਣੈ?

ਸਤਿਗੁਰਾਂ ਆਖਿਆ ਏਥੇ ਵਾਲਾ ਭੁਗਤ ਲਵੋ ਅੱਗੇ ਠੀਕ ਐ।

ਮੈਂ ਏਥੇ ਤੁਹਾਨੂੰ ਇਹ ਅਰਜ਼ ਕਰਨੀ ਐ, ਕੱਲ ਸੰਤ ਦਿਆਲ ਸਿੰਘ ਹੁਰਾਂ ਦੀ ਚਿੱਠੀ ਆਈ

ਸੀ ਨੈਰੋਬੀ ਤੋਂ ਤੇ ਉਹਨਾਂ ਨੇ ਬਹੁਤ ਕੁਝ ਲਿਖਿਐ ਚਿੱਠੀ ਵਿਚ। ਅਖ਼ੀਰ ਤੇ ਉਹਨਾਂ ਨੇ ਲਿਖਿਐ "ਜਿਹੜਾ ਸਿੱਖ ਬੜੇ ਜ਼ੋਰ ਨਾਲ ਅਰਜ਼ਾਂ ਕਰਦਾ ਹੈ ਉਹ ਵੀ ਹੁਕਮ ਵਰਗੀਆਂ ਹੀ ਹੋ ਜਾਂਦੀਆਂ ਨੇ।" ਇਸ ਕਰਕੇ ਜਿਹੜਾ ਸਿੱਖੀ ਦਾ ਚਲਨ ਐ ਉਹਦੇ ਅਨੁਸਾਰ ਚਲੋ।

ਬਹੁਤ ਸਰੀਰਾਂ ਦੇ ਘਰ ਪੁੱਤਰ ਨਹੀਂ, ਬਿਮਾਰ ਨੇ, ਅਰਦਾਸ ਕਰਨਾ ਸਾਡਾ ਕੰਮ ਬਣਦੈ।

***ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ।।***

ਇਕ ਮਾਈ ਐ ਸ੍ਰੀ ਭੈਣੀ ਸਾਹਿਬ, ਉਹਦੀਆਂ ਅੱਖਾਂ ਚਲੀਆਂ ਗਈਆਂ। ਉਹਦਾ ਬੜਾ ਜੀਅ ਕਰਦੈ ਕਿ ਅੱਖਾਂ ਮੇਰੀਆਂ ਠੀਕ ਹੋਣ, ਸਾਡਾ ਵੀ ਜੀਅ ਕਰਦੈ ਪਰ (ਜੇ) ਨਾ ਹੋਣ ਤਾਂ ਕੀ ਕੀਤਾ ਜਾਵੇ ਓਥੇ।

ਓਥੇ ਅਸੀਂ ਇਹ ਨਹੀਂ ਆਖ ਸਕਦੇ, ਸੱਚੇ ਪਾਤਸ਼ਾਹ! ਤੁਹਾਡੇ ਸਿੱਖ ਬਣੇ ਆਂ, ਤੁਹਾਡੇ ਤੇ ਹੀ ਨਿਰਭਰ ਕਰਦੇ ਆਂ ਸਾਡੀਆਂ ਅੱਖਾਂ ਕਿਉਂ ਨਹੀਂ ਠੀਕ ਹੁੰਦੀਆਂ?....ਮੈਂ ਬਿਮਾਰ ਕਿਉਂ ਆਂ? ਸਿੱਖੀ ਵਿਚ ਇਹ ਚੀਜ਼ ਨਹੀਂ ਹੈ।

ਸਤਿਗੁਰਾਂ ਨੇ ਬਹੁਤ ਸਾਰੀਆਂ ਮਿਸਾਲਾਂ ਦਿੱਤੀਆਂ ਨੇ

***ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ***
***ਜੈਸੀ ਜਲ ਦੂਧ ਹੋਇ।।***
***ਆਵਟਣੁ ਆਪੇ ਖਵੈ***
***ਦੂਧ ਕਉ ਖਪਣਿ ਨ ਦੇਇ।।***

ਦੁੱਧ ਦਾ ਤੇ ਪਾਣੀ ਦਾ ਪਿਆਰ ਐ। ਜਿਸ ਵੇਲੇ ਦੁੱਧ ਨੂੰ ਉਬਾਲਾ ਆਉਂਦਾ ਏ ! ਤਾਂ ਉਸ ਵਿਚ ਪਾਣੀ ਪਾਉਂਦੇ ਨੇ ਪਾਣੀ ਥੱਲੇ ਚਲਾ ਜਾਂਦੈ, ਉਹ ਆਪ ਸੜਦੈ ਦੁੱਧ ਨੂੰ ਨਹੀਂ ਸੜਨ ਦੇਂਦਾ।

ਕੰਵਲ ਦੇ ਫੁੱਲ ਵਿਚ ਭੌਰਾ ਬਹਿ ਜਾਂਦੈ, ਉਹ ਹੋਰ ਕਈ ਥਾਂ ਵੀ ਛੇਕ ਕਰ ਦੇਂਦੈ, ਕੰਵਲ ਦੀਆਂ ਪੱਤੀਆਂ ਬਹੁਤ ਨਰਮ ਹੁੰਦੀਆਂ ਨੇ, ਉਹ ਵਿਚੇ ਹੀ ਮਰ ਜਾਂਦੈ ਉਹਨਾਂ ਨੂੰ ਤੋੜ ਕੇ ਬਾਹਰ ਨਹੀਂ ਨਿਕਲਦਾ। ਮੇਰਾ ਵੀ ਬੜਾ ਜੀਅ ਕਰਦੈ ਕਿ ਸਾਧ ਸੰਗਤ ਨੂੰ ਕੋਈ ਦੁੱਖ ਤਕਲੀਫ ਨ ਹੋਵੇ, ਸਾਰਿਆਂ ਦੇ ਵਿਹਾਰ ਬਹੁਤ ਵਧੀਆ ਹੋਣ ਪਰ ਇਸ ਨੂੰ ਜੇ ਆਦਮੀ ਇਹ ਸਮਝ ਲਵੇ ਕਿ ਮੇਰਾ ਐਸ ਤਰ੍ਹਾਂ ਕਿਉਂ ਨਹੀਂ ਹੁੰਦਾ, ਬੜਾ ਦੁਖੀ ਹੁੰਦੈ- ਜਿਹੜਾ ਆਦਮੀ ਇਹ ਸਮਝ ਲੈਂਦਾ ਏ ਕਿ ਇਹ ਤੇ ਰੁਟੀਨ ਐ, ਰੋਟੀ ਖਾਧੀ, ਜੰਗਲ ਪਾਣੀ ਗਏ। ਇਸ਼ਨਾਨ ਕਰ ਲਿਆ, ਏਦੂੰ ਵੱਧ ਕੁਛ ਨਹੀਂ, ਤਾਪ ਚੜ੍ਹ ਗਿਆ, ਉਤਰ ਗਿਐ। ਇਹ ਵੀ ਇਸੇ ਤਰ੍ਹਾਂ ਈ ਐ।

ਮੈਂ ਇਕ ਇਹ ਅਰਜ਼ ਕਰਾਂ ਕਿ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਿਆ ਕਰੋ, ਸਾਨੂੰ ਸਿੱਖੀ ਮਿਲੇ ਅਗੋਂ ਜੋ ਸਤਿਗੁਰਾਂ ਦੀ ਰਜ਼ਾ ਐ।

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਬਾਰੇ ਮੈਂ ਅੱਗੇ ਵੀ ਕਈ ਵਾਰ ਅਰਜ਼ ਕੀਤੀ ਐ ਕਿ ਸਿੱਖਾਂ ਨੇ ਅਰਜ਼ ਕੀਤੀ, ਸੱਚੇ ਪਾਤਸ਼ਾਹ, ਤੁਸੀਂ ਕੀਹਦੇ ਤੇ ਰਾਜ਼ੀ ਓ। ਕਹਿੰਦੇ ਨੇ, ਜਿਹੜਾ ਰਜ਼ਾ ਵਿਚ ਰਾਜ਼ੀ ਰਵ੍ਹੇ।"

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਜਿਹੜੀਆਂ ਜ਼ਮੀਨਾਂ ਖਰੀਦੀਆਂ ਨੇ ਉਸ ਵੇਲੇ ਇਕ ਬਾਬਾ ਜੈਮਲ ਸਿੰਘ ਸੀ, ਬੜਾ ਸਾਧੂ ਸੀ, ਉਹਨੇ ਆਖਿਆ ਸੱਚੇ ਪਾਤਸ਼ਾਹ! ਮੈਨੂੰ ਗੋਬਿੰਦ ਜਣਾਉਂਦੈ, ਇਹਨਾਂ ਸਿੱਖਾਂ ਨੇ ਤੁਹਾਡੇ ਤੇ ਮੁਕੱਦਮੇ ਕਰ ਦੇਣੇ ਨੇ, ਤੁਹਾਡੇ ਤੋਂ ਬੇਸਰਧ ਹੋ ਜਾਣੈ ਸਾਰਿਆਂ ਨੇ। ਸਤਿਗੁਰਾਂ ਨੇ ਆਖਿਆ, ਮੈਂ ਸਾਰਾ ਕੁਝ ਜੋ ਹੋਵੇਗਾ ਝੱਲ ਲਵਾਂਗਾ ਪਰ ਮੈਂ ਇਹਨਾਂ ਨੂੰ ਸੁਖ ਜ਼ਰੂਰ ਦੇਣੈ।

ਸੋ ਉਹ ਆਪ ਕ੍ਰਿਪਾ ਕਰਕੇ ਸਾਨੂੰ ਜਾਚ ਸਿਖਾਉਂਦੇ ਨੇ। ਉਹਨਾਂ ਨੂੰ ਕੋਈ ਤਕਲੀਫ ਨਹੀਂ ਹੁੰਦੀ। ਮੈਂ ਇਹ ਅਰਜ਼ ਕਰਾਂ ਪਈ ਜਿਹੜੀ ਬਹੁਤੀ ਅਰਜ਼ ਕਰਨੀ ਹੈ, ਉਹ ਵੀ ਹੁਕਮ ਵਰਗੀ ਹੋ ਜਾਂਦੀ ਐ। ਇਹਦੇ ਤੋਂ ਤਕੜੇ ਹੋਕੇ ਸਾਨੂੰ ਬਚਣਾ ਚਾਹੀਦੈ। ਜੋ ਸਤਿਗੁਰਾਂ ਦੀ ਰਜ਼ਾ ਏ ਉਹਦੇ ਅੱਗੇ ਕੋਈ ਚਾਰਾ ਨਹੀਂ। ਜਿਹੜੇ ਨੌਜਵਾਨ ਨੇ, ਕਲ੍ਹ ਨੂੰ ਉਹ ਬੁੱਢੇ ਹੋ ਜਾਂਣੇ ਨੇ, ਉਹਨਾਂ ਦਾ ਜੀਅ ਕਰਦੈ ਪਈ ਉਹ ਨੌਜਵਾਨ ਹੀ ਰਹਿਣ, ਪਰ ਇਹ ਹੋ ਨਹੀਂ ਸਕਦਾ। ਜਿਸ ਤਰ੍ਹਾਂ ਦਾ ਸਮਾਂ ਹੈ ਉਹਦੇ ਮੁਤਾਬਿਕ ਸਾਨੂੰ ਚੱਲਣਾ ਪੈਣੈ।



# ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ

ਸਾਰੇ ਗੱਜ ਕੇ ਆਖੋ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ। ਆਪ ਨੇ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦਾ ਉਪਦੇਸ਼ ਸਰਵਨ ਕੀਤਾ ਹੈ। ਬਾਰ ਬਾਰ ਨਾਮ ਸਿਮਰਨ ਵਾਸਤੇ, ਬਾਣੀ ਵਾਸਤੇ ਤੇ ਅੱਜ ਦੇ ਉਪਦੇਸ਼ ਵਿਚ ਸਿਨੇਮਾ ਨਾ ਵੇਖਣ ਵਾਸਤੇ ਸਤਿਗੁਰਾਂ ਨੇ ਹੁਕਮ ਕੀਤਾ ਹੈ। ਇਕ ਸਮਾਂ ਐਸਾ ਸੀ ਕਿ ਥਾਈਲੈਂਡ ਬੈਂਕੌਕ ਵਿਚ ਕੋਈ ਵੀ ਨਾਮਧਾਰੀ ਸਿੱਖ ਸਿਨੇਮਾ ਨਹੀਂ ਸੀ ਵੇਖਦਾ, ਨਾ ਹੀ ਟੀ.ਵੀ. ਵੇਖਦਾ ਸੀ। ਇਹ ਬੜਾ ਮੁਸ਼ਕਲ ਕੰਮ ਹੈ, ਬਗੈਰ ਸਤਿਗੁਰਾਂ ਦੀ ਕਿਰਪਾ ਤੋਂ ਇਹ ਨਹੀਂ ਹੋ ਸਕਦਾ। ਪਰ ਇਕ ਮੌਕਾ ਐਸਾ ਆਇਆ, ਸਤਿਗੁਰਾਂ ਨੇ ਅਜ ਦੇ ਉਪਦੇਸ਼ ਵਿਚ ਸਿਨੇਮੇ ਵਾਸਤੇ ਆਖਿਐ ਕਿ ਸਾਡੇ ਆਪਣੇ ਇਖਲਾਕ ਦਾ ਨਾਸ ਕਰਦਾ ਹੈ। ਓਥੇ ਪਿਤਾ, ਪੁੱਤਰ, ਮਾਵਾਂ, ਧੀਆਂ ਸਭ ਇੱਕਠੇ ਜਾ ਕੇ ਵੇਖਦੇ ਨੇ। ਕੀ ਇਹ ਸਾਡਾ ਇਖਲਾਕ ਹੈ ! ਇਸ ਤਰ੍ਹਾਂ ਸਤਿਗੁਰਾਂ ਨੇ ਹੁਕਮ ਦਿੱਤਾ। ਹੁਣ ਤੁਸੀਂ ਜਿਨ੍ਹਾਂ ਜਿਨ੍ਹਾਂ ਨੇ ਭਜਨ ਨਹੀਂ ਪੁਛਿਆ, ਉਹ ਭਜਨ ਪੁਛੋ! ਮਾਸ, ਸ਼ਰਾਬ ਛੱਡੋ, ਭਜਨ ਕਰੋ। ਇਸ ਸੰਸਾਰ ਤੇ ਬੰਦਾ ਆ ਨਹੀਂ ਸਕਦਾ, ਆਪਣੇ ਆਪ। ਸਾਇੰਸ ਏਨੀ ਤਰੱਕੀ ਕਰਕੇ ਚੋਟੀ ਤੇ ਪਹੁੰਚੀ ਹੋਈ ਹੈ ਕੁਝ ਦਾ ਕੁਝ ਕਰਕੇ ਵਿਖਾ ਦੇਂਦੇ ਨੇ। ਚੰਦਰਮਾ ਤੇ ਚਲੇ ਗਏ। ਤਾਰਿਆਂ ਤੇ ਚਲੇ ਗਏ। ਜਹਾਜ਼ ਬਣਾ ਦਿੱਤੇ, ਬੜੇ ਮਾਰੂ ਹਥਿਆਰ ਬਣਾ ਦਿੱਤੇ ਨੇ। ਜਿਹੜੀਆਂ ਮਿਜ਼ਾਈਲਾਂ ਬਣੀਆਂ ਨੇ ਉਹ ਅਮਰੀਕਾ ਤੋਂ ਰੂਸ ਵਿਚ ਮਿੰਟਾਂ 'ਚ ਪਹੁੰਚ ਸਕਦੀਆਂ ਨੇ। ਉਨਾਂ ਦਾ ਨਿਸ਼ਾਨਾ ਜਿੱਥੇ ਬੰਨਣਗੇ-ਇਕ ਜਾਂ ਦੋ ਫੁੱਟ ਦੇ ਘੇਰੇ ਵਿਚ ਉਥੇ ਹੀ ਜਾਕੇ ਡਿਗਣਗੀਆਂ। ਜੇ ਇੰਗਲੈਂਡ ਤੋਂ ਜਾਣਗੀਆਂ ਤਾਂ ਤਿੰਨਾਂ ਮਿੰਟਾਂ ਵਿਚ। ਲੋਕਾਂ ਨੂੰ ਮਾਰਨ ਦਾ, ਆਪ ਰਾਜ ਕਰਨ ਦਾ ਸਾਰਾ ਮਸਾਲਾ ਬਣਿਆ ਹੈ।

ਪਰ ਸਤਿਗੁਰਾਂ ਨੇ ਜਿਹੜੀ ਕਿਰਪਾ ਕੀਤੀ ਏ, ਸਾਇੰਸ ਦੇ ਜ਼ਮਾਨੇ ਵਿੱਚ, ਕੋਈ ਆਦਮੀ ਇਹ ਦਾਅਵਾ ਨਹੀਂ ਕਰ ਸਕਦਾ ਕਿ ਮੈਂ ਮਾਤਾ ਪਿਤਾ ਤੋਂ ਬਿਨਾਂ ਜਨਮ ਲਿਆ ਹੈ।

ਮਾਤਾ ਪਿਤਾ ਕਰਕੇ ਵੀ ਜਨਮ ਹੋ ਜਾਂਦਾ ਹੋਵੇ ਤਾਂ ਕਿਉਂ ਅਰਦਾਸਾਂ ਕਰਾਉਣ ਲੋਕੀ ? ਕਿਉਂ ਡਾਕਟਰਾਂ ਕੋਲ ਜਾਣ? ਤਰਲੇ ਮਾਰਦੇ ਫਿਰਦੇ ਨੇ ਕਿ ਪੁੱਤਰ ਨਹੀਂ ਹੁੰਦਾ। ਸਤਿਗੁਰਾਂ ਦੀ ਰਜ਼ਾ ਹੈ। ਕਿੰਨੀਆਂ ਗਊਆਂ, ਕਿੰਨੀਆਂ ਮੱਝਾਂ, ਕਿੰਨੇ ਕਾਂ, ਕਿੰਨੀਆਂ ਚਿੜੀਆਂ, ਕਿੰਨੇ ਬੰਦੇ, ਕਿੰਨੀਆਂ ਜਨਾਨੀਆਂ ਉਹ ਸਭ ਉਨ੍ਹਾਂ ਨੇ ਆਪਣੇ ਹੱਥ ਵਿਚ ਰੱਖੇ ਨੇ ਕੋਈ ਬਾਂਹ ਕੱਢ ਕੇ ਨਹੀਂ ਕਹਿ ਸਕਦਾ ਕਿ ਉਹਦੇ ਤੇ ਕੋਈ ਨਿਯੰਤਰਨ ਕਰ ਦੇਊਗਾ।

ਸੋ ਮਨੁੱਖਾ ਜਨਮ ਪ੍ਰਾਪਤ ਹੋਇਆ ਹੈ। ਇਹ ਸਿਰਫ ਮਾਤਾ ਪਿਤਾ ਦੇ ਸੰਗ ਨਾਲ ਨਹੀਂ ਹੋਇਆ। ਇਹਦੇ ਵਾਸਤੇ ਜੋ ਗੁਰਬਾਣੀ ਵਿਚ ਲਿਖਿਆ ਏ, ਪਿਛਲੇ ਜਨਮ ਦਾ ਬੀਜਿਆ ਹੋਇਆ ਅਸੀ ਵੱਢਦੇ ਹਾਂ-

*ਗੁਰ ਸੇਵਾ ਤੇ ਭਗਤਿ ਕਮਾਈ।।*
*ਤਬ ਇਹ ਮਾਨਸ ਦੇਹੀ ਪਾਈ।।*

ਇਹ ਲਿਖਿਆ ਹੈ ਫਾਰਮੂਲਾ, ਤਾਂ ਮਨੁੱਖ ਜਨਮ ਪ੍ਰਾਪਤ ਹੋਇਆ ਹੈ। ਗੁਰੂ ਦੀ ਸੇਵਾ ਕੀਤੀ ਤੇ ਭਗਤੀ ਦੀ ਕਮਾਈ ਕੀਤੀ।

ਭਗਤੀ ਬਹੁਤ ਔਖੀ ਹੈ ਕਰਨੀ। ਤੁਸੀਂ ਇਹ ਦੱਸੋ ਕਿ ਤੁਸੀਂ ਦੇਸ ਤੋਂ ਆਏ ਹੋ ਏਥੇ, ਪਾਸਪੋਰਟ ਬਣਾ ਕੇ। ਇਥੇ ਪਹੁੰਚਣਾ ਬੜਾ ਮੁਸ਼ਕਲ ਹੈ। ਏਥੇ ਰਹਿਣਾ ਹੋਰ ਮੁਸ਼ਕਲ ਏ। ਫੜ ਕੇ ਕੱਢ ਦੇਂਦੇ ਨੇ। ਏਥੇ ਦੁਨਿਆਵੀ ਸੁਖ ਵਾਸਤੇ ਤੁਸੀਂ ਆ ਕੇ ਰਹਿੰਦੇ ਹੋ। ਪਰ ਇਸ ਮਨੁੱਖਾ ਜਨਮ ਦਾ ਜਿਹੜਾ ਨਿਸ਼ਾਨਾਂ ਏ, ਉਹ ਇਹ ਹੈ ਕਿ-

*ਭਈ ਪਰਾਪਤਿ ਮਾਨੁਖ ਦੇਹੁਰੀਆ।।*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ।।*
*ਅਵਰਿ ਕਾਜ ਤੇਰੈ ਕਿਤੈ ਨਾ ਕਾਮ।।*

ਏਥੋਂ ਤਕ ਸਤਿਗੁਰਾਂ ਨੇ ਲਿਖਿਐ :

*ਨਰੂ ਮਰੈ ਨਰੁ ਕਾਮਿ ਨ ਆਵੈ।।*
*ਪਸੂ ਮਰੈ ਦਸ ਕਾਜ ਸਵਾਰੈ।।*

ਪਸੂ ਸਾਡੇ ਨਾਲੋਂ ਬਹੁਤ ਚੰਗੇ ਨੇ ਉਹਨਾਂ ਦਾ ਕਈ ਕੁਝ ਬਣ ਜਾਦਾ ਏ। ਪਰ ਬੰਦੇ ਦਾ ਕੁਝ ਨਹੀਂ ਬਣਦਾ, ਸਾੜ ਦੇਂਦੇ ਨੇ।

*ਅਵਰਿ ਕਾਜ ਤੇਰੇ ਕਿਤੈ ਨ ਕਾਮ।।*
*ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।।*
*ਸਰਜਾਮਿ ਲਾਗੁ ਭਵਜਲ ਤਰਨ ਕੈ।।*

ਇਸ ਸੰਸਾਰ ਤੋਂ ਤਰ ਕੇ ਪਾਰ ਹੋਣ ਵਾਸਤੇ ਕਿਤੇ ਫੇਰ ਸਾਨੂੰ ਜਨਮ ਨਾ ਧਾਰਨਾ ਪਵੇ। ਇਹਨੂੰ ਸਰੰਜਾਮਿ ਦਿਓ।

*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ।।*

ਸੋ ਤੁਸੀਂ ਜਿਨ੍ਹਾਂ ਨੇ ਭਜਨ ਪੁਛਿਆ ਹੈ ਉਹ ਭਜਨ ਕਰਿਆ ਕਰੋ, ਭਜਨ ਕਰ ਕੇ ਅਰਦਾਸ ਕਰਿਆ ਕਰੋ। ਬਖਸ਼ਿਸ਼ ਮੰਗਿਆ ਕਰੋ ਕਿ ਕ੍ਰਿਪਾ ਹੋਵੇ ਤੇ ਸਾਡਾ ਮਨ, ਸਾਧ ਸੰਗਤ ਵਾਲਾ ਪਾਸਾ ਅਖਤਿਆਰ ਕਰੇ। ਮਾਇਆ ਵਾਲੇ ਪਾਸਿਓਂ ਹਟ ਕੇ ਨਾਮ ਵਾਲੇ ਪਾਸੇ ਲਗੇ।

ਜਿਹੜੇ ਅਸੀਂ ਸਿੱਖ ਆਂ, ਜਿਹੜੇ ਗੁਰੂ ਨਾਨਕ ਦੇਵ ਨੂੰ ਮੰਨਦੇ ਆਂ। ਤੁਸੀਂ ਇਹ ਪੜ੍ਹੋ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਲਿਖਿਆ ਏ-

*ਪ੍ਰਭ ਕੈ ਸਿਮਰਨਿ ਗਰਭਿ ਨਾ ਬਸੈ।।*
*ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ।।*
*ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ।।*
*ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ।।*

ਉਥੇ ਇਹ ਲਿਖਿਆ ਏ, *ਪ੍ਰਭ ਕਾ ਸਿਮਰਨੁ ਸਭ ਤੇ ਊਚਾ।।* ਸਾਰਿਆਂ ਤੋਂ ਉੱਚੀ ਚੀਜ਼

ਏ ਪ੍ਰਭੂ ਦਾ ਸਿਮਰਨ। ਪਰ ਉਸ ਪਾਸੇ ਸਾਡਾ ਮਨ ਨਹੀਂ ਲਗਦਾ। ਇਹ ਕੋਸ਼ਿਸ਼ ਕਰੋ ਕਿ ਇਹ ਮਨੁੱਖਾ ਜਨਮ ਸਾਨੂੰ ਜਿਸ ਕੰਮ ਲਈ ਮਿਲਿਆ ਹੈ ਅਸੀਂ ਉਹ ਕੰਮ ਕਰਦੇ ਜਾਈਏ। ਤੁਸੀਂ ਬਾਜ਼ਾਰ ਭੇਜ ਦਿਉ ਕਿਸੇ ਬੰਦੇ ਨੂੰ ਕਿ ਤੂੰ ਸਾਬਣ ਲੈ ਆ। ਜੇ ਉਹ ਸਾਬਣ ਲੈਣ ਗਿਆ ਹੋਇਆ, ਸਿਨੇਮਾ ਵੇਖ ਕੇ, ਹੋਰ ਕੰਮ ਕਰਕੇ, ਗੱਪਾਂ ਮਾਰ ਕੇ, ਤੁਰ ਆਉਂਦੈ। ਤੁਸੀਂ ਉਸ ਨੂੰ ਕਿਸ ਤਰ੍ਹਾਂ ਸਮਝੋਗੇ। ਇਸੇ ਤਰ੍ਹਾਂ ਹੀ ਸਾਨੂੰ ਜਿਸ ਕੰਮ ਲਈ ਭੇਜਿਆ ਏ ਸਤਿਗੁਰਾਂ ਨੇ ਏਥੇ, ਇਹ ਮਨੁੱਖਾ ਜਨਮ ਪ੍ਰਾਪਤ ਹੋਇਆ ਏ, ਇਹਦਾ ਮਤਲਬ ਹੈ ਭਵਜਲ ਦੇ ਗੇੜ ਚੋਂ ਨਿਕਲਣਾ। ਤਾਂਕਿ ਫਿਰ ਸਾਨੂੰ ਇਹ ਆਵਾਗਉਣ ਦਾ ਚੱਕਰ ਨਾ ਪਵੇ। ਏਥੋਂ ਤਕ ਲਿਖਿਆ ਏ, ਜਨਮ ਮਰਨ ਦਾ ਦੁੱਖ ਬਹੁਤ ਵੱਡਾ ਹੈ।

*ਜਿਥੇ ਅਗਨਿ ਭਖੈ ਭੜਹਾਰੇ।। ਊਰਧ ਮੁਖ ਮਹਾ ਗੁਬਾਰੇ।।*

ਓਥੇ ਮਾਤਾ ਦੇ ਗਰਭ ਵਿਚ ਪੁਠਾ ਲਟਕਦਾ ਏ।

*ਸਾਸਿ ਸਾਸਿ ਸਮਾਲੇ ਸੋਈ*

ਉਥੇ ਸਾਹ ਸਾਹ ਨਾਲ ਉਹ ਨਾਮ ਜਪਦਾ ਹੈ

*ਓਥੈ ਖਸਮਿ ਛਡਾਇ ਲਇਆ।।*

ਉਥੋਂ ਫਿਰ ਬਚ ਕੇ ਬਾਹਰ ਆ ਜਾਂਦਾ ਏ। ਬਾਹਰ ਆ ਕੇ ਕੀ ਹੁੰਦਾ ਏ ?

*ਵਿਚਹੁ ਗਰਭੈ ਨਿਕਲਿ ਆਇਆ।।*
*ਖਸਮੁ ਵਿਸਾਰਿ ਦੁਨੀ ਚਿਤੁ ਲਾਇਆ।।*
*ਆਵੈ ਜਾਇ ਭਵਾਈਐ ਜੋਨੀ*
*ਰਹਣੁ ਨ ਕਿਤਹੀ ਥਾਇ ਭਇਆ।।*

ਸੋ ਇਹ ਬਾਣੀ ਸਾਡੇ ਪੜ੍ਹਨ ਵਾਸਤੇ ਸਾਡੇ ਫਾਇਦੇ ਵਾਸਤੇ ਸਤਿਗੁਰਾਂ ਲਿਖੀ ਐ। ਸਤਿ ਸੰਗਤ ਕਰਨਾ ਬਹੁਤ ਜ਼ਰੂਰੀ ਕੰਮ ਏ। ਅੱਠਾਂ ਪਹਿਰਾਂ ਵਿਚ ਕੋਈ ਸਮਾਂ ਕੱਢੋ, ਉਹਨਾਂ ਬੰਦਿਆਂ ਨਾਲ ਬੈਠੋ ਜਿਹੜੇ ਸਤਿਗੁਰੂ ਦੀ ਗੱਲ ਕਰਨ। ਉਹ ਪੁਸਤਕਾਂ ਪੜ੍ਹੋ ਜਿਨ੍ਹਾਂ ਨਾਲ ਇਹ ਪਤਾ ਲੱਗੇ ਕਿ ਅਸੀਂ ਐਸ ਸੰਸਾਰ ਤੇ ਕਿਸ ਤਰ੍ਹਾਂ ਆਏ ਹਾਂ ? ਕੀ ਕਰਕੇ ਅਸਾਂ ਜਾਣਾ ਹੈ ? ਕਿਥੇ ਜਾ ਕੇ ਸਾਡਾ ਟਿਕਾਣਾ ਹੋਣਾ ਏ ? ਜਿਥੇ ਲਿਖਿਆ ਏ ਸਤਿਗੁਰ ਨੂੰ ਮਿਲ ਕੇ ਜਿਹੜੇ ਭਜਨ ਪੁਛਦੇ ਨੇ।

*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ।।*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ।।*
*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ।।*
*ਕਹੁ ਨਾਨਕ ਕਿਰਪਾ ਕਰੇ ਜਿਸਨੋ ਏਹ ਵਥੁ ਦੇਇ।।*
*ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ।।*

ਇਹ ਸਾਡਾ ਨਿਸ਼ਾਨਾ ਏ ਕਿ ਸਾਨੂੰ ਦਰਗਾਹ ਵਿਚ ਉਹ ਥਾਂ ਮਿਲੇ ਜਿਸਦਾ ਪਤਾ ਫਰੀਦ ਜੀ ਨੇ ਦੱਸਿਐ—

*ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ।।*

***ਉਸ ਸਾਚੇ ਦੀਬਾਨ ਮੈ ਪਲਾ ਨ ਪਕਰੈ ਕੋਇ।।***

ਅਸੀਂ ਇਸ ਸੰਸਾਰ ਤੇ ਆਉਂਦੇ ਆਂ। ਹਰ ਦੇਸ਼ ਵਿਚ ਆਪਣਾ ਆਪਣਾ ਕਾਨੂੰਨ ਏਂ। ਉਸ ਦੇ ਮੁਤਾਬਿਕ ਚਲਣਾ ਪੈਂਦਾ ਏ। ਨਹੀਂ ਤੇ ਓਥੋਂ ਕੱਢ ਦੇਂਦੇ ਨੇ ਫੜ੍ਹ ਕੇ। ਪਰ ਜਿਹੜੇ ਸਤਿਗੁਰੂ ਜੀ ਦੇ ਹੁਕਮ ਦੇ ਮੁਤਾਬਿਕ ਚਲਦੇ ਨੇ–ਫਰੀਦ ਜੀ ਕਹਿੰਦੇ ਨੇ–

***ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ।।***
***ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ।।***

ਕਿੰਨ੍ਹੀ ਵੱਡੀ ਗੱਲ ਐ। ਅਸੀ ਕੋਸ਼ਿਸ਼ ਕਰਦੇ ਆਂ ਇਕ ਸੰਸਥਾ ਦਾ ਪ੍ਰਧਾਨ ਬਨਣ ਦੀ, ਸੈਕਟਰੀ ਬਣਨ ਦੀ। ਬੜ੍ਹਾ ਕੁਝ ਕਰਦੇ ਆਂ। ਪਰ ਕਿੱਡੀ ਵੱਡੀ ਗੱਲ ਐ ਕਿ ***ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ।।*** ਸਭ ਜਗ ਦੇ ਵਿਚ ਸਿਰਫ ਬੰਦੇ ਈ ਨਹੀਂ ਹੁੰਦੇ, ਜਾਨਵਰ ਵੀ ਨੇ, ਸ਼ੇਰ, ਹਾਥੀ ਸਭ ਉਸ ਦੇ ਹੁਕਮ ਵਿਚ ਨੇ। ਉਹ ਉਸ ਦੇ ਥਲੇ ਆ ਜਾਣੇ ਨੇ ਜਿਹੜਾ ਉਸ ਦੀ ਆਗਿਆ ਵਿਚ ਰਵ੍ਹੇ।

ਸਾਡੇ ਸੰਤ ਆਤਮਾ ਸਿੰਘ ਸਨ ਇਕ ਸੂਬੇ, ਬਰਾੜ ਪਿੰਡ ਦੇ, ਏਥੇ ਸਿੰਘ ਰਹਿੰਦੇ ਨੇ ਮੈਨੂੰ ਪਤਾ ਨਹੀਂ ਐਤਕੀਂ ਮਿਲੇ ਨਹੀਂ। ਉਨ੍ਹਾਂ ਨੂੰ ਖੌਰੇ ਖਬਰ ਨਹੀਂ ਹੋ ਸਕੀ। ਇਨ੍ਹਾਂ ਨੂੰ ਪਤਾ ਹੋਣਾ ਏ ਹਰਬਖਸ਼ ਸਿੰਘ ਹੋਰਾਂ ਨੂੰ ਓਥੋਂ ਦੇ ਸਨ। ਸੂਬੇ ਸਨ ਆਤਮਾ ਸਿੰਘ ਹੋਰੀਂ। ਉਹ ਬਾਹਰ ਜਾ ਕੇ ਬੈਠ ਕੇ ਭਜਨ ਕਰਦੇ ਸਨ। ਭਜਨ ਕਰਦਿਆਂ ਬਿਲਕੁਲ ਨਾਲ ਲਗ ਕੇ ਸ਼ੇਰ ਲੰਘਿਆ। ਉਹਨਾਂ ਨੂੰ ਉਸ ਨੇ ਕੁਝ ਨਹੀਂ ਕਿਹਾ। ਇੰਜ ਲਗੇ ਕਿ ਸ਼ੇਰ ਵੀ ਉਹਨਾਂ ਦਾ ਹੋ ਗਿਆ। ਇਹ ਅਵਸਥਾ ਭਜਨ ਕਰਿਆਂ ਹੀ ਹੁੰਦੀ ਹੈ।

ਤੁਸੀਂ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰੋ। ਇਕ-ਇਕ ਪਾਠ ਆਦਿ ਜਾਂ ਦਸਮ ਦਾ ਕਰਕੇ ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਦੇ ਦਰਸ਼ਨ ਨਮਿਤ ਭੋਗ ਪਾਓ।

***–ਸਤਿਗੁਰ ਦਰਸਨਿ ਅਗਨਿ ਨਿਵਾਰੀ।।***
***ਸਤਿਗੁਰ ਭੇਟਤ ਹਉਮੈ ਮਾਰੀ।।***

***–ਸਗਲ ਉਦਮ ਮਹਿ ਉਦਮ ਭਲਾ।।***
***ਹਰਿ ਕਾ ਨਾਮੁ ਜਪਹੁ ਜੀਅ ਸਦਾ।।***





# ਉਦਮ ਨਾਲ ਜਪ-ਪ੍ਰਯੋਗ ਚਲਾਉਣੇ ਤੇ ਪਾਠ ਕਰਨੇ

ਸਤਿਗੁਰਾਂ ਨੇ ਕਿਰਪਾ ਕੀਤੀ ਜੋ ਸ੍ਰੀ ਭੈਣੀ ਸਾਹਿਬ ਵਿਚ ਕੁਝ ਸਾਲਾਂ ਤੋਂ ਸਾਲਾਨਾ ਜਪ-ਪ੍ਰਯੋਗ ਚੱਲ ਰਿਹਾ ਹੈ। ਜਦੋਂ ਜਪ ਪ੍ਰਯੋਗ ਸ਼ੁਰੂ ਕੀਤਾ ਸੀ, ਓਦੋਂ ਵੱਡੀ ਉਮਰ ਦੇ ਪੰਜ ਸਿੰਘ ਇਕੱਠੇ ਕਰਨੇ ਵੀ ਬੜੇ ਮੁਸ਼ਕਲ ਸਨ। ਹੌਲੀ ਹੌਲੀ ਨੌਜਵਾਨ ਮੁੰਡੇ ਇਕੱਠੇ ਹੋਏ ਤੇ ਹੁਣ ਸੈਂਕੜਿਆਂ ਦੀ ਗਿਣਤੀ ਹੁੰਦੀ ਐ ਓਥੇ। ਭਾਵੇਂ ਓਥੇ ਪੱਕਾ ਪਤਾ ਤਾਂ ਨਹੀਂ। ਪਰ ਬਾਰਾਂ, ਪੰਦਰਾਂ ਸੌ ਗਿਣਤੀ ਸ੍ਰੀ ਭੈਣੀ ਸਾਹਿਬ ਡੇਰੇ ਦੀ ਹੋਣੀ ਐ। ਉਹਨਾਂ ਵਿਚੋਂ ਘੱਟੋ ਘਟ ਚਾਰ ਸੌ ਤਾਂ ਆਉਂਦੇ ਹੀ ਨੇ। ਉਹਨਾਂ ਨੂੰ ਕਈ ਕੁਛ ਕਹੀਦੈ, ਉਹਨਾਂ ਨੂੰ ਆਖੀਦੈ, ਤੁਹਾਡੀ ਰਸਦ ਬੰਦ ਕਰ ਦੇਣੀ ਹੈ, ਤੁਹਾਨੂੰ ਦੁੱਧ ਨਹੀਂ ਦੇਣਾ ਜੇ ਨਾ ਆਏ ਤਾਂ, ਕਈ ਕੁਛ ਕਰਨਾ ਪੈਂਦੇ, ਉਹ ਕੰਮ ਚਲਦੈ।

ਏਥੇ ਵੀ ਸਤਿਗੁਰਾਂ ਕਿਰਪਾ ਕੀਤੀ ਐ, ਜਗਤਾਰ ਸਿੰਘ (ਵਿਰਦੀ) ਹੋਰਾਂ ਨੇ ਆਪਣੀ ਵਰਕਸ਼ਾਪ ਵਿਚ ਉਸੇ ਤਰ੍ਹਾਂ ਦਾ ਸਾਲਾਨਾ ਪ੍ਰਯੋਗ ਸ਼ੁਰੂ ਕੀਤੈ। ਮੈਂ ਸਵੇਰੇ ਗਿਆ ਸਾਂ। ਓਥੇ ਅੱਠ ਨੌਂ ਸਰੀਰ ਹੈ ਸਨ।

ਮੈਂ ਵੀ ਇਸ ਗੱਲ ਦੀ ਖਿਮਾ ਮੰਗਦਾਂ ਮੈਨੂੰ ਚੇਤਾ ਭੁੱਲ ਗਿਆ। ਜੋ ਉਹਨਾਂ ਨੇ ਆਖਿਆ ਕਿ ੨ ਤੋਂ ੪ ਵਜੇ ਤੱਕ ਸਵੇਰੇ ਰੋਜ਼ ਜਪ-ਪ੍ਰਯੋਗ ਹੁੰਦੈ। ਸਵੇਰੇ ਮੈਨੂੰ ਯਾਦ ਨਾ ਰਿਹਾ, ਉਠ ਤੇ ਬੈਠਾ ਸਾਂ, ਪਰ ਮੈਨੂੰ ਚੇਤਾ ਨ ਰਿਹਾ, ਪਰ ਉਹ ਜਗਤਾਰ ਸਿੰਘ ਓਥੇ ਆ ਗਿਆ ਤੇ ਮੈਨੂੰ ਲੈ ਗਿਆ। ਮੈਂ ਜਾ ਆਇਆਂ ਓਥੇ।

ਹੱਥ ਪੈਰ ਬੰਦਿਆਂ ਦੇ ਇਕੋ ਜਿਹੇ ਹੁੰਦੇ ਨੇ। ਕੰਮ ਕਰਨ ਵੇਲੇ ਪਤਾ ਲਗਦੈ ਕਿ ਕਿਹੜਾ ਬੰਦਾ ਬਹੁਤਾ ਕੰਮ ਕਰਦੈ। ਸਭ ਤੋਂ ਵੱਡਾ ਕੰਮ ਜਿਹੜੈ-

***ਹਉ ਮੂਰਖ ਕਾਰੈ ਲਾਈਆ ਨਾਨਕ ਹਰਿ ਕੰਮੇ॥***

ਸਾਰਿਆਂ ਤੋਂ ਵੱਡਾ ਕੰਮ, ਜਿਸ ਕਰਕੇ ਸਾਡਾ ਨਾਮ ਨਾਮਧਾਰੀ ਐ, ਤੁਸੀਂ ਆਪਣੇ-ਆਪਣੇ ਇਲਾਕੇ ਵਾਲੇ ਜਿੰਨੇ ਵਜੇ ਤੋਂ ਜਿੰਨੇ ਵਜੇ ਤੱਕ ਜਪ-ਪ੍ਰਯੋਗ ਕਰਨੈ ਕਰੋ। ਉਹ ੨ ਤੋਂ ੪ ਵਜੇ ਤੱਕ ਕਰਦੇ ਨੇ, ਤੁਸੀਂ ੪ ਤੋਂ ੬ ਵਜੇ ਤੱਕ ਕਰ ਲਓ ਜਿਸ ਤਰ੍ਹਾਂ ਤੁਸੀਂ ਕਰਨਾ ਚਾਹੋ। ਦੋ ਘੰਟੇ ਸੂਰਜ ਚੜ੍ਹਨ ਤੋਂ ਪਹਿਲੋਂ ਇਹ ਕੰਮ ਜ਼ਰੂਰ ਪੂਰਾ ਕਰੋ। ਹੁਣ ਤੇ ਇਕ ਮਿਸਾਲ ਕਾਇਮ ਹੋ ਗਈ ਐ। ਜਿਸ ਤਰ੍ਹਾਂ ਉਹਨਾਂ ਨੇ ਸ਼ੁਰੂ ਕੀਤੈ, ਤੁਸੀਂ ਆਪਣੇ-ਆਪਣੇ ਇਲਾਕੇ ਵਿਚ ਕਰੋ।

ਲੰਡਨ ਵਿਚ, ਸਾਊਥਾਲ ਵਿਚ, ਲੈਸਟਰ ਵਿਚ, ਲੀਡਜ਼ ਵਿਚ, ਬਰਮਿੰਘਮ ਵਿਚ ਜਿਥੇ ਜਿਥੇ ਤੁਸੀਂ ਹੈਗੇ ਓ ਸਾਰੇ ਆਪੋ ਆਪਣੇ ਦੋ, ਚਾਰ, ਛੇ ਜਿੰਨੇ-ਜਿੰਨੇ ਤੁਸੀਂ ਇਕੱਠੇ ਹੋਵੋ, ਇਕੱਠੇ ਹੋ ਕੇ ਨਾਮ ਸਿਮਰਨ ਕਰੋ। ਭਾਈ ਗੁਰਦਾਸ ਜੀ ਨੇ ਲਿਖਿਐ,-

*ਅਮਲੀ ਰਚਨ ਅਮਲੀਆਂ ਸੂਫੀ ਸੂਫੀ ਮੇਲ ਕਰੰਦੇ।*
*ਚੋਰਾਂ ਚੋਰਾਂ ਪਿਰਹੜੀ ਠੱਗ ਠੱਗ ਮਿਲ ਦੇਸ਼ ਠਗੰਦੇ।*
*ਦੁਖਿਆਰੇ ਦੁਖਿਆਰਿਆਂ ਮਿਲ-ਮਿਲ ਆਪਣੇ ਦੁੱਖ ਰੁਵੰਦੇ।*

ਇਸ ਤਰ੍ਹਾਂ ਦੀਆਂ ਤੁਕਾਂ ਲਿਖ ਕੇ ਅਖ਼ੀਰ ਵਿਚ ਭਾਈ ਗੁਰਦਾਸ ਜੀ ਨੇ ਲਿਖਿਐ- "ਸਾਧ ਸੰਗਤ ਗੁਰ ਸਿੱਖ ਜੁੜੰਦੇ"। ਜਿਵੇਂ ਉਹ ਕਰਦੇ ਨੇ ਉਵੇਂ ਹੀ ਆਪਾਂ ਜੁੜਨੈਂ। ਤਕੜੇ ਹੋ ਕੇ ਉੱਦਮ ਕਰੋ ਆਪੋ ਆਪਣੇ ਇਲਾਕੇ ਵਾਲਿਆਂ ਦੇ ਨਾਮ ਲਿਖ ਕੇ ਮੈਨੂੰ ਦਿਉ, ਮੈਨੂੰ ਪਤਾ ਹੋਵੇ ਕਿ ਕਿੰਨੇ ਵਜੇ ਤੋਂ ਕਿੰਨੇ ਵਜੇ ਤੱਕ ਨਾਮ ਸਿਮਰਨ ਤੁਸੀਂ ਕਰਦੇ ਓ। ਕਿਤੇ ਮੈਨੂੰ ਵੀ ਮੌਕਾ ਮਿਲੇ ਟੈਲੀਫੋਨ ਕਰਕੇ ਜਾਂ ਆਪ ਆ ਕੇ ਵੇਖਾਂ ਕਿ ਸਾਧ ਸੰਗਤ ਕਿਸ ਤਰ੍ਹਾਂ ਨਾਮ ਜਪਕੇ ਸਤਿਗੁਰਾਂ ਦੀਆਂ ਖੁਸ਼ੀਆਂ ਹਾਸਿਲ ਕਰ ਰਹੀ ਹੈ।

ਸਵੇਰੇ ਮੈਂ ਅਰਜ਼ ਕੀਤੀ ਸੀ ਥੋੜ੍ਹੀ ਜਿਹੀ, ਕਿ ਨਿਤਨੇਮ ਵਾਸਤੇ ਪ੍ਰਯੋਗ ਸ੍ਰੀ ਭੈਣੀ ਸਾਹਿਬ ਤੁਰਿਐ ਸਾਰੇ ਸਾਲ ਦਾ। ਏਥੇ ਵੀ ਸਾਧ ਸੰਗਤ ਨੇ ਉੱਦਮ ਕੀਤਾ ਏ। ਸਵੇਰੇ ਬਹੁਤ ਸਾਰਿਆਂ ਨੇ ਨਾਮ ਲਿਖਾਏ ਨੇ ਤੇ ਮੈਂ ਅਰਜ਼ ਕਰਾਂਗਾ ਜਿਹੜੇ ਨੌਜਵਾਨ ਅਜੇ ਛੋਟੀ ਉਮਰ ਦੇ ਨੇ,- ੧੨-੧੫ ਸਾਲ ਦੀ ਉਮਰ ਦੇ ਉਹ ਤਿੰਨ ਤਿੰਨ ਘੰਟੇ ਨਾਮ ਸਿਮਰਨ ਕਰਦੇ ਨੇ। ਪੜ੍ਹਦੇ ਵੀ ਨੇ, ਆਪਣਾ ਸਾਰਾ ਕੁਝ ਕਰਦੇ ਨੇ, ਨਾਲ ਨਿਤਨੇਮ ਕਰਦੇ ਨੇ। ਉਹਨਾਂ ਵੱਲ ਵੀ ਵੇਖੋ ਜਿਹੜੇ ਸਵੇਰੇ ਨਹੀਂ ਉਠਦੇ, ਉਦਮ ਕਰੋ, ਬੱਚਿਆਂ ਨੂੰ ਇਸ ਕੰਮ ਲਾਉ ਨਾਮ ਸਿਮਰਨ ਵੱਲ।

ਅੱਜ ਫੇਰ ਤੁਸਾਂ ਸਤਿਗੁਰਾਂ ਦੇ ਉਪਦੇਸ਼ ਵਿਚ ਸੁਣਿਐ ਕਿ ਧਨੀ ਉਹ ਹੈ ਜਿਹਦੇ ਕੋਲ ਨਾਮ ਦਾ ਧਨ ਹੈ। ੧੨-੧੫-੨੦ ਸਾਲ ਦੇ ਮੁੰਡੇ ਨੇ ਜਿਹੜੇ ਉਹ ਬਹੁਤੇ ਹੋਣੇ ਚਾਹੀਦੇ ਨੇ। ਸੱਚੇ ਪਾਤਸ਼ਾਹ ਨੇ ਇਹ ਤੁਕ ਪੜ੍ਹੀ ਐ-

*ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ॥*

ਬਹਾਦਰ ਸਿੰਘ ਇਹਨਾਂ ਕੱਪੜਿਆਂ ਨਾਲ ਹੀ ਕਈ ਦੇਸ਼ਾਂ ਵਿਚੋਂ ਹੁੰਦਾ ਹੁੰਦਾ ਏਥੇ ਪਹੁੰਚਿਐ।

ਜਿਨ੍ਹਾਂ ਜਿਨ੍ਹਾਂ ਨੂੰ ਇਸ ਗੱਲ ਦੀ ਕਦਰ ਹੈ ਉਹ ਬਹੁਤ ਧਿਆਨ ਕਰਦੇ ਨੇ। ਦਿਆਲ ਸਿੰਘ ਦੀ ਚਿੱਠੀ ਆਈ ਐ ਨੈਰੋਬੀ ਤੋਂ ਕਿ ਜੋ ਸਵਾ ਲੱਖ ਪਾਠਾਂ ਦਾ ਭੋਗ ਪਿਐ, ਬਹੁਤ ਕਿਰਪਾ ਹੋਈ ਐ ਸਤਿਗੁਰਾਂ ਦੀ। ਹੋਰ ਸਵਾ ਲੱਖ ਪਾਠ ਸ਼ੁਰੂ ਹੋਏ ਨੇ, ਹੋਰ ਵੀ ਕਿਰਪਾ ਹੈ। ਉਹਨੇ ਆਖਿਐ, ਅਸੀਂ ਆਪਣੇ ਪਾਠ ਸ਼ੁਰੂ ਕਰ ਦਿੱਤੇ ਨੇ ਚਾਰ ਪਾਠ ਹਰ ਮਹੀਨੇ ਦੇ ਕਰਦੈ। ਉਹਦੇ ਘਰੋਂ ਇਕ ਪਾਠ ਕਰਦੀ ਐ। ਇਸ ਤਰ੍ਹਾਂ ਤੁਸੀਂ ਵੀ ਆਪੋ ਆਪਣੇ ਉਦਮ ਕਰਕੇ ਪਾਠ ਕਰੋ, ਸਤਿਗੁਰਾਂ ਦੇ ਦਰਸ਼ਨ ਹੋਣ।

*ਸਤਿਗੁਰ ਦਰਸਨਿ ਅਗਨਿ ਨਿਵਾਰੀ॥*
*ਸਤਿਗੁਰ ਭੇਟਤ ਹਉਮੈ ਮਾਰੀ॥*

ਆਪੋ ਆਪਣੇ ਨਾਂ ਲਿਖਾਓ ਤੇ ਸਾਨੂੰ ਪਤਾ ਲੱਗੇ ਕਿ ਕਿੰਨੇ ਸਰੀਰ ਲੰਡਨ ਦੇ ਨੇ, ਕਿੰਨੇ ਲੈਸਟਰ ਦੇ, ਕਿੰਨੇ ਸਾਊਥਾਲ ਦੇ ਨੇ, ਕਿੰਨੇ ਲੀਡਜ਼ ਦੇ ਨੇ, ਜਿਹੜੇ ਲੀਡਜ਼ ਵਾਲੇ ਨਹੀਂ ਆਏ। ਉਹਨਾਂ ਨੂੰ ਆਖੋ, ਪਤਾ ਕਰਕੇ ਫਿਰ ਦੱਸ ਦੇਣ।

# ਚੰਗੀਆਂ ਗੱਲਾਂ ਨੂੰ ਮੰਨ ਲੈਣਾ ਚਾਹੀਦੈ

ਤੁਸੀਂ ਇਹ ਚੰਗੀ ਤਰ੍ਹਾਂ ਜਾਣਦੇ ਹੋ, ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਇਕ ਐਸਾ ਟਾਈਮ ਆਇਆ ਸੀ, ਕਿ ਥਾਈਲੈਂਡ ਸ਼ਾਇਦ ਇਕ ਵੀ ਬੰਦਾ ਸਿਨੇਮਾ ਨਾ ਵੇਖਦਾ ਹੋਵੇ, ਉਹ ਕਿੱਡਾ ਚੰਗਾ ਵੇਲਾ ਸੀ ਸਾਡੇ ਵਾਸਤੇ। ਅਸੀਂ ਗਊਆਂ ਰੱਖਦੇ ਹਾਂ। ਅੰਗ੍ਰੇਜ਼ੀ ਦਾ ਸ਼ਬਦ ਹੈ- ਪੀਕ ਲੈਵਲ। ਜਿਹੜਾ ਵੱਧ ਤੋਂ ਵੱਧ ਦੁੱਧ ਉਸ ਟਾਈਮ ਗਊ ਦੇਂਦੀ ਹੈ, ਕਹਿੰਦੇ ਨੇ ਪੀਕ ਲੈਵਲ ਦੇ ਵਿਚ ਉਹਨੇ ਐਨਾ ਦੁੱਧ ਦਿੱਤਾ। ਭਾਵ ਉਹਦੀ ਤਾਰੀਫ਼ ਕੀਤੀ ਜਾਂਦੀ ਹੈ ਕਿ ਓਸਨੇ ਐਨੇ ਕਿਲੋ ਦੁੱਧ ਦਿਤਾ। ਤੁਸੀਂ ਵਿਹਾਰ ਕਰਦੇ ਹੋ। ਕੁਛ ਦਿਨ ਤੁਹਾਡੇ ਵਿਹਾਰ ਦੇ ਐਸੇ ਆਉਂਦੇ ਨੇ, ਜਦੋਂ ਤੁਹਾਨੂੰ ਬੜੀ ਕਮਾਈ ਹੁੰਦੀ ਹੈ। ਤੁਹਾਡਾ ਜੀਅ ਕਰਦੈ ਅਸੀਂ ਹਰ ਵੇਲੇ ਐਹੋ ਜੇਹੀ ਕਮਾਈ ਕਰੀਏ, ਪਰ ਕੁਛ ਦਿਨ ਨੀਵੇਂ ਆ ਜਾਂਦੇ ਨੇ, ਫਿਰ ਤੁਸੀਂ ਕਹਿੰਦੇ ਹੋ ਉਹ ਜਿਹੜਾ ਦਿਨ ਸੀ ਨਾ, ਉਹ ਬੜਾ ਵਧੀਆ ਸੀ, ਜਿਸ ਦਿਨ ਅਸੀਂ ਐਨੀ ਕਮਾਈ ਕਰਦੇ ਸਾਂ। ਸੋ, ਮੈਂ ਵੀ ਏਸੇ ਤਰ੍ਹਾਂ ਸਮਝਣਾਂ, ਸਾਡੇ ਉਹ ਦਿਨ ਬੜੇ ਚੰਗੇ ਹੁੰਦੇ ਨੇ, ਜਦੋਂ ਅਸੀਂ ਟੀ.ਵੀ. , ਸਿਨੇਮਾ ਆਦਿ ਨਾ ਵੇਖੀਏ। ਇਹਦੇ ਬਾਰੇ ਵੀ ਮੈਂ ਤੁਹਾਨੂੰ ਦੱਸਣਾ ਚਾਹੁਣਾਂ। ਬੜੇ ਵੱਡੇ ਵੱਡੇ ਲੇਖ ਅੰਗਰੇਜ਼ੀ ਅਖਬਾਰਾਂ ਵਿਚ ਛਪੇ ਨੇ, ਕਿ ਟੀ.ਵੀ. ਰਾਹੀਂ ਵਿੱਦਿਆ ਵੀ ਪ੍ਰਾਪਤ ਨਹੀਂ ਕਰਨੀ ਚਾਹੀਦੀ। ਉਹਦੇ ਨਾਲ ਆਂਤੜੀਆਂ ਦੇ ਰੋਗ ਹੁੰਦੇ ਨੇ। ਬੜਾ ਲੰਬਾ ਲੇਖ 'ਟ੍ਰਿਬਿਊਨ' ਅਖਬਾਰ ਵਿਚ ਛਪਿਆ ਸੀ, ਮੈਂ ਪੜ੍ਹਿਆ ਸੀ। ਸੋ, ਜਿਹੜੇ ਸਿੰਥੈਟਿਕ ਕਪੜੇ ਨੇ, ਇਹਨਾਂ ਦੇ ਬਾਰੇ ਵੀ ਬੜਾ ਕੁਛ ਲਿਖਿਐ ਕਿ ਇਹਨਾਂ ਨਾਲ ਐਲਰਜੀ ਆਦਿ ਦੇ ਰੋਗ ਹੁੰਦੇ ਨੇ। ਮੇਰਾ ਭਾਵ ਕਹਿਣ ਤੋਂ ਇਹ ਹੈ ਕਿ ਸਾਇੰਸ ਵਾਲੇ ਇਹ ਗੱਲ ਮੰਨਦੇ ਨੇ ਕਿ ਜਿਹੜੀਆਂ ਗੱਲਾਂ ਅਸੀਂ ਪਹਿਲੋਂ ਕਰਦੇ ਸਾਂ ਉਹ ਬਹੁਤ ਵਧੀਆ ਨੇ।

ਤੁਸੀਂ ਇਹ ਵੇਖ ਲਓ ਕਿ ਜਦੋਂ ਸਾਡੇ ਕੋਲ ਏਅਰ ਕੰਡੀਸ਼ਨਰ ਨਹੀਂ ਸਨ ਹੁੰਦੇ ਓਦੋਂ ਸਾਡੀਆਂ ਸਿਹਤਾਂ ਬਹੁਤ ਵਧੀਆ ਸਨ। ਸਾਨੂੰ ਆਸਰਾ ਨਹੀਂ ਸੀ ਲੱਭਣਾ ਪੈਂਦਾ। ਏਅਰ ਕੰਡੀਸ਼ਨਰ ਦਾ, ਛਾਂ ਦਾ, ਧੁੱਪ ਦਾ, ਕਿਸੇ ਚੀਜ਼ ਦਾ ਵੀ। ਜਿਵੇਂ ਜਿਵੇਂ ਅਸੀਂ ਸੁਖ ਦੇ ਸਾਧਨਾਂ ਵਿਚ ਪਏ ਹਾਂ ਸਾਡੀ ਸਿਹਤ ਓਨੀ ਹੇਠਾਂ ਤੁਰੀ ਜਾ ਰਹੀ ਹੈ। ਜਿਸ ਤਰ੍ਹਾਂ ਅਸੀਂ ਇਹ ਗੱਲ ਕਹਿੰਦੇ ਹਾਂ ਕਿ ਤੜਕੇ ਉੱਠਕੇ ਅਪਣਾ ਧਰਮ ਦਾ ਕੰਮ ਕਰੋ। ਭਜਨ ਕਰੋ, ਬਾਣੀ ਪੜ੍ਹੋ। ਏਸੇ ਤਰ੍ਹਾਂ ਹੀ ਅੰਗ੍ਰੇਜ਼ੀ ਦੀ ਕਹਾਵਤ ਵੀ ਤੁਸੀਂ ਜਾਣਦੇ ਹੋ- ਅਰਲੀ ਟੂ ਬੈੱਡ ਐਂਡ ਅਰਲੀ ਟੂ ਰਾਈਜ਼, ਮੇਕਸ ਏ ਮੈਨ ਹੈਲਦੀ ਵੈਲਦੀ ਐਂਡ ਵਾਈਜ਼। ਇਹ ਸਾਰੀਆਂ ਗੱਲਾਂ, ਤੁਹਾਨੂੰ ਸਿਰਫ਼ ਉਹ ਦੱਸੀਆਂ ਨੇ ਜਿਹੜੀਆਂ ਧਰਮ ਵਿਚ ਸਾਨੂੰ ਸਤਿਗੁਰਾਂ ਨੇ ਦੱਸੀਆਂ ਨੇ ਤੇ ਸਾਇੰਸ ਵਾਲੇ ਵੀ ਇਹ ਮੰਨਣ ਲੱਗ ਪਏ ਨੇ ਕਿ ਐਹ ਗੱਲਾਂ ਠੀਕ ਨੇ। ਜੇ ਅਸੀਂ ਦੋਵਾਂ ਦੀ ਗੱਲ ਨਹੀਂ

ਮੰਨਣੀ ਤਾਂ ਤੀਜਾ ਸਾਡੇ ਕੋਲ ਰਾਹ ਕਿਹੜਾ ਹੋਏਗਾ? ਇਹ ਤੁਸੀਂ ਸੋਚ ਲਵੋ।

ਤੁਹਾਨੂੰ ਬਾਰ ਬਾਰ ਦੱਸਿਆ ਹੈ ਕਿ ਜਿਸ ਤਰ੍ਹਾਂ ਤੁਸੀਂ ਸਾਧ ਸੰਗਤ ਵਿਚ ਆਉਂਦੇ ਹੋ। ਸਾਧ ਸੰਗਤ ਵਿਚ ਆਕੇ ਬੜੀਆਂ ਚੰਗੀਆਂ ਗੱਲਾਂ ਪ੍ਰਾਪਤ ਕਰਦੇ ਹੋ। ਏਥੇ ਮਨ ਬੜਾ ਵਧੀਆ ਬਣਦੈ। ਪਰ ਏਥੋਂ ਉੱਠਕੇ ਜਾ ਕੇ ਟੀ.ਵੀ. ਤੇ ਫਿਲਮ ਨਾ ਵੇਖਣ ਲੱਗ ਪਓ, ਸ਼ਰਾਬਖਾਨੇ ਨਾ ਚਲੇ ਜਾਓ, ਐਸੀ ਗਲਤ ਸੰਗਤ ਵਿਚ ਨਾ ਚਲੇ ਜਾਓ, ਤੇ ਤੁਸੀਂ.....ਇਹ ਗੱਲ ਸੋਚਦੇ-ਸੋਚਦੇ ਸੌਂ ਜਾਓ, ਸਾਧ-ਸੰਗਤ ਵਾਲੀ ਚੰਗੀ ਗੱਲ, ਤਾਂ ਕਿ ਤੁਹਾਨੂੰ ਸੁਪਨਾ ਚੰਗਾ ਆਵੇ। ਸੁੱਤਿਆਂ-ਪਿਆਂ ਜੇ ਸਾਡੇ ਦਿਲ ਦੀ ਹਰਕਤ ਵੀ ਬੰਦ ਹੋ ਜਾਵੇ—ਜਦੋਂ ਅਸੀਂ ਚੰਗੀ ਗੱਲ ਸੋਚਦੇ ਹੋਵਾਂਗੇ, ਤਾਂ ਉਹ ਮਨ ਚੰਗੇ ਥਾਂ ਸਾਨੂੰ ਚੁਪ ਕਰਕੇ ਲੈ ਜਾਏਗਾ।

ਮੈਂ ਕਰਨਲ ਚਿਮਲਾਂਗ ਦਾ ਬਹੁਤ ਧੰਨਵਾਦ ਕਰਦਾਂ। ਕਿਉਂਕਿ ਇਹਨਾਂ ਨੂੰ ਜਦੋਂ ਸੱਦੀਦਾ ਹੈ, ਬੜੇ ਰੁਝੇਵੇਂ ਛੱਡਕੇ, ਚੁਪ ਕਰਕੇ ਇਹ ਐਉਂ ਆ ਜਾਂਦੇ ਨੇ, ਜਿਸ ਤਰ੍ਹਾਂ ਬਿਲਕੁਲ ਸਾਡੇ ਪਰਵਾਰ ਵਿਚੋਂ ਹੁੰਦੇ ਹਨ। ਪਤਾ ਨਹੀਂ ਕਿੰਨੇ ਰੁਝੇਵੇਂ ਹਨ। ਫੇਰ, ਫੌਜੀ ਆਦਮੀ ਹਨ। ਫੌਜੀ ਆਦਮੀ ਤੇ ਉਂਜ ਵੀ ਇਹ ਸਮਝਦੈ ਕਿ ਮਾਸ ਬਿਨਾਂ ਮੇਰਾ ਗੁਜ਼ਾਰਾ ਨਹੀਂ ਹੁੰਦਾ। ਭਾਰਤ ਵਿਚ ਵੀ ਕਈ-ਕਈ ਆਦਮੀ ਇਸ ਤਰ੍ਹਾਂ ਕਹਿੰਦੇ ਨੇ- ਜੀ, ਮੈਂ ਤੇ ਫੌਜ ਵਿਚ ਹਾਂ। ਤੇ ਸਾਰਿਆਂ ਨੂੰ ਪਤਾ ਹੈ ਕਿ ਫੌਜ ਵਾਲੇ ਬੰਦੇ ਆਮ ਤੌਰ ਤੇ ਮਾਸ ਸ਼ਰਾਬ ਖਾਂਦੇ ਪੀਂਦੇ ਹਨ। ਇਕ ਮੁੰਡਾ ਨਾਮਧਾਰੀ ਫੌਜ ਵਿਚ ਗਿਆ ਤੇ ਉਹਨੂੰ ਮੈਂ ਪੁੱਛਿਆ, ਕਿ ਤੂੰ ਦੱਸ ਕਿਸ ਤਰ੍ਹਾਂ ਬਚਿਆ ਹੈਂ? ਉਹ ਬਰਫ਼ਾਨੀ ਇਲਾਕੇ ਵਿਚ ਵੀ ਚਲਾ ਗਿਆ ਸੀ। ਜਿਹੜਾ ਬਰਫਾਨੀ ਇਲਾਕੇ ਵਿਚ ਫੌਜੀ ਹੋਵੇ, ਉਹ ਇਹ ਸਮਝਦੈ ਕਿ ਏਥੇ ਨਹੀਂ ਬਚਿਆ ਜਾ ਸਕਦਾ। ਉਹ ਨਾਮਧਾਰੀ ਸਿੰਘ ਕਹਿੰਦਾ - "ਜੀ, 'ਮੈਂ ਇਕੋ ਵਾਰੀ ਆਖਿਆ ਉਹਨਾਂ ਨੂੰ ਕਿ ਮੈਂ ਨਾਮਧਾਰੀ ਸਿੱਖ ਹਾਂ, ਮਾਸ ਨਹੀਂ ਖਾਂਦਾ, ਸ਼ਰਾਬ ਨਹੀਂ ਪੀਂਦਾ। ਮੈਨੂੰ ਕੋਈ ਕਹਿੰਦਾ ਹੀ ਨਹੀਂ ਮਾਸ ਸ਼ਰਾਬ ਖਾਣ ਪੀਣ ਲਈ। ਮੈਂ ਓਥੇ ਵਿਚੇ ਹੀ ਬੈਠਾ, ਆਪਣਾ ਸਾਰਾ ਕੁਛ ਕਰਦਾ ਸੀ।" ਸੋ ਫੌਜੀ ਆਦਮੀ ਤੇ ਇਹ ਸਮਝਦੈ ਕਿ ਉਹ ਸ਼ਿਕਾਰ ਖੇਡੇਗਾ। ਤੁਹਾਡੇ ਸਾਹਮਣੇ ਫੌਜੀ ਆਦਮੀ ਦੇ ਮਨ ਵਿਚ ਕਿੱਡੀ ਵੱਡੀ ਦਇਆ ਹੈ। ਅਸੀਂ ਫੌਜੀ ਵੀ ਨਹੀਂ, ਤੇ ਸਾਡੇ ਮਨ ਵਿਚ ਓਦੂੰ ਕਿੰਨੀ ਵੱਧ ਦਇਆ ਹੋਣੀ ਚਾਹੀਦੀ ਹੈ, ਇਹ ਤੁਹਾਨੂੰ ਸੋਚਣਾ ਚਾਹੀਦੈ। ਇਹਨਾਂ ਨੇ ਬੜੀ ਨੇੜਤਾ ਪ੍ਰਾਪਤ ਕੀਤੀ ਹੈ ਰਾਜ ਵਿਚ। ਕਰਮਚਾਰੀ ਹੋਣ ਦੇ ਨਾਤੇ, ਪ੍ਰਾਈਮ ਮਨਿਸਟਰ ਦੇ ਸੈਕਟਰੀ ਰਹੇ। ਸੈਕਟਰੀ ਰਹਿੰਦਿਆਂ ਹੋਇਆਂ ਬ੍ਰਹਮਚਰਜ ਰੱਖਿਆ। ਭੁੰਜੇ ਸੌਣਾ ਇਹਨਾਂ ਨੇ ਠੀਕ ਸਮਝਿਆ। ਜਿਹੜਾ ਆਦਮੀ ਭੁੰਜੇ ਸੌਂਦਾ ਹੈ, ਉਹਨੂੰ ਪੇਟ ਦੀਆਂ ਕਈ ਬਿਮਾਰੀਆਂ ਨਹੀਂ ਹੁੰਦੀਆਂ। ਉਹਦਾ ਲੱਕ ਪੂਰਾ ਸਿੱਧਾ ਹੋ ਜਾਂਦਾ ਹੈ। ਇਹ ਤੁਹਾਨੂੰ ਪਤੈ ਕਿ ਜੇ ਕੋਈ ਆਦਮੀ ਬਿਮਾਰ ਹੋ ਜਾਏ, ਉਹਨੂੰ ਹੱਡੀ ਦੀ ਤਕਲੀਫ਼ ਹੋਵੇ, ਲੱਕ ਦੀ ਤਕਲੀਫ਼ ਹੋਵੇ, ਉਹਨੂੰ ਕਹਿੰਦੇ ਨੇ, ਤੂੰ ਤਖ਼ਤਪੋਸ਼ ਤੇ ਸੌਂ, ਜਾਂ ਭੁੰਜੇ ਸੌਂ। ਜੇ ਪਹਿਲੋਂ ਹੀ ਇਸ ਤਰ੍ਹਾਂ ਸੌਂਵੇਂ ਤਾਂ ਉਹ ਬਿਮਾਰ ਨਹੀਂ ਹੁੰਦਾ। ਸੋ, ਤੁਹਾਨੂੰ ਬਹੁਤ ਸਾਰੀਆਂ ਗੱਲਾਂ ਦੱਸੀਆਂ ਨੇ ਉਹਨਾਂ ਨੇ। ਅਸੀਂ ਸਾਰੇ ਮਿਲਕੇ ਇਹਨਾਂ ਗੱਲਾਂ ਦਾ ਅਧਿਐਨ ਕਰੀਏ। ਜਿੰਨੀਆਂ ਤੇ, ਵੱਧ ਤੋਂ ਵੱਧ ਚੱਲਿਆ ਜਾ ਸਕੇ, ਅਸੀਂ ਉਹਨਾਂ ਗੱਲਾਂ ਤੇ ਚੱਲੀਏ ਤਾਂ ਕਿ ਸਾਡੀ ਇਹ ਜੀਵਨ ਯਾਤਰਾ ਸਫਲ ਹੋਵੇ।

# ਸਤਿਗੁਰੂ ਦਰਸ਼ਨ ਦੀ ਵਿਧੀ

ਆਪ ਨੇ ਗੁਰਬਾਣੀ ਦਾ ਕੀਰਤਨ, ਇਤਿਹਾਸ ਸਿੱਖਾਂ ਦਾ, ਸਤਿਗੁਰਾਂ ਦਾ ਸਰਵਨ ਕੀਤਾ ਹੈ। ਸੰਤ ਨਿਹੰਗ ਸਿੰਘ ਹੁਰਾਂ ਨੇ ਤੁਹਾਨੂੰ ਨਿਹਾਲ ਕੀਤਾ ਹੈ। ਉਹ ਇਤਿਹਾਸ ਦੇ ਬਹੁਤ ਹੀ ਖੋਜੀ ਹਨ। ਤੁਹਾਨੂੰ ਉਹਨਾਂ ਨੇ ਦੱਸਿਐ ਕਿ ਸੰਗਤ ਦੀ ਕਿੰਨੀ ਮਹਾਨਤਾ ਹੈ! ਜਿਸ ਸੰਗਤ ਦੀ ਏਡੀ ਮਹਾਨਤਾ ਹੈ, ਉਸਦੇ ਸਤਿਗੁਰੂ ਦੀ ਮਹਾਨਤਾ ਤੇ ਕਹੀ ਨਹੀਂ ਜਾ ਸਕਦੀ। ਸਤਿਗੁਰਾਂ ਨੇ ਬਾਣੀ ਵਿਚ ਲਿਖਿਐ :

***ਜਹ ਸਤਿਗੁਰੁ ਤਹ ਸਤ ਸੰਗਤਿ ਬਣਾਈ।।***

ਇਹ ਕਿਤੇ ਨਹੀਂ ਲਿਖਿਆ ਕਿ ਜਹ ਸੰਗਤ ਤਹ ਸਤਿਗੁਰੂ ਬਣਾਇਆ। ਗੁਰੂ ਗੋਬਿੰਦ ਸਿੰਘ ਜਿਸ ਵੇਲੇ ਨਿਕਲੇ ਸਨ, ਮਾਛੀਵਾੜੇ ਵੱਲ ਨੂੰ, ਸੰਗਤਾਂ ਨੇ ਅਰਜ਼ਾਂ ਕੀਤੀਆਂ ਸਨ- "ਸੱਚੇ ਪਾਤਸ਼ਾਹ, ਤੁਸੀਂ ਹੁਣ ਨਿਕਲ ਜਾਓ। ਅਸੀਂ ਤੁਹਾਨੂੰ ਨਹੀਂ ਬਣਾ ਸਕਦੇ, ਤੁਸੀਂ ਜਿੱਥੇ ਜਾਓਗੇ ਸੰਗਤ ਬਣ ਜਾਏਗੀ।" ਇਤਿਹਾਸ ਵਿਚ ਲਿਖਿਐ ਕਿ ਸਿੱਖ ਤੋਂ ਗੋਲੀ ਨਹੀਂ ਵੱਜੀ, ਢਾਲ ਦੇ ਵਿਚ, ਲਾਲ ਸਿੰਘ ਨਾਂ ਸੀ ਉਸ ਸਿੱਖ ਦਾ। ਸੱਚੇ ਪਾਤਸ਼ਾਹ ਨੇ ਆਖਿਆ, ਤੂੰ ਮੈਨੂੰ ਕਹਿੰਦਾ ਹੈ- ਗੋਲੀ ਨਹੀਂ ਮਾਰ ਸਕਦਾ! ਮੈ ਤਿੰਨੇ ਤਤ ਉਡਾ ਦਿਆਂ ਗੋਲੀ ਮਾਰਕੇ।। ਉਹਨੇ ਉਸੇ ਵੇਲੇ ਢਾਲ ਹੇਠਾਂ ਰੱਖ ਦਿੱਤੀ। ਉਹਨੂੰ ਪਤਾ ਸੀ ਇਹ ਸੰਗਤ ਤੇ ਸਤਿਗੁਰਾਂ ਦੀ ਬਣਾਈ ਹੈ ! ਸਤਿਗੁਰੂ ਜਿਹੜੇ ਨੇ ਉਹ ਜੋ ਮਰਜ਼ੀ ਕਰ ਸਕਦੇ ਹਨ ਅਕਾਲ ਪੁਰਖ ਨੇ।

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਉਪਦੇਸ਼ ਵਿਚ ਰਿਕਾਰਡ ਹੋਇਆ ਹੈ ਕਿ ਜਿਹੜੇ ਵੀ ਸਤਿਸੰਗੀ ਆਦਮੀ ਹਨ, ਭਾਵੇਂ ਕਿਸੇ ਵੀ ਸਾਧੂ ਕੋਲੋਂ ਉਹਨਾਂ ਨੂੰ ਸਤਿਸੰਗ ਮਿਲਿਆ ਹੈ, ਉਹ ਕਿਸੇ ਨੂੰ ਬੁਰਾ ਸ਼ਬਦ ਨਹੀਂ ਕਹਿੰਦੇ, ਕਿਸੇ ਦੀ ਨਿੰਦਿਆ ਨਹੀਂ ਕਰਦੇ। ਨਿਹੰਗ ਸਿੰਘ ਹੁਰਾਂ ਨੇ ਕਿੱਡੇ ਸੋਹਣੇ ਸ਼ਬਦਾਂ ਵਿਚ ਚੰਗੀਆਂ ਚੰਗੀਆਂ ਗੱਲਾਂ ਆਖੀਆਂ ਹਨ, ਜਿਹੜੀਆਂ ਤੁਸੀਂ ਸੁਣੀਆਂ ਨੇ ਮਨੁੱਖ ਵਿਚ ਕੀ-ਕੀ ਕੁਛ ਪਾ ਦਿੱਤਾ ਹੋਇਐ ਅਕਾਲ ਪੁਰਖ ਨੇ।

***ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ।।***

ਜੇ ਉਹ ਚਾਹਵੇ, ਉਹ ਸਾਰਿਆਂ ਨੂੰ ਠੀਕ ਕਰ ਸਕਦੈ। ਸੈਦੇ ਖਾਂ ਉਹਨਾਂ (ਸਤਿਗੁਰੂ ਜੀ) ਨੂੰ ਮਾਰਨ ਵਾਸਤੇ ਜਾਂ ਫੜ ਕੇ ਲਿਜਾਣ ਵਾਸਤੇ ਆਇਆ ਸੀ। "ਉਹਨੂੰ ਪਿੰਜਰੇ ਵਿਚ ਪਾ ਕੇ ਤੇਰੇ ਸਾਮ੍ਹਣੇ ਲਿਆਵਾਂਗਾ।" ਅਪਣੀ ਭੈਣ ਨੂੰ ਕਹਿੰਦਾ ਸੀ। ਗੁਰੂ ਨੇ ਉਹਨੂੰ ਜਰਾ ਕੁ ਦਰਸ਼ਨ ਦਿੱਤਾ ਤੇ ਉਹਦਾ ਪਾਰ ਉਤਾਰਾ ਕਰ ਦਿੱਤਾ। ਜੇ ਇਸ ਤਰ੍ਹਾਂ ਹੀ ਜ਼ਰਾ ਕੁ ਨਿਗ੍ਹਾ ਦੂਜਿਆਂ ਤੇ ਕਰ ਦੇਵੇ ਤੇ ਹਮਲਾ ਹੀ ਕਰਨ ਕਿਉਂ ਨਾ ਕੋਈ ਆਉਂਦਾ ਹੋਵੇ। ਮੁਸਲਮਾਨਾਂ ਦੀ ਤਾਂ

ਗੱਲ ਛੱਡ ਦਿਓ ਜਦੋਂ ਜ਼ਰਾ ਕੁ ਖੇਡ ਵਰਤਾਈ, ਸਿੱਖਾਂ ਦੇ ਸਿਰਾਂ ਤੋਂ ਹੱਥ ਚੁੱਕ ਲਿਆ ਸਤਿਗੁਰਾਂ ਨੇ, ਅਨੰਦਪੁਰ, ਉਹਨਾਂ ਨੇ ਬੇਦਾਵਾ ਲਿਖ ਦਿੱਤਾ ਸੀ- "ਨਾ ਤੂੰ ਸਾਡਾ ਗੁਰੂ ਨਾ ਅਸੀਂ ਤੇਰੇ ਸਿੱਖ ਹਾਂ।"

ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦੇ ਇਕ ਸੇਵਕ- ਸੰਤ ਜੀਊਣ ਸਿੰਘ ਸਨ। ਉਹਨਾਂ ਦਾ ਇਹ ਕੰਮ ਸੀ ਕਿ ਬਾਰਿਸ਼ ਪਾ ਕੇ ਇਸ਼ਨਾਨ ਕਰਨਾ। ਉਹਨਾਂ ਇੰਦਰ ਨੂੰ ਹੁਕਮ ਦੇਣਾ ਕਿ "ਤੂੰ ਮੇਰਾ ਇਸ਼ਨਾਨ ਕਰਾ ਦੇ।" ਸੱਚੇ ਪਾਤਸ਼ਾਹ ਉਹਨੂੰ ਪੁਛਿਆ, "ਤੂੰ ਇਸ ਤਰ੍ਹਾਂ ਕਰਦੈਂ ?" ਉਹਨਾਂ ਆਖਿਆ, "ਜੀ ! ਤੁਹਾਡੀ ਕ੍ਰਿਪਾ ਨਾਲ ਕਰਦਾਂ।" ਪੈਂਦ ਵੱਲ ਸੰਤ ਬੈਠ ਗਏ ਹਨ, ਸਿਰ੍ਹਾਣੇ ਵੱਲ ਸੱਚੇ ਪਾਤਸ਼ਾਹ ਬੈਠੇ ਹਨ। ਸੰਤਾਂ ਆਖਿਆ- ਓ ਇੰਦਰਾ! ਇਸ਼ਨਾਨ ਕਰਾ ਮੇਰਾ। ਪਰ ਵੇਖ! ਸਾਹਿਬਾਂ ਦੇ ਜੋੜੇ ਤੇ ਛਿੱਟਾ ਨਾ ਪਵੇ।" ਮੰਜੇ ਦੀ ਪੈਂਦ ਤੇ ਸਿਰ੍ਹਾਣੇ ਦਾ ਕਿੰਨਾ ਕੁ ਫਰਕ ਹੁੰਦੈ! ਉਹਨਾਂ ਜਿਸ ਵੇਲੇ ਇਸ ਤਰ੍ਹਾਂ ਆਖਿਆ ਉਸੇ ਵੇਲੇ ਬੱਦਲੀ ਹੋਈ ਛੋਟੀ ਜਹੀ। ਬਰਸਾਤ ਹੋਈ। ਸਿਰਫ਼ ਸੰਤਾਂ ਦਾ ਇਸ਼ਨਾਨ ਹੋਇਆ। ਕਿਰਪਾ....ਸਤਿਗੁਰਾਂ ਦੀ ਸੀ।

ਅੱਜ ਅਸੀਂ ਸਤਿਗੁਰਾਂ ਦਾ ਦਿਨ ਮਨਾਉਂਦੇ ਹਾਂ। ਦਿਨ ਮਨਾਉਣ ਦਾ ਸੁਆਦ ਇਸ ਗੱਲ ਵਿਚ ਹੈ ਕਿ ਘੱਟ ਤੋਂ ਘੱਟ ਉਹਨਾਂ ਦਿਨਾਂ ਵਿੱਚ ਕੋਈ ਸਾਡੇ ਦਿਮਾਗ ਵਿਚ ਵਿਹਾਰ ਦੀ ਗੱਲ ਨਾ ਆਵੇ। ਜਦੋਂ ਅਸੀਂ ਮੰਜੇ ਤੇ ਪਏ ਹੁੰਦੇ ਹਾਂ ਓਦੋਂ ਵੀ ਵਿਹਾਰ ਸਾਡੇ ਹੋਈ ਜਾਂਦੇ ਹਨ। ਜੇਲ੍ਹ ਦੇ ਅੰਦਰ ਜਾਈਦਾ ਹੈ, ਤਾਂ ਵੀ ਵਿਹਾਰ ਹੋਈ ਜਾਂਦੇ ਹਨ। ਘਰੋਂ ਬਾਹਰ ਤੁਰੇ ਜਾਈਦਾ ਹੈ, ਏਥੋਂ ਤੁਹਾਨੂੰ ਪਤੈ, ਤੁਹਾਡੇ ਮੁੰਡੇ-ਕੋਈ ਦੁਬਈ, ਕੋਈ ਵਲੈਤ, ਕੋਈ ਅਫ਼ਰੀਕਾ, ਕੋਈ ਕਿਧਰੇ ਤੁਰ ਗਏ ਹਨ, ਉਹਨਾਂ ਦੇ ਵਿਹਾਰ ਮਗਰੋਂ ਆਪੇ ਤੁਰੀ ਜਾਂਦੇ ਹਨ। ਪਰ ਜਿਸ ਵੇਲੇ ਸਤਿਗੁਰਾਂ ਦਾ ਦਿਨ ਮਨਾਈਦਾ ਹੈ, ਉਸ ਵੇਲੇ ਸਾਡਾ ਧਿਆਨ ਹੋਰ ਪਾਸੇ ਹੁੰਦਾ ਹੈ। ਜਦੋਂ ਅਸੀਂ ਵਿਹਾਰ ਕਰਦੇ ਹਾਂ, ਉਸ ਵੇਲੇ ਸਾਡੇ ਦਿਲ ਵਿਚ, ਧਿਆਨ....ਕਦੇ ਸਤਿਗੁਰਾਂ ਦਾ ਨਹੀਂ ਆਉਂਦਾ। ਜੇ ਆਉਂਦਾ ਹੈ ਤਾਂ ਆਉਂਦਾ ਉਸ ਵੇਲੇ ਹੈ, ਜਿਸ ਵੇਲੇ ਵਿਹਾਰ ਵਿਗੜਦਾ ਹੈ, ਸਾਡਾ। ਕਬੀਰ ਜੀ ਨੇ ਲਿਖਿਐ-

*ਕਬੀਰ ਕਾਮ ਪਰੈ ਹਰਿ ਸਿਮਰੀਐ ਐਸਾ ਸਿਮਰਹੁ ਨਿਤ।।*

ਸੋ ਇਹ ਜਿਹੜੇ ਦਿਨ ਹਨ, ਦੋ ਜਾਂ ਤਿੰਨ ਦਿਨ, ਇਹਨਾਂ ਦਿਨਾਂ ਵਿਚ ਜਿੰਨਾਂ ਵੀ ਵੱਧ ਤੋਂ ਵੱਧ ਭੱਜਨ ਬਾਣੀ ਕਰਾਂਗੇ ਓਨਾ ਹੀ ਸਾਨੂੰ ਸਤਿਗੁਰਾਂ ਵਾਲੇ ਪਾਸੇ ਦੀ ਲਗਨ ਜ਼ਿਆਦਾ ਲੱਗੇਗੀ। ਜੇ ਅਸੀਂ ਇਹ ਇੱਛਾ ਕਰਦੇ ਹਾਂ ਕਿ ਦੁਬਈ ਚਲੇ ਜਾਈਏ, ਵਲੈਤ ਚਲੇ ਜਾਈਏ, ਸਾਰੇ ਨਹੀਂ ਜਾਂਦੇ, ਕੁਛ ਨਾ ਕੁਛ ਪਹੁੰਚਦੇ ਹੀ ਹਨ ਉਥੇ। ਤੇ ਜੇ ਇਹ ਇੱਛਾ ਕਰਾਂਗੇ, ਸਾਨੂੰ ਸਤਿਗੁਰਾਂ ਦੇ ਦਰਸ਼ਨ ਹੋਣ, ਕਿਸੇ ਨਾ ਕਿਸੇ ਨੂੰ ਤਾਂ ਹੋਣਗੇ ਹੀ।

ਗੁਰਮੁਖ ਸਿੰਘ ਡਰਾਈਵਰ ਹੈ ਮੇਰੇ ਨਾਲ। ਇਹ ਛੋਟਾ ਜਿਹਾ, ਨੌ-ਦਸ ਸਾਲ ਦੀ ਉਮਰ ਦਾ ਬੱਚਾ, ਸੰਤ ਆਲਾ ਸਿੰਘ ਹੁਰਾਂ ਦੀਆਂ ਗਊਆਂ ਚਾਰਦਾ ਸੀ। ਇਹ ਰੋਜ਼ ਕਥਾ ਸੁਣਦਾ ਸੀ। ਕਿਸੇ ਨੇ ਆਖਣਾ ਗੁਰੂ ਨਾਨਕ ਦੇ, ਕਿਸੇ ਨੇ ਗੁਰੂ ਰਾਮ ਸਿੰਘ ਦੇ, ਕਿਸੇ ਨੇ ਸਤਿਗੁਰੂ

ਪ੍ਰਤਾਪ ਸਿੰਘ ਦੇ, ਦਰਸ਼ਨ ਹੋਏ ਹਨ। ਬਾਣੀ ਪੜ੍ਹਦਿਆਂ, ਭਜਨ ਕਰਦਿਆਂ, ਉਹਨਾਂ ਦੇ ਵਿਚੋਂ ਜਿੰਨ੍ਹਾਂ ਨੂੰ ਦਰਸ਼ਨ ਹੁੰਦੇ ਹਨ ਉਹਨਾਂ ਨੂੰ ਚੰਗਾ ਸਮਝਦੇ ਸਨ ਇਸ ਗੁਰਮੁਖ ਸਿੰਘ ਨੂੰ ਵੀ ਦਰਸ਼ਨ ਹੋ ਗਏ ਕਥਾ ਸੁਣਨ ਤੇ ਭਜਨ ਕਰਨ ਨਾਲ। ਬਾਣੀ ਤੇ ਭਜਨ ਦਾ ਮਤਲਬ ਇਹ ਹੈ- ਉਹ ਦਰਸ਼ਨ ਤੱਕ ਪਹੁੰਚਾਵੇ। ਇਕ ਸਿੱਖ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦੇ ਦਰਸ਼ਨਾਂ ਨੂੰ ਆਇਆ। ਉਸਨੇ ਅਰਜ਼ ਕੀਤੀ- ਸੱਚੇ ਪਾਤਸ਼ਾਹ! ਮੇਰਾ ਭਜਨ-ਬਾਣੀ ਦਾ ਫੁਰਨਾਂ ਹੈ, ਹੋਰ ਕੋਈ ਵੀ ਫੁਰਨਾਂ ਦੁਨੀਆਂ ਦਾ ਮੇਰੇ ਅੰਦਰ ਨਹੀਂ ਰਿਹਾ। ਜਿੱਦਣ ਦੇ ਤੁਹਾਡੇ ਦਰਸ਼ਨ ਕੀਤੇ ਹਨ। ਸੱਚੇ ਪਾਤਸ਼ਾਹ ਆਖਿਆ- ਤੂੰ ਜਿੱਥੇ ਆਉਣ ਵਾਸਤੇ ਭਜਨ ਬਾਣੀ ਕਰਦਾ ਸੈਂ, ਓਥੇ ਪਹੁੰਚ ਗਿਆ ਹੈ।

ਤੁਹਾਨੂੰ ਸੰਤ ਨਿਹੰਗ ਸਿੰਘ ਹੋਰਾਂ ਨੇ ਇਹ ਵੀ ਦੱਸਿਐ ਕਿ ਦਰਸ਼ਨਾਂ ਦੇ ਕਿੰਨੇ ਫਲ ਹਨ। ਗੁਰੂ ਅਰਜਨ ਸੱਚੇ ਪਾਤਸ਼ਾਹ ਨੇ ਲਿਖਿਐ-

*ਮਾਈ ਚਰਨ ਗੁਰ ਮੀਠੇ।।*
*ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ।।*





# ਜੈਨ ਸਮਾਰੋਹ ਤੇ ਕਲਿਆਣ ਕਾਰੀ ਉਪਦੇਸ਼

ਜੈਨ ਸਾਧੂ ਸਮਾਜ, ਤਪਸੂਰਯ, ਪੂਜਨੀਯ, ਸਾਧਨੀਯ ਸ੍ਰੀ ਹੇਮ ਕੁੰਵਰ ਜੀ ਮਹਾਰਾਜ, ਲੱਛਮੀ ਜੀ, ਰਵੀ ਜੀ ਰੱਜਤ ਲਛਮੀਂ ਜੀ, ਜੈਨ ਜੀ, ਸ੍ਰੀ ਹੀਰਾ ਲਾਲ ਜੀ, ਰਜਿੰਦਰਪਾਲ ਜੀ ਅਤੇ ਏਥੇ ਸਾਧੂ ਆਸ਼ਰਮ ਵਿਚ ਬੈਠੇ ਸੱਜਣੋਂ, ਆਪਨੇ ਵਿਖਿਆਨ ਸੁਣੇ ਅਤੇ ਸੁਣਨੇ ਵੀ ਹਨ।

ਏਥੇ ਤੁਸਾਂ ਹੁਣੇ ਹੀ ਨੇਤ੍ਰ ਦਾਨ ਦੀ ਗਲ ਸੁਣੀ ਹੈ, ਇਹ ਬਹੁਤ ਚੰਗੀ ਗਲ ਹੇ, ਨੇਤ੍ਰ ਦਾਨ, ਕਿਸੇ ਵਾਸਤੇ ਕੋਸ਼ਿਸ਼ ਕੀਤੀ ਜਾਵੇ, ਉਪਚਾਰ ਕੀਤਾ ਜਾਵੇ, ਪਰ ਜਿਹੜਾ ਏਥੇ ਨੇਤ੍ਰ ਦਾਨ ਹੋ ਰਿਹਾ ਹੈ, ਜਿਹੜਾ ਸਾਨੂੰ ਅਗਿਆਨ ਰੂਪੀ ਅੰਧੇਰਾ ਕੱਟ ਕੇ, ਗਿਆਨ ਰੂਪੀ ਚਾਨਣ ਦੇ ਕੇ ਉਹ ਨੇਤ੍ਰ ਦਿੱਤਾ ਜਾਂਦਾ ਹੈ ਉਸਦਾ ਕੋਈ ਮੁੱਲ ਨਹੀਂ। ਸਰੀਰਕ ਅੰਗ ਨੇਤ੍ਰ ਤੁਹਾਨੂੰ ਬੈਂਕਾਂ ਵਿਚੋਂ ਮਿਲ ਜਾਣਗੇ ਪਰ ਉਹ ਨੇਤ੍ਰ ਤਪੱਸਵੀਆਂ ਤੋਂ ਬਿਨਾਂ ਨਹੀਂ ਮਿਲ ਸਕਦਾ। ਗੁਰੂ ਅਮਰਦਾਸ ਜੀ ਨੇ ਲਿਖਿਆ ਹੈ-

*-ਕਹੈ ਨਾਨਕ ਏਹਿ ਨੇਤ੍ਰ ਅੰਧ ਸੇ*
*ਸਤਿਗੁਰ ਮਿਲਿਐ ਦਿਬ ਦ੍ਰਿਸਟਿ ਹੋਈ।।*

*-ਏਹੁ ਵਿਸੁ ਸੰਸਾਰੁ ਤੁਮ ਦੇਖਦੇ*
*ਇਹ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ।।*

ਇਹ ਐਸਾ ਗਿਆਨ ਹੈ ਜੋ ਵਿਸ਼ (ਜਹਿਰ) ਨੂੰ ਅੰਮ੍ਰਿਤ ਵਿਚ ਬਦਲ ਦੇਂਦਾ ਹੈ, ਇਹ ਐਸਾ ਗਿਆਨ ਹੈ ਜਿਹਦੇ ਨਾਲ ਐਸ ਸੰਸਾਰ ਤੇ ਵੀ ਸੁਖ ਲੈਂਦਾ ਹੈ ਆਦਮੀਂ, ਐਸ ਸੰਸਾਰ ਤੋਂ ਜਾਣ ਤੋਂ ਬਾਦ ਵੀ ਉਸਨੂੰ ਬਹੁਤ ਅੱਛੀ ਜਗ੍ਹਾ ਮਿਲਦੀ ਹੈ, ਉਹ ਸਦਾ ਲਈ ਦੁੱਖ ਰੂਪ ਸੰਸਾਰ 'ਚ ਆਉਣ ਤੋਂ ਬਚ ਜਾਂਦਾ ਹੈ।

ਮੈਂ ਜਿਸ ਜਗ੍ਹਾ ਤੋਂ (ਸ੍ਰੀ ਭੈਣੀ ਸਾਹਿਬ-ਜਪ ਪ੍ਰਯੋਗ ਦੇ ਭੋਗ ਤੋਂ) ਆਇਆ ਹਾਂ ਉਥੇ ਸੈਂਕੜੇ ਆਦਮੀਂ ਅੱਠ-ਅੱਠ ਘੰਟੇ ਬੈਠ ਕੇ ਨਾਮ ਸਿਮਰਨ ਕਰਦੇ ਨੇ, ਫੇਰ ਉਹ ਮਰਯਾਦਾ ਰੱਖਦੇ ਨੇ, ਮਰਯਾਦਾ ਦਾ ਮਤਲਬ ਇਹ ਹੈ ਕਿ ਉਹ ਆਪਣਾ ਖੂਹ ਦਾ ਜਲ ਛਕਦੇ ਨੇ, ਦੂਸਰੇ ਆਦਮੀਂ ਦੇ ਨਾਲ ਲੱਗਦੇ ਨਹੀਂ, ਦੂਸਰੇ ਆਦਮੀਂ ਕੋਲੋਂ ਰੋਟੀ ਨਹੀਂ ਖਾਂਦੇ, ਜਿਹੜਾ ਮਾਸ-ਸ਼ਰਾਬ ਖਾਂਦਾ ਪੀਂਦਾ ਹੈ ਉਹਦੇ ਘਰ ਦਾ, ਹੱਥ ਦਾ ਅੰਨ ਜਲ ਨਹੀਂ ਵਰਤਦੇ ਜਿੰਨੇ ਸਾਡੇ ਦੁਨੀਆਂ ਦੇ ਧਰਮ ਨੇ ਪਰਮਾਤਮਾ ਨੂੰ ਮਿਲਣ ਦੇ ਰਾਹ ਨੇ, ਸਾਰੇ ਧਰਮਾਂ ਵਿਚ ਅਸੀਂ ਜੇ ਇਹ ਗਲ ਕਰ ਸਕੀਏ, ਕੋਈ ਮਾਸ ਸ਼ਰਾਬ ਖਾਣ-ਪੀਣ ਵਾਲਾ ਜਿਹੜਾ ਹੈ,ਜਿਹੜਾ ਸਾਡੇ ਕਿਸੇ

ਵੀ ਧਰਮ ਨੂੰ ਮੰਨਣ ਵਾਲਾ ਹੈ, ਉਹਦੇ ਘਰ ਦਾ, ਹੱਥ ਦਾ ਅੰਨ ਪਾਣੀ ਨਾ ਖਾਵੇ, ਬਗੈਰ ਲਾਊਡ ਸਪੀਕਰ ਦੇ, ਬਗੈਰ ਕਿਸੇ ਸਭਾ ਰਚਨ ਦੇ ਬਹੁਤ ਵੱਡਾ ਪ੍ਰਚਾਰ ਇਸਦਾ ਹੋ ਸਕਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ, ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਏਥੇ ਚਰਨ ਪਾਏ ਆ ਕੇ, ਉਹ ਸਮਾਂ ਕਿਸ ਤਰ੍ਹਾਂ ਦਾ ਸੀ ਬਾਰਸ਼ ਨਹੀਂ ਸੀ ਪੈਂਦੀ, ਪਾਣੀ ਨਹੀਂ ਸੀ ਹੁੰਦਾ, ਫਸਲ ਨਹੀਂ ਸੀ ਹੁੰਦੀ, ਸਤਿਗੁਰੂ ਪ੍ਰਤਾਪ ਸਿੰਘ ਨੇ ਚਰਨ ਪਾਏ, ਸਿਖਾਂ ਕੋਲੋਂ ਭਜਨ ਬਾਣੀ ਕਰਵਾਇਆ। ਤੁਸੀਂ ਵੇਖਦੇ ਹੋ ਇਸ ਜਗ੍ਹਾ ਨੂੰ ਕਿਸ ਤਰ੍ਹਾਂ ਰੰਗ ਲੱਗੇ ਨੇ, ਕੈਨੇਡਾ ਵਿਚ, ਅਮਰੀਕਾ ਵਿਚ, ਵਲੈਤ ਵਿਚ, ਬਹੁਤ ਸਾਰੇ ਨਾਮਧਾਰੀ ਸਿੰਘ ਨੇ, ਮੈਨੂੰ ਉਨ੍ਹਾਂ ਦੀ ਜਾਣਕਾਰੀ ਹੈ ਕਿ ਉਹ ਮਰਯਾਦਾ ਰੱਖਦੇ ਨੇ, ਜਿਹੜੀ ਸਾਡੀ ਪੁਰਾਤਨ ਸਨਾਤਨ ਮਰਯਾਦਾ ਹੈ, ਸਵੇਰੇ ਉਠਦੇ ਨੇ ਅੰਮ੍ਰਿਤ ਵੇਲੇ; ਉਹ ਨਲਕੇ ਦਾ ਪਾਣੀ ਨਹੀਂ ਵਰਤਦੇ ਕਿਤੋਂ ਵੀ ਪਾਣੀ ਨਦੀ ਦਾ ਮਿਲੇ ਉਥੋਂ ਜਾ ਕੇ ਲਿਆ ਕੇ, ਉਹ ਇਸ਼ਨਾਨ ਕਰਦੇ ਨੇ, ਭਜਨ ਕਰਦੇ ਨੇ, ਫੇਰ ਉਹ ਹੱਥ ਰੇਤੇ ਨਾਲ ਮਾਂਜਦੇ ਨੇ, ਸਾਬਣ ਨਾਲ ਹੀ ਨਹੀਂ ਸਿਰਫ ਧੋਂਦੇ, ਇਹ ਸਾਡੀ ਪੁਰਾਤਨ ਮਰਯਾਦਾ ਹੈ ਜਿਹੜੀ ਸਾਨੂੰ ਬਿਲਕੁਲ ਭੁਲਦੀ ਜਾਂਦੀ ਹੈ। ਤੁਹਾਡੇ ਵਿਚੋਂ ਐਥੋਂ ਜਿੰਨੇ ਵੀ ਧਰਮਾਂ ਨੂੰ ਮੰਨਣ ਵਾਲੇ ਨੇ, ਸਣੇ ਨਾਮਧਾਰੀ ਸਿੱਖਾਂ ਦੇ ਕਿੰਨੇ ਕੁ ਹੱਥ ਮਾਂਜਦੇ ਹੋਣਗੇ ਰੇਤੇ ਨਾਲ, ਪਰ ਤੁਹਾਨੂੰ ਯਾਦ ਹੋਵੇਗਾ, ਪੰਡਤ ਮਦਨ ਮੋਹਨ ਮਾਲਵੀਯ ਜਿਸ ਵੇਲੇ ਵਲੈਤ ਨੂੰ ਗਏ ਨੇ, ਪਾਣੀ ਵਾਲੇ ਜਹਾਜ਼ ਵਿਚ, ਆਪਣਾ ਰੇਤਾ ਨਾਲ ਲੈ ਕੇ ਗਏ ਨੇ ਹੱਥ ਮਾਂਜਨ ਵਾਸਤੇ।

ਮੇਰਾ ਸਿਰਫ ਮਤਲਬ ਇਹ ਹੈ ਕਿ ਮਨ ਦੀ ਸ਼ੁਧੀ ਵਾਸਤੇ ਭਜਨ ਬਾਣੀ, ਬਾਹਰਲੀ ਸ਼ੁਧੀ ਵਾਸਤੇ ਇਸ਼ਨਾਨ ਪਾਣੀ, ਇਹ ਬਹੁਤ ਜ਼ਰੂਰੀ ਹੈ, ਸਾਡੇ ਸਾਰਿਆਂ ਵਾਸਤੇ। ਮੈਂ ਪਿਛਲੀ ਵਾਰੀ ਵੀ ਆਇਆ ਸਾਂ ਏਥੇ ਦਾਣਾ ਮੰਡੀ ਵਿਚ ਸਮਾਗਮ ਹੋਇਆ ਸੀ। ਮੈਨੂੰ ਬਹੁਤ ਖੁਸ਼ੀ ਹੈ, ਐਤਕੀਂ ਵੀ ਮੇਰੇ ਕੋਲ ਅੱਠ ਦੱਸ ਸਰੀਰ ਚਲੇ ਗਏ ਸਨ, ਮੇਰਾ ਉਥੋਂ ਆਉਣਾ, ਸਵੇਰੇ ਵੀ ਜਿਸ ਵੇਲੇ, ਸੈਂਕੜਿਆਂ-ਹਜ਼ਾਰਾਂ ਦੀ ਤਾਦਾਦ ਵਿਚ ਲਗਾਤਾਰ ਸਾਰੀ ਸਾਧ-ਸੰਗਤ ਆ ਰਹੀ ਸੀ, ਜੀਅ ਨਹੀਂ ਸੀ ਕਰਦਾ ਉਠ ਕੇ ਆਉਣ ਨੂੰ, ਪਰ ਤੁਹਾਡੇ ਪ੍ਰੇਮ ਨੇ, ਤੁਹਾਡੇ ਉਸ ਆਗ੍ਰਹਿ ਨੇ ਜਿਹੜਾ ਕਰਨ ਸਰੀਰ ਗਏ ਨੇ, ਉਨ੍ਹਾਂ ਦੇ ਕਰਕੇ, ਛੇਤੀ ਤੋਂ ਛੇਤੀ ਸਮਾਗਮ ਖ਼ਤਮ ਕਰਕੇ, ਬਹੁਤ ਲੋਕਾਂ ਦੇ ਆਖਣ ਵੇਖਣ ਦੇ ਬਾਵਜੂਦ ਮੈਂ ਝੱਟਪੱਟ ਗੱਡੀ 'ਚ ਬੈਠ ਕੇ ਦੌੜ ਆਇਆ ਹਾਂ ਉਥੋਂ।

ਆਪਾਂ ਜਦੋਂ ਇੱਕਠੇ ਹੁੰਦੇ ਹਾਂ, ਆਪਾਂ ਬਹੁਤ ਲੋਕਾਂ ਨੂੰ ਨਹੀਂ ਮਨਾ ਸਕਦੇ ਕਿ ਤੁਸੀ ਸਾਡੇ ਆਖੇ ਲੱਗੋ। ਪਰ ਕੁਛ ਨਾ ਕੁਛ ਸਾਡੇ ਆਖੇ ਲੱਗਦੇ ਹੀ ਨੇ। ਭਾਈ ਗੁਰਦਾਸ ਜੀ ਨੇ ਲਿਖਿਆ ਹੈ-

*ਜੈਸੇ ਨਾਵ ਬੂਡਤ ਤੇ ਜੋਈ ਬਚੇ ਸੋਈ ਭਲੋ।।*

ਬੇੜੀ ਡੁੱਬਣ ਲੱਗੀ ਹੈ, ਜੋ ਉਹਦੇ ਚੋਂ ਇਕ ਸੂਟਕੇਸ ਫੜ ਲਿਆ, ਉਹ ਬਚ ਗਿਆ। ਇਸੇ ਤਰ੍ਹਾਂ ਹੀ ਜੇ ੧੦੦ ਆਦਮੀਂ ਇੱਕਠਾ ਹੋਇਆ ਹੈ ਉਹਦੇ ਚੋਂ ਪੰਦਰਾਂ ਵੀਹ ਆਦਮੀਆਂ ਨੇ ਵੀ ਇਹ ਪ੍ਰਣ ਕਰ ਲਿਆ ਹੈ ਕਿ ਅਸੀਂ ਜੈਨ ਮਾਰਗ ਤੇ, ਨਾਮਧਾਰੀ ਮੱਤ ਤੇ ਜਾਂ ਸਨਾਤਨ

ਮਰਯਾਦਾ ਦੇ ਉਤੇ ਚੱਲਾਂਗੇ ਤੇ ਸਮਝੋ ਉਹ ਆਦਮੀ ਬਚ ਗਏ।

ਮੈਂ ਸਾਰਿਆਂ ਨੂੰ ਇਹ ਹੀ ਅਰਜ਼ ਕਰਾਂਗਾ ਕਿ ਇਹ ਬੜੇ ਔਖੇ ਸਾਧਨ ਨੇ, ਸਾਡੇ ਨਾਲ ਇਹ ਰਾਹ ਜੁੜਦਾ ਹੈ। ਅਸੀਂ ਉਥੇ ਬੈਠ ਕੇ ਨਾਮ ਸਿਮਰਨ ਜਿਹੜੇ ਕਰਦੇ ਹਾਂ ਸਾਰੇ, ਇਹ ਕੋਸ਼ਿਸ਼ ਕਰਦੇ ਹਾਂ ਕਿ ਸਾਡੇ ਉੱਤੇ ਈਰਖਾ, ਦਵੈਸ਼ ਬਿਲਕੁਲ ਨਾ ਰਵ੍ਹੇ, ਕਿਸੇ ਨਲ ਵਿਰੋਧ ਨਾ ਰਵ੍ਹੇ, ਕਿਸੇ ਨਾਲ ਗੁੱਸਾ ਨਾ ਹੋਵੇ। ਘੱਟ ਤੋਂ ਘੱਟ ਇਹ ਦਿਨ ਜਿਹੜੇ ਅਸੀਂ ਬੈਠਦੇ ਹਾਂ ਤਪੱਸਿਆ ਦੇ ਦਿਨ, ਬਿਲਕੁਲ ਮਨ ਚੋਂ ਸਾਰੀਆਂ ਗਲਾਂ ਕੱਢਕੇ ਬੈਠੀਏ- ਤੁਹਾਨੂੰ ਪਤਾ ਹੈ, ਜੈਨ ਮਾਰਗ ਕਿੰਨਾਂ ਔਖਾ ਹੈ, ਪਰ ਜਿੰਨੀਂ ਚੀਜ਼ ਔਖੀ ਹੁੰਦੀ ਹੈ ਉਨਾਂ ਹੀ ਸੁਖ ਦੇਂਦੀ ਹੈ ਉਹ। ਹਵਾਈ ਜਹਾਜ ਦਾ ਕਰਾਇਆ ਲਾਉਣਾ ਬੜਾ ਔਖਾ ਹੈ, ਕਰਾਇਆ ਦੇ ਕੇ ਵੀ ਜਹਾਜ ਤੇ ਚੜ੍ਹਨਾ ਬੜਾ ਔਖਾ ਹੈ, ਟਿਕਟ ਵੀ ਤੁਹਾਡੇ ਕੋਲ ਹੁੰਦੀ ਹੈ, ਸੀਟ ਬੜੀ ਔਖੀ ਮਿਲਦੀ ਅੱਗੋਂ। ਪਰ ਜਦੋਂ ਉਹਦੇ ਤੇ ਚੜ੍ਹ ਜਾਂਦੇ ਹੋ ਤੇ ਸਮਝਦੇ ਹੋ ਕਿ ਬੜਾ ਸੁਖ ਪ੍ਰਾਪਤ ਕੀਤਾ ਹੈ, ਏਸੇ ਤਰ੍ਹਾਂ ਹੀ ਇਹ ਸਾਧਨ ਕਰਨਾ ਬੜਾ ਔਖਾ ਹੈ, ਸੰਜਮ ਕਰਨਾ ਬੜਾ ਔਖਾ ਹੈ, ਪਰ ਇਹਦੇ ਬਹੁਤ ਗੁਣ ਨੇ, ਜਿਹੜੇ ਅਗਲੇ ਸੰਸਾਰ ਤੇ ਹੋਣੇ ਨੇ ਉਹ ਤੇ ਬਹੁਤ ਵੱਡੀ ਗਲ ਹੈ । ਪਰ ਏਥੇ ਹੀ ਉਸਦੇ ਬੜੇ ਗੁਣ ਨੇ ਜਿਹੜਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਜਿੱਤ ਲੈਂਦਾ ਹੈ ਉਹ ਏਥੇ ਹੀ ਸੁਖੀ ਹੋ ਜਾਂਦਾ ਹੈ। ਇਕ ਆਦਮੀਂ ਏਅਰ ਕੰਡੀਸ਼ਨਡ ਕਮਰੇ 'ਚ ਬੈਠਾ ਹੈ, ਅੰਦਰੋਂ ਸੜੀ ਜਾਂਦਾ ਹੈ ਵੇਖ-ਵੇਖ ਕੇ ਕਿ ਫਲਾਣੇ ਬੰਦੇ ਕੋਠੀ ਪਾ ਲਈ ਹੈ। ਉਹਦਾ ਕੀ ਫਾਇਦਾ ਹੈ ਏਅਰ ਕੰਡੀਸ਼ਨਡ ਕਮਰੇ ਵਿਚ ਬੈਠੇ ਦਾ। ਇਕ ਆਦਮੀ ਧੁੱਪੇ ਬੈਠਾ ਹੈ, ਅੰਦਰੋਂ ਠੰਡਾ ਹੈ, ਉਹਨੂੰ ਕੋਈ ਤਕਲੀਫ਼ ਨਹੀਂ।

ਸੋ ਇਹ ਸਿੱਖਿਆ ਲੈਣ ਵਾਲੀ ਹੈ ਏਥੋਂ ਆ ਕੇ, ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਨੇ ਜੈਨ ਮਾਰਗ ਦਾ ਜਿਕਰ ਕਰਦਿਆਂ ਹੋਇਆਂ ਲਿਖਿਆ ਹੈ-

***ਜੈਨ ਮਾਰਗ ਸੰਜਮ ਅਤਿ ਸਾਧਤ॥*** ਬਹੁਤ ਕਠੋਰ ਸਾਧਨ ਤੇ ਸੰਜਮ ਨੇ ਸੋ ਤਗੜੇ ਹੋ ਕੇ ਉਦਮ ਕਰੋ ਤੁਸੀਂ, ਇਨ੍ਹਾਂ ਵਿਚ ਜਿਹੜਾ ਵੀ ਕੋਈ ਪਰਵਿਰਤ ਹੋਵੇ ਉਸਨੂੰ ਫਾਇਦਾ ਹੈ।

ਪੁਸਤਕਾਂ ਬਹੁਤ ਸਾਰੀਆਂ ਲਿਖੀਆਂ ਹੋਈਆਂ ਨੇ, ਬੜੇ ਤਰੀਕੇ ਲਿਖੇ ਨੇ ਕਿਤਾਬਾਂ ਦੇ ਵਿਚ ਪਰ ਉਨ੍ਹਾਂ ਕਿਤਾਬਾਂ ਨੂੰ ਰਚਣ ਵਾਲੇ, ਉਨ੍ਹਾਂ ਕਿਤਾਬਾਂ ਦੇ ਚਲਾਉਣ ਵਾਲੇ ਜਿੰਨਾਂ ਚਿਰ ਦੇਹ ਧਾਰਕੇ ਸਰੀਰ ਵਿਚ ਨਹੀਂ ਆਉਂਦੇ ਉਨਾਂ ਚਿਰ ਉਨ੍ਹਾਂ ਕਿਤਾਬਾਂ ਦਾ ਕੋਈ ਫਾਇਦਾ ਨਹੀਂ। ਏਨੇਂ ਮਾਸਟਰ ਰੱਖੇ ਨੇ, ਕੀ ਫਾਇਦਾ ਹੈ ਏਨ੍ਹਾਂ ਮਾਸਟਰਾਂ ਦਾ ? ਜੇ ਕਿਤਾਬਾਂ ਨੇ ਹੀ ਪੜ੍ਹਾ ਦੇਣਾ ਹੋਵੇ। ਤੁਹਾਡੇ ਕੋਲ ਤਪੱਸਵੀ ਜੀ ਮਹਾਰਾਜ ਜਿਹੜੇ ਆਏ ਨੇ, ਤੁਸੀਂ ਉਨ੍ਹਾਂ ਕੋਲੋਂ ਸਿਖਿਆ ਪ੍ਰਾਪਤ ਕਰੋ। ਉਨ੍ਹਾਂ ਦਾ ਅਦਬ ਸਤਿਕਾਰ ਕਰੋ ਉਨ੍ਹਾਂ ਦੇ ਬਚਨਾਂ ਨੂੰ ਮਨ ਵਿਚ ਵਸਾਓ। ਮੈਂ ਫੇਰ ਤੁਹਾਨੂੰ ਅਰਜ਼ ਕਰਾਂਗਾ ਕਿ ਸਾਰੇ ਗੱਜ ਕੇ ਆਖੋ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ।



# ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ

ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਪਾਠ ਹੋਏ, ਕੋਈ ਪਾਠ ਰਹਿ ਗਿਆ ਕਿਸੇ ਮਾਈ ਕੋਲੋਂ। ਸਤਿਗੁਰੂ ਜੀ ਦਰਸ਼ਨ ਦੇਕੇ ਹੁਕਮ ਦਿਤਾ, ਫਲਾਣੀ ਜਗ੍ਹਾ ਉਹ ਤੁਕ ਪਈ ਹੈ ਜਿਹੜੀ ਉਸ ਮਾਈ ਨੂੰ ਦਿੱਤੀ ਸੀ। ਫਿਰ ਉਥੋਂ ਲੈ ਕੇ ਤੁਕ, ਉਹਦਾ ਪਾਠ ਪੂਰਾ ਕੀਤਾ। ਇਹ ਤੁਕਾਂ ਨੇ ਜਿਨ੍ਹਾਂ ਚੋਂ ਸਾਨੂੰ ਬੜਾ ਕੁਛ ਪ੍ਰਾਪਤ ਹੁੰਦੈ। ਜੇ ਸਤਿਗੁਰੂ ਕਿਰਪਾ ਕਰੇ। ਉਸ ਨੇ ਆਪਣੇ ਆਪ ਨਹੀਂ ਦੱਸਿਆ ਕਿ ਮੈਂ ਏਥੇ ਪਈ ਹਾਂ। ਸਤਿਗੁਰਾਂ ਨੇ ਹੁਕਮ ਦਿੱਤਾ ਤਾਂ ਪਤਾ ਲੱਗਾ।

ਪੰਡਤ ਜੀ ਨੇ ਸਵੇਰੇ ਉਠ ਕੇ ਪੁਛਿਆ ਸੀ ਕਿ ਕਿੰਨੇ ਕੁ ਸਿੰਘ ਨੇ ਜਿਹੜੇ ਤਿੰਨ ਵਜੇ ਭਜਨ ਕਰਦੇ ਨੇ? ਜੇ ਅਸੀਂ ਡੰਡ ਬੈਠਕਾਂ ਲਾਉਂਦੇ ਹਾਂ ਸਾਡੇ ਡੌਲੇ ਪੱਟ ਤਿਆਰ ਹੁੰਦੇ ਨੇ। ਜੇ ਅਸੀਂ ਕੋਈ ਕੰਮ ਪੜ੍ਹਾਈ ਦਾ ਕਰਦੇ ਹਾਂ, ਸਾਨੂੰ ਪੜ੍ਹਾਈ ਵਿਚੋਂ ਕੁਛ ਪ੍ਰਾਪਤ ਹੁੰਦੈ। ਕਿੰਨਾਂ ਹੀ ਪੜ੍ਹ ਕੇ, ਥੋੜਾ ਜਿਹਾ ਆਦਮੀਂ ਲਿਖ ਸਕਦੈ। ਹਾਂ ਸਾਨੂੰ ਉਸਦਾ ਫਲ ਜਰੂਰ ਪ੍ਰਾਪਤ ਹੁੰਦੈ।

ਬੜਾ ਥੋੜ੍ਹਾ ਹੈ ਇਕ ਘੰਟਾ ਨਾਮ ਸਿਮਰਨ। ਇਕ ਘਰ ਦੇ ਵਿਚ ਗਿਆਰਾਂ ਜੀਅ ਨੇ। ਜੇ ਉਹ ਇਕ ਇਕ ਘੰਟਾ ਨਾਮ ਸਿਮਰਨ ਕਰਨ, ਗਿਆਰਾਂ ਘੰਟੇ ਤੁਹਾਡੇ ਇਕ ਘਰ ਦੇ ਵਿਚ ਨਾਮ ਸਿਮਰਨ ਹੁੰਦੈ। ਕਈ ਘਰ ਇੱਕਠੇ ਨੇ। ਦਸ-ਦਸ, ਵੀਹ-ਵੀਹ ਜੀਅ ਨੇ ਇੱਕਠੇ। ਵੀਹ ਘੰਟੇ ਨਾਮ ਸਿਮਰਨ ਜਿਸ ਘਰ ਵਿਚ ਹੋ ਜਾਏ ਫੇਰ ਉਥੇ ਕਿਹੜੀ ਗਲ ਦਾ ਘਾਟਾ ਹੈ।

*ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ।*
*ਕੋਟਿ ਅਨੰਦ ਜਹ ਹਰਿ ਗੁਨ ਗਾਹੀ।।*

ਤੁਸਾਂ ਬਾਬਾ ਸਾਉਣ ਸਿੰਘ ਬਾਰੇ ਬਚਨ ਸੁਣੇ ਨੇ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਨਾਲ, ਤੁਸਾਂ, ਬਾਬਾ ਸਾਉਣ ਸਿੰਘ ਹੁਰਾਂ ਦੀਆਂ ਤਸਵੀਰਾਂ ਵੇਖੀਆਂ ਨੇ। ਬਾਬਾ ਜਵਾਲਾ ਸਿੰਘ ਹੁਰੀਂ ਸ੍ਰੀ ਭੈਣੀ ਸਾਹਿਬ ਬਹੁਤ ਹੀ ਦਰਸ਼ਨ ਦੇਂਦੇ ਸਨ। ਹੁਣ ਵੀ ਸੰਤ ਮਹਿੰਦਰ ਸਿੰਘ ਹੁਰੀਂ ਬਹੁਤ ਹੀ ਕਿਰਪਾ ਕਰਦੇ ਹਨ। ਆਪ ਆ ਕੇ ਸ੍ਰੀ ਭੈਣੀ ਸਾਹਿਬ ਦਰਸ਼ਨ ਦੇਂਦੇ ਨੇਂ। ਮੈਂ ਵੀ ਉਥੇ ਉਨ੍ਹਾਂ ਦੇ ਦਰਸ਼ਨ ਕਰ ਕੇ ਆਇਆਂ। ਸੰਤ ਮਹਿੰਦਰ ਸਿੰਘ ਹੁਰੀਂ, ਤੁਸੀਂ ਵੇਖੋ ਕਿਤੇ ਪੁਲ ਬਣਦਾ ਹੋਵੇ, ਕਿਤੇ ਲੇਬਰ ਲੱਗੀ ਹੋਵੇ, ਉਥੇ ਜਾ ਕੇ ਘਿਉ ਦੇ ਪੀਪੇ ਦਾ ਕੜਾਹ ਪ੍ਰਸ਼ਾਦ ਛਕੌਣ ਲਗ ਪੈਂਦੇ ਨੇ।

ਇਕ ਤੇਜਾ ਸਿੰਘ ਲਧਾਵਿਆਂ ਦਾ, ਚੜ੍ਹਾਈ ਕਰ ਗਿਆ ਹੈ ਉਹ। ਉਹਨੇ ਜਾ ਕੇ ਕਾਲਜ ਵਿਚ, ਭਾਂਡੇ ਮਾਂਜਨ ਲਗ ਪੈਣਾ, ਮੁੰਡਿਆਂ ਦੇ। ਯੂ.ਕੇ. ਦੇ ਕਿਸੇ ਸਿੱਖ ਨੇ ਪੁਛਿਆ- ਗੁਰਦੁਆਰੇ ਨਹੀਂ ਜਾਂਦਾ? ਆਂਹਦਾ, ਉਥੇ ਮੈਨੂੰ ਸੰਤ ਜੀ, ਸੰਤ ਜੀ ਆਖਕੇ ਮੇਰਾ ਸਾਰਾ ਕੰਮ ਖਰਾਬ ਕਰ ਦੇਂਦੇ ਨੇ। ਸਾਨੂੰ ਕੋਈ ਸੰਤ ਨਾ ਆਖੇ। ਇਸ ਤਰ੍ਹਾਂ ਦੇ ਜਿਹੜੇ ਸਾਧੂ ਨੇ ਉਹ ਸਾਨੂੰ ਰਸਤਾ

ਵਿਖਾਉਂਦੇ ਨੇ। ਸਤਿਗੁਰਾਂ ਨੇ ਕਿਰਪਾ ਕਰਕੇ ਏਡੇ ਏਡੇ ਉੱਚੇ ਸਾਧੂ ਬਣਾਏ । ਕਿਸ ਤਰ੍ਹਾਂ ਫਾਂਸੀਆਂ ਤੇ ਚੜ੍ਹੇ ਉਨ੍ਹਾਂ ਨੂੰ ਡਰ ਹੀ ਨਹੀਂ ਆਇਆ ਮੌਤ ਤੋਂ। ਸਾਨੂੰ ਤੜਕੇ ਇਸ਼ਨਾਨ ਕਰਨ ਤੋਂ ਕਿੰਨਾ ਡਰ ਆਉਂਦੈ।

ਅੱਜ ਕੂਕੇ ਨੂੰ ਜੇ ਪੁਛੀਏ- ਤੜਕੇ ਇਸ਼ਨਾਨ ਕੀਤੈ? ਅੱਵਲ ਤੇ ਕੋਈ ਨਹਾਉਂਦਾ ਹੀ ਨਹੀਂ। ਜੇ ਨ੍ਹਾਤਾ ਮਿਲ ਹੀ ਜਾਏ ਤੁਹਾਨੂੰ ਤਾਂ ਪੁਛਿਆ ਕਰੋ, ਸਿਰ 'ਚ ਪਾਣੀ ਪਾਇਐ? "ਹਾਂ ਜੀ ਪਾਇਆ ਹੈ।" ਫੇਰ ਹੋਰ ਪੁਛਿਆ ਕਰੋ। "ਪਾਣੀ ਸਿਰ 'ਚ ਜੂੜਾ ਖੋਲ ਕੇ ਪਾਇਆ ਹੈ?" "ਨਹੀਂ ਜੀ- ਇਕ ਚੁਲ੍ਹੀ ਪਾਈ ਸੀ ਪਾਣੀ ਦੀ ਜੂੜ੍ਹਾ ਕਰਕੇ।" ਸਾਡੇ ਵਾਸਤੇ ਬਹੁਤ ਸੰਗ ਆਉਣ ਦੀ ਗਲ ਹੈ। ਤੜਕੇ ਉਠਣਾ, ਬਹੁਤਾ ਚਿਰ ਬੈਠ ਕੇ ਅਭਿਆਸ ਕਰਨਾ ਚੰਗੀ ਗਲ ਹੈ। ਪਰ ਉਸਤੋਂ ਪਹਿਲੋਂ ਇਸ਼ਨਾਨ ਜਰੂਰੀ ਹੈ। ਤੁਹਾਨੂੰ ਪੰਡਿਤ ਜੀ ਨੇ ਹੁਣੇ ਦੱਸਿਆ ਸੀ ਕਿ- ***ਕਰਿ ਇਸਨਾਨੁ, ਸਿਮਰਿ ਪ੍ਰਭੁ ਅਪਨਾ।।*** ਫੇਰ ਸਰੀਰ ਤੇ ਮਨ ਦੋਨੋਂ ਚੀਜ਼ਾਂ ਅਰੋਗ ਹੁੰਦੀਆਂ ਨੇ। ਅਸੀਂ ਹਰ ਵੇਲੇ ਰੋਗ ਦੇ ਗ੍ਰਸੇ ਹੋਏ ਹਾਂ। "ਹਉਮੈ ਰੋਗੁ" ਤੇ ਸਿੱਧਾ ਹੀ ਲਿਖਿਐ। ***ਮਾਨੁਖ ਕਉ ਦੀਨਾ।।*** ਇਹ ਤੇ ਸਾਡੇ ਵਿਚ ਹੈ ਹੀ। ਤੁਸੀਂ ਤਗੜੇ ਹੋ ਕੇ, ਆਪਣੇ ਆਪਣੇ ਪਰਵਾਰ ਦੇ ਵਿਚ, ਕਰੜਾਈ ਕਰੋ। ਕੋਈ ਜੀਅ ਇਕ ਘੰਟਾ ਨਾਮ ਸਿਮਰਨ ਤੋਂ ਬਿਨਾ ਨਾ ਰਹੇ। ਜੇ ਤੁਹਾਡੇ ਘਰ ਵਿਚ ਇਕ ਬੱਚਾ ਹੋਵੇ। ਤੁਹਾਨੂੰ ਬੜੀ ਖੁਸ਼ੀ ਹੁੰਦੀ ਹੈ। ਤੁਹਾਨੂੰ ਨਾਲ ਹੀ ਇਹ ਖੁਸ਼ੀ ਆ ਜਾਣੀ ਚਾਹੀਦੀ ਹੈ ਕਿ ਏਸ ਬੱਚੇ ਦਾ ਇਕ ਘੰਟਾ ਨਾਮ ਸਿਮਰਨ ਪੂਰਾ ਕਰਿਆ ਕਰਨਾ ਹੈ। ਸੋ ਇੱਕ ਇੱਕ ਘੰਟਾ ਹਰ ਜੀਅ ਪ੍ਰਤੀ ਨਾਮ ਸਿਮਰਨ, ਇਕ ਇਕ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਹਰ ਘਰ ਪ੍ਰਤੀ ਹੋਣਾ ਚਾਹੀਦੈ। ਜਿਹੜੇ ਸ੍ਰੀ ਦਸਮ ਗ੍ਰੰਥ ਦਾ ਪਾਠ ਕਰ ਸਕਦੇ ਨੇ ਉਹ ਦਸਮ ਦਾ ਪਾਠ ਵੀ ਕਰਨ।

ਕੋਈ ਆਂਹਦਾ- ਮੈਂ ਮੁੰਡੇ ਨੂੰ ਬੀ.ਏ. ਪੜ੍ਹਾ ਲੈਣਾ ਹੈ, ਐਮ.ਏ. ਕਰਾ ਲੈਣਾ ਹੈ, ਵਲੈਤ ਭੇਜ ਦੇਣਾ ਹੈ। ਗੁਰਮੁਖੀ ਦੇ ਅੱਖਰ ਹੀ ਨਾ ਆਉਂਦੇ ਹੋਣ, ਅਰਦਾਸ ਹੀ ਨਹੀਂ ਆਉਂਦੀ। ਇਹ ਕੋਈ ਤਰੀਕਾ ਹੈ ਸਿਖੀ ਦਾ? ਸਤਿਗੁਰਾਂ ਦੇ ਉਪਦੇਸ਼ 'ਚ ਤੁਸਾਂ ਸੁਣਿਐ ਕਿ ਪੱਗਾਂ ਸਾਡੇ ਨਾਲੋਂ ਵੱਧ ਸਿੱਧੀਆਂ ਪਾਰਸੀ ਬੜੀਆਂ ਬੰਨ੍ਹਦੇ ਨੇ। ਦਾੜ੍ਹੀਆਂ ਕਈ ਮੁਸਲਮਾਨਾਂ ਦੀਆਂ, ਇਸਾਈਆਂ ਦੀਆਂ ਬੜੀਆਂ ਵੱਡੀਆਂ ਵੱਡੀਆਂ, ਸਾਡੇ ਨਾਲੋਂ ਭਾਰੀਆਂ ਨੇ। ਇਹ ਰੱਖਣੀਆਂ ਨੇ ਅਸਾਂ। ਪਰ ਨਾਲ ਹੀਂ ਤੱਥ ਦੀ ਗਲ ਜੇਹੜੀ ਹੈ ਉਹ ਵੀ ਅਸਾਂ ਪ੍ਰਾਪਤ ਕਰਨੀ ਹੈ।

ਸੋ ਤੜਕੇ ਉਠਿਆ ਕਰੋ। ਸਣੇ ਕੇਸੀ ਇਸ਼ਨਾਨ ਕਰਿਆ ਕਰੋ। ਨਾਮ ਸਿਮਰਨ ਵਾਸਤੇ ਬੈਠਿਆ ਕਰੋ। ਜਿਹੜਾ ਸਾਥੀ ਭਜਨ ਵੇਲੇ ਮੂੰਹ ਮੀਟੀ ਬੈਠਾ ਹੈ ਉਸਨੂੰ ਆਖੋ ਰਸਨਾ ਹਿਲਾ ਕੇ ਭਜਨ ਕਰ। ਚੇਤਾ ਕਰਾ ਦਿਆ ਕਰੋ।





# ਇਹ ਸਿੱਖੀ ਹੈ

ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਵੇਲੇ ਇਕ ਸਿੱਖ, ਜਿਹਦਾ ਸਿਰ ਮੁੰਨਿਆ ਹੋਇਆ ਹੈ, ਤੇੜ ਕਛੈਹਰਾ ਹੈ, ਉਹ ਜਾਂਦਾ ਹੈ ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ। ਅਗੋਂ ਉਹਨੂੰ, ਪਹਿਰੇਦਾਰ ਕਹਿੰਦਾ ਹੈ- ਮੈਨੂੰ ਹੁਕਮ ਨਹੀਂ-ਅੰਦਰ ਲੰਘਣ ਦੇਣ ਦਾ। ਉਸਨੇ ਆਖਿਆ ਮੈਂ ਤੇ ਦਰਸ਼ਨ ਕਰਕੇ ਜਾਣਾ ਹੈ। ਉਹ ਅਗਾਂਹ ਵਧਦਾ ਜਾਂਦੈ ਤੇ ਪਹਿਰੇਦਾਰ ਨੇ ਤਲਵਾਰ ਮਾਰੀ। ਉਹਦਾ ਗਲਾ ਕੱਟਿਆ ਗਿਆ। ਘੰਡੀ ਅੜੀ ਰਹਿ ਗਈ। ਸਿਰ ਨੂੰ ਹੱਥ ਪਾ ਕੇ ਉਹ ਆਂਦਾ- ਤੂੰ ਆਪਣਾ ਕੰਮ ਤੇ ਕਰ ਲਿਆ ਹੈ ਹੁਣ ਮੈਨੂੰ ਦਰਸ਼ਨ ਤੇ ਕਰਾ ਦੇ।

ਕੀ ਇਹ ਸਿੱਖੀ ਹੈ ਅਸੀਂ ਅਜ ਕੱਲ ਕਮਾਉਂਦੇ ਹਾਂ? ਉਹ ਹੈ ਸਿੱਖੀ। ਉਹਦਾ ਨਿਸ਼ਾਨਾ ਸੀ ਮੈਂ ਦਰਸ਼ਨ ਕਰਨਾ ਹੈ। ਉਹਦਾ ਨਿਸ਼ਾਨਾ ਇਹ ਨਹੀਂ ਸੀ ਕਿ ਮੈਂ ਤਲਵਾਰ ਮਾਰਨ ਵਾਲੇ ਨੂੰ ਮਾਰ ਦੇਣਾ ਹੈ। ਉਹ ਅਪਣੇ ਨਿਸ਼ਾਨੇ ਤੇ ਪਹੁੰਚਿਆ। ਫੇਰ ਬਾਹਰ ਆਏ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ, ਤੇ ਉਹਨੂੰ ਆਂਦੇ ਨੇ- ਹੁਣ ਦੱਸ ਇਹਨੂੰ ਕੀ ਸਜਾ ਦੇਈਏ? ਤੇਰਾ ਗਲ ਕੱਟਿਆ ਹੈ? ਉਹਨੇ ਆਖਿਆ- ਇਹਨੂੰ ਵੇਖਣ ਵਾਲੀਆਂ ਅੱਖਾਂ ਦਿਓ। ਇਹ ਨਹੀਂ ਆਖਿਆ ਇਹਦਾ ਗਲ ਕੱਟ ਦਿਓ। ਸੋ ਇਹ ਸਿੱਖੀ ਹੈ। ਇਹ ਸਿੱਖੀ ਸਾਨੂੰ ਬਾਣੀ ਚੋਂ ਲੱਭਦੀ ਹੈ, ਰਮਾਇਣ ਵਿਚੋਂ ਲੱਭਦੀ ਹੈ, ਗੀਤਾ ਵਿਚੋਂ ਲੱਭਦੀ ਹੈ, ਕੁਰਾਨ ਸ਼ਰੀਫ ਵਿਚੋਂ ਲੱਭਦੀ ਹੈ, ਹੋਰ ਧਰਮ ਗ੍ਰੰਥਾਂ ਵਿਚੋਂ ਲੱਭਦੀ ਹੈ, ਜੇ ਅਸਾਂ ਏਸ ਪਾਸੇ ਤੁਰਨਾ ਹੋਵੇ। ਪਰ ਅਸੀਂ ਇਹ ਸਾਰਾ ਕੁਛ ਛੱਡ ਕੇ ਲੜਾਈ ਵਾਲੇ ਪਾਸੇ ਤੁਰਦੇ ਹਾਂ।

ਤਕੜੇ ਹੋਵੋ, ਉਦਮ ਕਰੋ। ਆਦਮੀਂ ਤੁਰਿਆ ਤੁਰਿਆ ਜਾਂਦਾ ਡਿੱਗ ਪੈਂਦਾ ਹੈ ਕਈ ਵਾਰੀ। ਕਪੜੇ ਝਾੜ ਕੇ ਫੇਰ ਤੁਰਨਾ ਸ਼ੁਰੂ ਕਰ ਦੇਵੇ। ਇਹ ਨਾ ਸੋਚੇ ਕਿ ਮੈਂ ਹੁਣ ਘੱਟੇ ਵਿਚ ਡਿੱਗਿਆ ਹਾਂ ਜਾਂ ਚਿੱਕੜ ਵਿਚ ਲਿੱਬੜਿਆ ਰਵ੍ਹਾਂ।

ਸੋ ਐਸ ਵੇਲੇ ਬਹੁਤ ਅੱਗ ਲੱਗੀ ਹੋਈ ਹੈ।

*ਕਲਿ ਤਾਤੀ ਠਾਂਢਾ ਹਰਿ ਨਾਉ।।*
*ਚੰਦਨ ਚੰਦੁ ਨ ਸਰਦ ਰੁਤਿ*
*ਮੂਲਿ ਨ ਮਿਟਈ ਘਾਂਮ।।*
*ਸੀਤਲ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ।।*

ਸੋ ਇਸ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸਾਡਾ। ਤੁਸੀਂ ਇਹ ਵੇਖ ਲਵੋ ਤੜਕੇ ਉਠਣਾ ਕਿੰਨਾਂ ਕੁ ਸਾਡੇ ਕੋਲ ਰਹਿ ਗਿਆ ਹੈ। ਜੋ ਆਪਣੇ ਗੁਰੂ ਤੋਂ ਭਜਨ ਪੁਛਿਆ ਹੈ ਉਹਦੇ ਮੁਤਾਬਿਕ ਸਾਡਾ ਅਭਿਆਸ ਕਿੰਨਾਂ ਕੁ ਹੈ। ਕਿੰਨੇ ਘੰਟੇ ਅਸੀਂ ਬੈਠ ਕੇ ਅਭਿਆਸ ਕਰਦੇ ਹਾਂ। ਜਿੰਨਾਂ ਚਿਰ

ਇਹ ਚੀਜ਼ ਨਹੀਂ ਹੋਵੇਗੀ, ਸ਼ਾਂਤੀ ਉਨਾਂ ਚਿਰ ਸੰਸਾਰ ਤੇ ਨਹੀਂ ਹੋ ਸਕਦੀ। ਕੋਈ ਕਾਰਨ ਨਹੀਂ ਜੇ ਅਸੀਂ ਏਸ ਪਾਸੇ ਤੁਰੀਏ ਤੇ ਸ਼ਾਂਤੀ ਦਾ ਰਾਹ ਸਾਥੋਂ ਲਾਂਭੇ ਰਹਿ ਜਾਏ।

ਮੈਂ ਸਾਰਿਆਂ ਨੂੰ ਇਹੋ ਹੀ ਅਰਜ ਕਰਾਂਗਾ ਕਿ ਅੱਜ ਅਸੀਂ ਭਾਈ ਵਰਿਆਮ ਸਿੰਘ ਹੁਰਾਂ ਦਾ ਦਿਨ ਮਨਾ ਰਹੇ ਹਾਂ, ਜਿਨਾਂ ਨੇ ਏਨੀਂ ਕੁਰਬਾਨੀ ਕੀਤੀ ਆਪਣੇ ਸਰੀਰ ਦੀ। ਕੱਦ ਛੋਟਾ ਸੀ ਤੇ ਇੱਟਾਂ ਥੱਲੇ ਰੱਖਕੇ ਆਖਿਆ- ਹੁਣ ਤੇ ਨਹੀਂ ਮੇਰਾ ਕੱਦ ਛੋਟਾ। ਮੇਰਾ ਸਾਥ ਜਾਂਦਾ ਹੈ ਬਿੱਲਿਆ- ਛੇਤੀ ਵਾਰ ਕਰ ਮੇਰੇ ਉਤੇ। ਮੈਂ ਆਪਣੇ ਨਾਲਦਿਆਂ ਪਾਸ ਪਹੁੰਚਾਂ। ਉੱਦਮ ਅਸੀਂ ਬੜੇ ਕੰਮਾਂ ਵਾਸਤੇ ਕਰਦੇ ਹਾਂ। ਚੋਰੀ ਕਰਨ ਵਾਸਤੇ, ਠੱਗੀ ਕਰਨ ਵਾਸਤੇ, ਧਨ ਕਮਾਉਣ ਵਾਸਤੇ, ਰਿਸ਼ਤੇ ਕਰਨ ਵਾਸਤੇ, ਪਰ ਇਹ ਵੱਡਾ ਉਦਮ ਹੈ-

*ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ।।*
*ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਦੀ ਕਾਟਿ।।*





# ਸੰਤ ਗੋਪਾਲ ਸਿੰਘ ਵਰਗੇ ਸੰਤ ਬਣੋ

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਉਪਦੇਸ਼ ਵਿਚ ਸਭ ਤੋਂ ਪਹਿਲੋਂ ਬਚਨ ਕੀਤਾ ਸੀ- "ਜਿਹੜੇ ਆਦਮੀ ਡਾਕਟਰ ਦੇ ਆਖੇ ਲਗ ਕੇ ਦਵਾਈ ਖਾ ਕੇ ਪਰਹੇਜ਼ ਰਖਦੇ ਨੇ, ਉਹ ਰਾਜ਼ੀ ਹੋ ਜਾਂਦੇ ਨੇ ਜਿਹੜੇ ਡਾਕਟਰ ਦੇ ਆਖੇ ਨਹੀਂ ਲਗਦੇ, ਉਹ ਬਿਮਾਰ ਰਹਿੰਦੇ ਨੇ। ਸੋ ਏਸੇ ਤਰ੍ਹਾਂ ਹੀ ਅਸੀਂ ਵੀ ਜਿਹੜੇ ਸਤਿਗੁਰਾਂ ਦੇ ਨਹੀਂ ਆਖੇ ਲਗਦੇ ਸਾਨੂੰ ਵੀ ਆਧੀ-ਬਿਆਧੀ ਉਪਾਧੀ ਦੇ ਕਈ ਤਰ੍ਹਾਂ ਦੇ ਤਾਪ ਸਾਨੂੰ ਚੜ੍ਹਦੇ ਨੇ।" ਸਤਿਗੁਰਾਂ ਦੇ ਹੁਕਮ ਵਿਚ ਸੰਤ ਗੋਪਾਲ ਸਿੰਘ ਰਹੇ, ਉਨ੍ਹਾਂ ਨੇ ਕਮਾਈ ਕੀਤੀ ਅਤੇ ਸਤਿਗੁਰਾਂ ਨੂੰ ਪ੍ਰਵਾਨ ਚੜ੍ਹੇ।

ਇਕ ਸਾਲ ਏਥੇ ਨਾਲੀ ਵਿਚ ਪਾਣੀ ਬੜਾ ਆਇਆ ਸੀ, ਹੜ੍ਹ ਆਇਆ ਸੀ। ਮੈਂ ਵੀ ਤੁਹਾਡੇ ਨਾਲ ਥੋੜਾ ਜਿਹਾ ਸ਼ਾਮਲ ਹੋਇਆ ਸਾਂ ਇਸ ਕੰਮ ਵਿਚ। ਸਾਰੀ-ਸਾਰੀ ਰਾਤ ਸਿੰਘ ਕਹੀਆਂ ਨਾਲ ਮਿੱਟੀ ਪਾਉਂਦੇ ਸਨ, ਬੰਨ੍ਹ ਦੇ ਉੱਤੇ ਪਿੰਡ ਦੇ ਦੁਆਲੇ ਜਿਹੜਾ ਬੰਨ੍ਹ ਬੰਨ੍ਹਿਆ ਸੀ। ਵੱਖ-ਵੱਖ ਦੂਜੇ ਪਿੰਡਾਂ ਤੋਂ ਲਿਆ-ਲਿਆ ਕੇ ਸਿੰਘ ਏਥੇ, ਥੱਕਿਆਂ ਹੋਇਆਂ ਨੂੰ ਸਾਹ ਦਵਾਈਦਾ ਸੀ। ਰਾਤ ਨੂੰ ਏਹੋ ਜਹੀ ਹਾਲਤ ਸੀ ਕਿ ਜਿਸ ਵੇਲੇ ਹਵਾ ਦਾ ਬੁਲ੍ਹਾ ਆਉਂਦਾ ਸੀ ਤਾਂ ਛੱਲ੍ਹ ਵੱਜ ਕੇ ਬੰਨ੍ਹ ਦੇ ਉਤੋਂ ਦੀ ਪਾਣੀ ਅੰਦਰ ਡਿੱਗਦਾ ਸੀ। ਉਸ ਹਾਲਤ ਨੂੰ ਤੇ ਉਸ ਵੇਲੇ ਦੇ ਜਿਹੜੇ ਸਿੰਘ ਸਨ, ਅੰਦਰ ਬੈਠੇ ਉਹ ਹੀ ਜਾਣਦੇ ਨੇ ਜਾਂ ਜਿਨਾਂ ਨੂੰ ਇਸ ਗੱਲ ਦੀ ਪੀੜ ਸੀ, ਜਿਹੜੇ ਮਿਹਨਤ ਕਰਦੇ ਸੀ ਕਿ ਕੀ ਹਾਲ ਸੀ ਓਸ ਵੇਲੇ? ਮੈਂ ਸੰਤਾਂ ਨੂੰ ਆਖਿਆ, ਸੰਤ ਜੀ, ਪਾਣੀ ਕਦੋਂ ਤੱਕ ਲਹਿਣਾ ਹੈ। ਆਂਹਦੇ ਨੇ ਕੱਲ ਨੂੰ ਦਸਾਂਗਾ। ਅਗਲੇ ਦਿਨ ਆਂਹਦੇ ਨੇ- ਗੁਰੂ ਪ੍ਰਤਾਪ ਸਿੰਘ ਦਾ ਹੁਕਮ ਆ ਗਿਆ ਹੈ, ਪਾਣੀ ਲਹਿ ਜਾਏਗਾ। ਤੁਹਾਨੂੰ ਪਤਾ ਹੈ ਸਾਰੀ ਗੱਲ ਦਾ ਕਿ ਪਾਣੀ ਸਤਿਗੁਰਾਂ ਦੀ ਕਿਰਪਾ ਨਾਲ ਲਹਿ ਗਿਆ।

ਸਾਡੇ ਮੁੰਡੇ ਬੀ.ਏ. ਕਰਦੇ ਨੇ, ਐਮ.ਏ. ਕਰਦੇ ਨੇ, ਵਕੀਲ ਬਣਦੇ ਨੇ, ਡਾਕਟਰ ਬਣਦੇ ਨੇ, ਜੱਜ ਬਣਦੇ ਨੇ, ਸੰਤ ਨਹੀਂ ਬਣਦੇ। ਓਸ ਵੇਲੇ ਨੂੰ ਨਾ ਕੋਈ ਜੱਜ ਨਾ ਕੋਈ ਵਕੀਲ, ਨਾ ਕੋਈ ਡਾਕਟਰ ਨਹੀਂ ਟਾਲ ਸਕਦਾ, ਬਗੈਰ ਉਨ੍ਹਾਂ ਸੰਤਾਂ ਤੋਂ, ਜਿਨਾਂ ਦੀ ਸਤਿਗੁਰਾਂ ਨਾਲ ਗੱਲ ਸਿੱਧੀ ਹੋਵੇ। ਫੇਰ ਸਮਾਂ ਆਏਗਾ, ਸੰਤਾਂ ਦੀ ਕਈ ਘੰਟਿਆਂ ਦੀ ਟੇਪ ਰਿਕਾਰਡ ਕੀਤੀ ਹੈ, ਵੀਡੀਓ ਕੀਤੀ ਹੈ, ਉਹ ਤੁਹਾਨੂੰ ਵਿਖਾਈ ਜਾਏਗੀ। ਸੰਤਾਂ ਨੇ ਬਗੈਰ ਸਤਿਗੁਰਾਂ ਦੇ ਬਚਨਾਂ ਤੋਂ ਕਦੇ ਕੋਈ ਬਚਨ ਨਹੀਂ ਕਰਨਾ। ਤੁਸੀਂ ਵੇਖਿਆ ਹੈ ਕਈ ਵਾਰੀ ਕਿ ਹਰ ਵੇਲੇ ਨੀਵੀਂ ਪਾਈ ਰੱਖਦੇ ਸਨ ਅਤੇ ਰਸਨਾ ਹਰ ਵੇਲੇ ਟਕ-ਟਕ ਚਲਦੀ ਸੀ ਨਾਮ ਜਪਣ ਵਾਸਤੇ। ਰਸਨਾ ਸਾਡੀ ਵੀ ਚਲਦੀ ਹੈ, ਪਰ ਉਹ ਈਰਖਾ, ਬਖੀਲੀ, ਦਵੈਸ਼, ਚੁਗਲੀ, ਨਿੰਦਿਆ ਤੇ ਦਬਾਦਬ ਚਲਦੀ ਹੈ। ਏਨਾ ਹੀ ਫਰਕ ਹੈ, ਰਸਨਾ ਵੀ ਉਹੋ ਹੀ ਹੈ, ਬੋਲਦੀ ਵੀ ਹੈ ਹਿਲਦੀ ਵੀ ਹੈ

ਪਰ ਐਸ ਕੰਮ ਵਾਸਤੇ, ਭਜਨ ਕਰਨ ਵਾਸਤੇ ਨਹੀਂ ਹਿੱਲਦੀ।

**ਨਾਮ ਜਪਤ ਜਨ ਬਿਛੂ ਡਸਾਨਾ–** ਐਸ ਤਰ੍ਹਾਂ ਦੀ ਗਲ ਹੋ ਜਾਂਦੀ ਹੈ ਕਿ ਨਾਮ ਜਪਣ ਵੇਲੇ ਜਿਵੇਂ ਬਿੱਛੂ ਡੱਸਦਾ ਹੈ। ਐਸ ਤਰ੍ਹਾਂ ਦੀ ਗਲ ਸਾਡੇ ਮਨ ਤੇ ਆਉਂਦੀ ਹੈ-

*ਸਾਰੋ ਦਿਵਸ ਮਜੂਰੀ ਕਰੈ, ਹਰਿ ਸਿਮਰਨ ਕੀ ਵੇਲਾ ਬਜਰ ਸਿਰ ਪਰੈ।।*

ਪਰ ਸਤਿਗੁਰਾਂ ਦੀ ਬੜੀ ਕਿਰਪਾ ਹੈ ਐਸ ਵੇਲੇ ਵੀ ਜਿਹੜੇ ਤੜਕੇ ਡੇਢ ਵਜੇ ਉਠਕੇ, ਦੋ ਵਜੇ ਉਠਕੇ, ਤਿੰਨ ਵਜੇ ਉਠਕੇ ਨਾਮ ਸਿਮਰਨ ਕਰਦੇ ਨੇ। ਮੈਂ ਐਤਕੀਂ ਸ੍ਰੀ ਭੈਣੀ ਸਾਹਿਬ ਛੋਟੇ ਜਹੇ ਬੱਚੇ ਨੂੰ ਪੁਛਿਆ ਕਿ ਸਵੇਰੇ ਕਿੰਨੇ ਵਜੇ ਉਠਦੇ ਹੁੰਦੇ ਹੋ? – ਮੈਂ ਸੋਚਿਆ ਕਹੇਗਾ ਕਿ ਪੰਜ ਵਜੇ ਜਾਂ ਚਾਰ ਵਜੇ ਉਠਦਾ ਹਾਂ। ਉਹਨੇ ਆਖਿਆ ਡੇਢ ਵਜੇ ਉਠਦਾ ਹਾਂ। ੧੦ ਸਾਲ ਦੇ ਕਰੀਬ ਹੋਣੀ ਹੈ ਉਹਦੀ ਉਮਰ। ਫੇਰ ਮੇਰੇ ਆਖਣ ਵਾਲੀ ਤੇ ਗਲ ਕੋਈ ਨਹੀਂ ਰਹੀ। ਉਹ ਏਨੇ ਵਜੇ ਉਠਦੇ ਨੇ, ਭਜਨ ਕਰਦੇ ਨੇ। ਮੈਂ ਰਾਮ ਮੰਦਰ 'ਚ ਗਿਆ ਉਥੇ ੧੦-੧੨ ਮਾਈਆਂ ਸਨ ਜਿਹੜੀਆਂ ਭਜਨ ਕਰਦੀਆਂ ਸਨ। (ਤੜਕੇ) ਦੋ ਵਜੇ ਦੇ ਕਰੀਬ। ਉਸ ਤੋਂ ਬਾਦ ਲੰਮੀਆਂ ਕੋਠੜੀਆਂ ਵਿਚ ਡੇਰਾ ਹੈ ਉਥੇ ਮੈਂ ਗਿਆ। ਉਥੇ ਵੀ ਪੰਜ-ਛੇ ਮਾਈਆਂ ਬੈਠੀਆਂ ਸਨ। ਫੇਰ ਹਰੀ ਮੰਦਰ 'ਚ ਗਿਆ ਤੇ ੧੦-੧੨ ਸਿੰਘ ਉਥੇ ਬੈਠੇ ਸਨ। ੨੦ ਦੇ ਕਰੀਬ ਰੋਜ਼ ੨ ਵਜੇ ਤੋਂ ਲੈ ਕੇ ਦਿਨ ਚੜ੍ਹਦੇ ਤੱਕ ਨਾਮ ਸਿਮਰਨ ਕਰਦੇ ਨੇ ਜਿਹੜਾ ਲਗਾਤਾਰ ਪ੍ਰਯੋਗ ਹੈ। ਅਸੀਂ ਤੇ ਕਰਦੇ ਹਾਂ ਜਿਹੜਾ ੪੦ ਦਿਨ ਕਰਦੇ ਹਾਂ। ਉਹਨਾਂ ਦਾ ਲਗਾਤਾਰ ਪ੍ਰਯੋਗ ਹੈ ਜਿਹੜੇ ਏਨੇਂ ਸਿੰਘ ਕਰਦੇ ਨੇ। ਏਸੇ ਤਰ੍ਹਾਂ ਹੀ ਸੰਤ ਨਗਰ ਵੀ ਕਰਦੇ ਨੇ, ਕਰੀਵਾਲੇ ਵੀ, ਸਤਿਗੁਰਾਂ ਦੀ ਕਿਰਪਾ ਨਾਲ ਕਰਦੇ ਨੇ, ਡੇਢ-ਦੋ ਵਜੇ ਤੋਂ ਉਠਕੇ। ਮੇਰਾ ਸਿਰਫ ਕਹਿਣ ਤੋਂ ਮਤਲਬ ਇਹ ਹੈ ਕਿ ਇਹ ਨਹੀਂ ਗਲ ਕਿ ਬਿਲਕੁਲ ਹੀ ਗਲ ਕੁਛ ਹੈ ਨਹੀਂ। ਕੁਛ ਚੰਗਾ ਅਨਸਰ ਜਿਥੇ ਵੀ ਕਿਤੇ ਹੋਵੇ ਉਹਨੂੰ ਉਗਾ ਲੈਣਾ ਚਾਹੀਦਾ ਹੈ। ਤੁਸੀਂ ਪਰ੍ਹੇ 'ਚ ਬੈਠੇ ਗਲ ਕਰਦੇ ਹੋ, ਕੋਈ ਚੰਗੀ ਸਹੀ ਗਲ ਕਰ ਦੇਂਦਾ ਹੈ ਪਰ ਝੱਟਪੱਟ ਕਈ ਬੰਦੇ ਉਹਦੇ ਦੁਆਲੇ ਹੋ ਜਾਂਦੇ ਨੇ ਕਿ ਤੂੰ ਇਹ ਗਲ ਕਿਉਂ ਕੀਤੀ ਹੈ। ਉਹਦੇ ਦੁਆਲੇ, ਜਦੋਂ ਚੰਗੀ ਗਲ ਕਰੇ, ਏਸ ਗਲੋਂ ਹੋਣਾ ਚਾਹੀਦਾ ਹੈ ਕਿ ਤੂੰ ਬਹੁਤ ਵਧੀਆ ਗਲ ਕੀਤੀ ਹੈ। ਉਸ ਗਲ ਨੂੰ ਉਗਾ ਲੈਣਾ ਚਾਹੀਦਾ ਹੈ। ਫੇਰ ਲੜਾਈ ਝਗੜਾ ਨਹੀਂ ਹੁੰਦਾ।

ਸੋ ਤਗੜੇ ਹੋ ਕੇ ਸਤਿਗੁਰਾਂ ਦੇ ਚਰਨਾਂ 'ਚ ਅਰਜ਼ ਕਰੋ ਕਿ ਜਿਸ ਤਰ੍ਹਾਂ ਸੰਤ ਗੋਪਾਲ ਸਿੰਘ ਹੁਰਾਂ ਤੇ ਕਿਰਪਾ ਸੀ, ਸਾਡੇ ਵੀ ਪਿੰਡਾਂ-ਪਿੰਡਾਂ ਵਿਚ ਸੰਤ ਹੋਣੇ ਚਾਹੀਦੇ ਨੇ, ਜਿਹਦੇ ਨਾਲ ਸਾਡਾ ਕਲਿਆਣ ਹੋਣਾ ਹੈ। ਹੋਰ ਪੜ੍ਹਾਈ ਜਿੰਨੀਂ ਮਰਜੀ ਪੜ੍ਹੀ ਜਾਵੇ ਪਰ ਇਹਦੇ ਬਿਨਾਂ ਕੁਝ ਨਹੀਂ ਹੋ ਸਕਦਾ।

*ਜੋ ਪ੍ਰਾਣੀ ਗੋਬਿੰਦ ਧਿਆਵੈ,*
*ਪੜਿਆ ਅਨਪੜਿਆ ਪਰਮ ਗਤਿ ਪਾਵੈ।।*



# ਏਕ ਭਗਤਿ ਭਗਵਾਨ

ਆਪ ਨੇ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦਾ ਪਵਿੱਤ੍ਰ ਉਪਦੇਸ਼ ਸੁਣਿਆ ਹੈ। ਸਤਿਗੁਰਾਂ ਦੇ ਉਪਦੇਸ਼ ਤੋਂ ਸਾਨੂੰ ਏਹੋ ਹੀ ਪਤਾ ਲਗਦਾ ਹੈ ਕਿ ਜਿਸ ਵੇਲੇ ਸਾਨੂੰ ਦੁੱਖ ਹੁੰਦਾ ਹੈ ਸਾਡੀ ਆਪਣੀ ਮੂਰਖਤਾਈ ਕਰਕੇ ਹੁੰਦਾ ਹੈ। ਤੁਸਾਂ ਨੌਵੇਂ ਸਤਿਗੁਰਾਂ ਦੇ ਸਲੋਕ ਸੁਣੇ ਨੇ-

***ਏਕ ਭਗਤਿ ਭਗਵਾਨ ਜਿਹ ਪ੍ਰਾਣੀ ਕੈ ਨਾਹਿ ਮਨ***
***ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨ।।***

ਮਨੁੱਖ ਜਨਮ ਹੁੰਦਿਆਂ ਹੋਇਆਂ ਵੀ ਅਸੀਂ ਸੂਰਾਂ ਤੇ ਕੁੱਤਿਆਂ ਵਰਗੇ ਹੋ ਜਾਂਦੇ ਹਾਂ ਜਿਸ ਵੇਲੇ ਭਗਵਾਨ ਦੀ ਭਗਤੀ ਸਾਡੇ ਅੰਦਰ ਨਹੀਂ ਹੁੰਦੀ। ਫੇਰ ਅਖੀਰ ਸ਼ਬਦ ਤੁਸਾਂ ਸੁਣਿਆ ਹੈ-

***ਮਿਰਤ ਹਸੈ ਸਿਰ ਊਪਰੈ ਪਸੂਆ ਨਹੀਂ ਬੂਝੈ।।***
***ਬਾਦ ਸਾਦ ਅਹੰਕਾਰ ਮੈ ਮਰਣਾ ਨਹੀਂ ਸੂਝੈ।।***

ਏਹੋ ਹੀ ਤੱਥ ਦੀ ਗਲ ਹੈ ਜਿਹੜੀ ਸਾਡੀ ਜ਼ਿੰਦਗੀ ਵਿਚ ਬੀਤਦੀ ਹੈ। ਅਸੀਂ ਏਸੇ ਤੋਂ ਹੀ ਸਿਖਿਆ ਲੈ ਕੇ ਆਪਣਾ ਜੀਵਨ ਬਣਾਉਣਾ ਹੈ, ਆਦਮੀਂ ਹਮੇਸ਼ਾਂ ਜੀਉਣ ਦੀ ਕੋਸ਼ਿਸ਼ ਕਰਦਾ ਹੈ, ਜੀਉਣ ਦੀ ਜਾਚ ਸਿਖਦਾ ਹੈ ਤੇ ਦੁਖੀ ਹੁੰਦਾ ਹੈ, ਜੇ ਮਰਨ ਦੀ ਜਾਚ ਸਿੱਖ ਲਵੇ, ਜੀਉਣ ਦੀ ਜਾਚ ਆਪੇ ਆ ਜਾਂਦੀ ਹੈ।

ਸੰਤ ਗੁਰਦਿੱਤ ਸਿੰਘ ਹੁਰੀਂ ਸਾਡੇ ਵਿਚੋਂ ਚਲੇ ਗਏ ਨੇ। ਕਿੰਨੇ ਵੱਡੇ ਭਾਗਾਂ ਵਾਲੇ ਸਨ। ਜਿਨਾਂ ਨੇ ਬੜਾ ਚਿਰ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਦਰਸ਼ਨ ਕੀਤੇ ਨੇ। ਸੰਸਾਰ ਤੇ ਆਉਣਾ-ਜਾਣਾ ਬਣਿਆ ਹੈ। ਹੁਣੇ ੨੬ ਨਵੰਬਰ ਨੂੰ, ਜਿਹੜੇ ਲੁਧਿਆਣੇ ਵਿਚ ਸ਼ਹੀਦ ਹੋਏ ਨੇ ਸਿੰਘ ਉਨ੍ਹਾਂ ਦਾ ਦਿਨ ਆਉਣਾ ਹੈ। ਉਨ੍ਹਾਂ ਨੇ ਆਪਣਾ ਸਰੀਰ ਦੇ ਦਿੱਤਾ, ਧਰਮ ਵਾਸਤੇ, ਦੇਸ਼ ਵਾਸਤੇ, ਸਤਿਗੁਰਾਂ ਦੀ ਖੁਸ਼ੀ ਵਾਸਤੇ, ਗਊਆਂ ਵਾਸਤੇ ਅਤੇ ਖੁਸ਼ੀ ਨਾਲ ਦਿੱਤਾ। ੨੬ ਨਵੰਬਰ ਨੂੰ, ਲੁਧਿਆਣੇ ਵਿਚ ਸ਼ਹੀਦਾਂ ਸਿੰਘਾਂ ਦੀ ਯਾਦ ਜਿਹੜੀ ਬਣਨੀ ਹੈ, ਉਹਦੀ ਨੀਂਹ ਰੱਖੀ ਜਾਣੀ ਹੈ। ਅੱਗੇ ਸਾਧ-ਸੰਗਤ ਨੇ ਬੜੀ ਕਿਰਪਾ ਕੀਤੀ ਹੈ, ਮਲੇਰ ਕੋਟਲੇ ਜਾ ਕੇ ਦਰਸ਼ਨ ਦਿੱਤੇ ਨੇ ਉਨ੍ਹਾਂ (ਸ਼ਹੀਦਾਂ) ਨੇ ਆਪਣੇ ਸਰੀਰ ਵਾਰੇ ਨੇ, ਅਸਾਂ ਸਿਰਫ ਜਾ ਕੇ ਉਥੋ ਵਾਪਸ ਆ ਜਾਣਾ ਹੈ ਸੋ ਅਸੀਂ ਜ਼ਰੂਰ ਜਾਈਏ। ਸਤਿਗੁਰਾਂ ਨੇ ਬੜੀ ਕਿਰਪਾ ਕੀਤੀ ਹੈ, ਮਲੇਰ ਕੋਟਲੇ ਵਾਲੀ ਜਗ੍ਹਾ, ਏਨੇ ਸਾਲਾਂ ਬਾਦ ਸਾਡੇ ਕੋਲੋਂ ਏਨਾਂ ਕੁਝ ਕਰਵਾ ਲਿਆ ਹੈ, ਰਾਈਆਂ ਵਾਲੀ ਜਗ੍ਹਾ-ਜਿਹੜਾ ਸਤਿਗੁਰੂ ਰਾਮ ਸਿੰਘ ਦਾ ਪ੍ਰਕਾਸ਼ ਸਥਾਨ ਹੈ- ਉਹ ਸਾਡੇ ਕੋਲ-ਸਤਿਗੁਰਾਂ ਨੇ ਬਖ਼ਸ਼ਿਸ਼ ਕੀਤੀ- ਆ ਗਿਆ ਹੈ। ਲੁਧਿਆਣੇ ਦੀ ਅਤੇ ਅੰਮ੍ਰਿਤਸਰ ਦੀ ਜਗ੍ਹਾ ਜਿਥੋਂ ਤੱਕ

ਮੈਨੂੰ ਪਤਾ ਹੈ ਇਹ ਸਾਰੀ ਜਗ੍ਹਾ ੧-੧ ਰੁਪਇਆ ਮੁੱਲ ਲੈ ਕੇ ਸਾਨੂੰ ਦੇ ਦਿੱਤੀ ਹੈ ਜਿਹੜੀ ਪਤਾ ਨਹੀਂ ਕਿੰਨੇ ਕਰੋੜ ਰੁਪਏ ਦੀ ਜਾਇਦਾਦ ਸ਼ਹਿਰ ਦੇ ਵਿਚ ਹੈ, ਲੁਧਿਆਣੇ ਏਕੜ ਤੋਂ ਥੋੜੀ ਜਹੀ ਘੱਟ ਹੈਗੀ ਏ। ਅੰਮ੍ਰਿਤਸਰ ਵਾਲੀ ਕਰੀਬ ਏਕੜ ਹੈ। ਜਿਹੜੇ ਸਰੀਰ ਏਥੋਂ ਲੁਧਿਆਣੇ ਜਾਣ ਉਹਨਾਂ ਲਈ ਬੜੇ ਜ਼ੋਰ ਨਾਲ ਚੇਤਾ ਰੱਖਣ ਵਾਲੀ ਗੱਲ ਹੈ। ਉਂਜ ਜਦੋਂ ਅਸੀਂ ਝੋਨਾਂ ਵੱਢਣਾ ਹੁੰਦਾ ਹੈ ਚੇਤਾ ਰੱਖਣ ਦੀ ਲੋੜ ਨਹੀਂ। ਆਪੇ ਹੀ ਚੇਤਾ ਆ ਜਾਂਦਾ ਹੈ। ਆੜਤੀ ਕੋਲੋਂ ਪੈਸੇ ਲੈਣੇ ਹੁੰਦੇ ਨੇ, ਉਹਦਾ ਸਾਨੂੰ ਆਪਣੇ ਆਪ ਚੇਤਾ ਆ ਜਾਂਦਾ ਹੈ। ਲੁਧਿਆਣੇ ਜਾਂਦੇ ਚੇਤਾ ਰੱਖਣ ਦੀ ਲੋੜ ਇਹ ਹੈ ਕਿ ਜਦੋਂ ਏਥੋਂ ਤੁਰਨਾ ਹੈ ਤੁਸਾਂ ਲੁਧਿਆਣੇ ਨੂੰ, ਭਜਨ ਕਰਦੇ ਜਾਓ, ਬਾਣੀ ਪੜ੍ਹਦੇ ਜਾਓ, ਉਨ੍ਹਾਂ ਸ਼ਹੀਦਾਂ ਨੂੰ ਯਾਦ ਕਰੋ ਜਿਨਾਂ ਨੇ ਸਾਡੇ ਵਾਸਤੇ ਆਪਣੇ ਸਰੀਰ ਵਾਰੇ ਨੇ, ਧਰਮ ਵਾਸਤੇ ਵਾਰੇ ਨੇ, ਦੇਸ਼ ਵਾਸਤੇ ਵਾਰੇ ਨੇ, ਸਤਿਗੁਰੂ ਰਾਮ ਸਿੰਘ ਜੀ ਨੂੰ ਯਾਦ ਕਰੋ, ਸਤਿਗੁਰਾਂ ਦੇ ਦਰਸ਼ਨ ਹੋਣ, ਏਥੋਂ ਭਜਨ ਕਰਦੇ ਜਾਉ, ਉਥੋਂ ਫੇਰ ਭਜਨ ਕਰਦੇ ਘਰ ਤੱਕ, ਘੱਟ ਤੋਂ ਘੱਟ ਉਹ ਦਿਨ ਜਿਹੜਾ ਹੈ, ਬਿਲਕੁਲ ਪੂਰੀ ਤਰ੍ਹਾਂ ਸਾਤਵਿਕਤਾ ਦਾ, ਸਤਿਗੁਰਾਂ ਦੀ ਯਾਦ ਵਿਚ ਬਿਤਾਓ।



# ਜੋ ਦੀਸੈ ਗੁਰ ਸਿਖੜਾ

ਆ ਕੋਈ ਸਿੰਘ ਆਏ ਨੇ। ਏਨਾਂ ਨੇ ਵਿਆਹ ਗਲਤ ਕੀਤੇ ਸਨ। ਅਗਾਂਹ ਤੋਂ ਕਿਰਪਾ ਕਰਿਓ, ਵਿਆਹ ਇਸ ਤਰ੍ਹਾਂ ਦੇ ਗਲਤ ਨਾ ਕਰਿਆ ਕਰੋ। ਸਤਿਗੁਰੂ ਰਾਮ ਸਿੰਘ ਦੇ ਦੱਸੇ ਹੋਏ ਜੇਹੜੇ ਵਿਆਹ ਨੇ, ਏਨ੍ਹਾਂ ਨੂੰ ਸਾਰੇ ਲੋਕ ਸਲਾਹੁੰਦੇ ਨੇ। ਦੀਨ ਅਤੇ ਦੁਨੀਆਂ ਦੋਵੇਂ ਏਨ੍ਹਾਂ ਵਿਆਹਾਂ ਨੂੰ ਸਲਾਹੁੰਦੇ ਨੇ। ਆਪਾਂ ਕੇਹੜਾ ਠੀਕ ਰਾਹ ਲੱਭਣੈ, ਥੋੜ੍ਹਾ ਜਿਹਾ ਚੇਤਾ ਰੱਖੋ ਏਸ ਗੱਲ ਦਾ।

ਦੂਸਰਾ, ਜਦੋਂ ਆਪਸ ਵਿਚ ਮਿਲਦੇ ਹੋ ਓਸ ਵੇਲੇ ਹੱਥ ਨਾ ਮਿਲਾਇਆ ਕਰੋ। ਕਈ ਜਰਾ ਹੱਥਾਂ ਤੋਂ ਅਗਾਂਹ ਹੁੰਦੇ ਨੇ, ਫੇਰ ਉਹ ਗੋਡਿਆਂ ਤਕ ਪਹੁੰਚਦੇ ਨੇ ਵੱਧ ਤੋਂ ਵੱਧ। ਕਈ ਗੋਡਿਆਂ ਤੋਂ ਅਗਾਂਹ ਪਿੰਨੀਆਂ ਤਕ। ਗਿੱਟਿਆਂ ਤੱਕ ਤੇ ਕੋਈ ਪਹੁੰਚਦੈ। ਪੈਰੀਂ ਹੱਥ ਤੇ ਕੋਈ-ਕੋਈ ਭਾਵੇਂ ਕਦੇ ਕਿਤੇ ਲਾਵੇ। ਇਹ ਆਦਤ ਛੱਡੋ। ਇਹ ਸਾਡੀ ਆਦਤ ਨਹੀਂ।

ਜੇਹੜਾ ਗੁਰਬਾਣੀ 'ਚ ਲਿਖਿਐ- ***ਜੋ ਦੀਸੈ ਗੁਰ ਸਿਖੜਾ ਤਿਸੁ ਨਿਵਿ-ਨਿਵਿ ਲਾਗਉ ਪਾਇ ਜੀਉ।।*** ਇਸ ਤਰ੍ਹਾਂ ਸਾਡਾ ਵੱਖਰਾਪਣ ਹੈ ਲੋਕਾਂ ਨਾਲੋਂ।

***ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ।।*** ਆਉਣਾ ਹੀ ਨਹੀਂ ਇਹਨਾ ਦਾ ਜੋੜ। ਜਦੋਂ ਹੁਕਮ ਸਤਿਗੁਰਾਂ ਨੇ ਦੇ ਦਿਤੈ, ਕਿਸ ਤਰ੍ਹਾਂ ਅਸੀਂ ਕਰ ਲਵਾਂਗੇ ਜੋੜ। ਨਹੀਂ ਆ ਸਕਦਾ ਜੋੜ। ਲੋਕਾਂ ਦਾ ਕੰਮ ਜਿਹੜਾ ਹੈ, ਉਹ ਇਸ ਤਰ੍ਹਾਂ ਦਾ ਹੈ, ਅਪਣਾ ਕੰਮ ਜਿਹੜਾ ਹੈ, ਉਹ ਇਕ ਦੂਜੇ ਨੂੰ ਪੈਰੀਂ ਹੱਥ ਲਾ ਕੇ ਮਿਲਣ ਦਾ ਹੈ।

ਸੋ ਹੱਥ ਨਾ ਮਿਲਾਓ, ਗੋਡੀਂ ਹੱਥ ਨਾ ਲਾਓ, ਪਿੰਨੀਆਂ ਨੂੰ ਹੱਥ ਨਾ ਲਾਓ, ਇਹ ਬੜਾ ਗਲਤ ਤਰੀਕਾ ਹੈ। ਚਰਨੀਂ ਹੱਥ ਲਾਓ।





# ਜੈਸੀ ਪੜ੍ਹਾਈ-ਵੈਸੀ ਸੋਧ

*ਜਿਨਿ ਗੁਰ ਮੋਕਉ ਦੀਨਾ ਜੀਉ।*
*ਆਪੁਨਾ ਦਾਸਰਾ ਆਪੇ ਮੁਲਿ ਲੀਉ।।*

ਸਭ ਤੋਂ ਪਹਿਲੋਂ ਮੈਂ ਇਹ ਅਰਜ਼ ਕਰਾਂਗਾ, ਅਸੀਂ ਆਪਣਾ ਜੀਵਨ ਓਨਾਂ ਉੱਚਾ ਨਹੀਂ ਕਰ ਸਕਦੇ, ਜਿਸਦੇ ਅਨੁਸਾਰ ਕਿਸੇ ਨੂੰ ਆਪਣੇ ਆਖੇ ਲਾ ਸਕੀਏ, ਮੈਂ ਆਪਣੇ ਵਿਚ ਇਹ ਊਣਤਾਈ ਬਹੁਤ ਸਾਰੀ ਦੇਖਦਾਂ। ਪਰ, ਇਹ ਜ਼ਰੂਰ ਹੈ, ਇਕ ਆਦਮੀ ਇਹ ਗੱਲ ਕਹਿੰਦਾ ਹੈ ਕਿ ਐਸ ਪਹਾੜੀ ਤੇ ਚੜ੍ਹਕੇ ਹੀਰਿਆਂ ਦੀ ਖ਼ਾਨ ਪ੍ਰਾਪਤ ਹੋ ਸਕਦੀ ਹੈ। ਮੇਰੀਆਂ ਲੱਤਾਂ ਸਾਥ ਨਹੀਂ ਦੇਂਦੀਆਂ, ਜੇ ਤੁਸੀਂ ਚੜ੍ਹ ਜਾਓ ਤੇ ਓਥੋਂ ਲੈ ਸਕਦੇ ਹੋ।

ਬੁਰਿਆਂ ਕੰਮਾਂ ਲਈ, ਦੁਨੀਆਵੀ ਕੰਮਾਂ ਲਈ, ਆਸਾਂ, ਉਮੀਦਾਂ ਸਾਡੇ ਦਿਲ ਵਿਚ ਬਹੁਤ ਬੱਝਦੀਆਂ ਹਨ ਤੇ ਉਹ ਟੁੱਟਦੀਆਂ ਨਹੀਂ। ਪਰ ਧਰਮ ਦੇ ਕੰਮ ਵਾਸਤੇ, ਸਾਧ ਸੰਗਤ ਦੇ ਕੰਮ ਵਾਸਤੇ, ਦੇਸ਼ ਤੇ ਕੌਮ ਦੇ ਕੰਮ ਵਾਸਤੇ ਪਹਿਲੋਂ ਹੀ ਤੋੜਕੇ ਬਹਿ ਜਾਂਦੇ ਹਾਂ, ਆਸ-ਉਮੀਦ। ਜਿਵੇਂ ਬੱਚੇ ਸਕੂਲਾਂ ਵਿਚ ਪੜ੍ਹਦੇ ਹਨ, ਉਹ ਪੂਰੀ ਕੋਸ਼ਿਸ਼ ਕਰਦੇ ਹਨ ਕਿ ਪਾਸ ਹੋਈਏ, ਪਰ ਸਾਰੇ ਪਾਸ ਨਹੀਂ ਹੋ ਸਕਦੇ। ਜਿਹੜੇ ਫੇਲ੍ਹ ਹੋ ਜਾਂਦੇ ਹਨ, ਉਹਨਾਂ ਨੂੰ ਵੇਖਕੇ ਦੂਜੇ ਬੱਚੇ ਪੜ੍ਹਣਾ ਨਹੀਂ ਛੱਡਦੇ ਕਦੀ ਵੀ। ਉਹ ਇਹ ਵੇਖਦੇ ਹਨ ਔਹ ਪਾਸ ਹੋ ਗਿਆ ਹੈ, ਮੈਂ ਵੀ ਪਾਸ ਹੋਵਾਗਾਂ।

ਖਿਡਾਰੀ ਖੇਡਦੇ ਹਨ। ਹਰ ਟੀਮ ਇਹ ਸੋਚਦੀ ਹੈ ਕਿ ਮੈਂ ਦੂਜੇ ਤੇ ਜਰੂਰ ਗੋਲ ਕਰ ਲੈਣਾ ਹੈ। ਪਰ ਇਸ ਤਰ੍ਹਾਂ ਹੁੰਦਾ ਨਹੀਂ। ਕਈ ਵੇਰਾਂ...ਇਕ ਦੂਜੇ ਨੂੰ ਇਹ ਵੀ ਆਖਦੇ ਹਨ- ਤੂੰ 'ਬਾਲ' (Ball) ਨੂੰ ਐਸ ਤਰ੍ਹਾਂ ਫੜਨਾ ਸੀ, ਐਸ ਤਰ੍ਹਾਂ ਨਹੀਂ ਸੀ ਫੜਨਾ। ਜਿਹੜਾ ਇਹ ਗੱਲ ਕਹਿੰਦਾ ਹੈ ਕਈ ਵੇਰਾਂ ਉਹਦੇ ਕੋਲੋਂ ਆਪ ਹੀ ਨਹੀਂ ਚੰਗੀ ਤਰ੍ਹਾਂ ਫੜਿਆ ਜਾਂਦਾ। ਪਰ ਉਹ ਜਿੱਤ ਦੀ ਉਮੀਦ ਨੂੰ ਹਰ ਵੇਲੇ ਦਿਲ ਦੇ ਵਿੱਚ ਰੱਖਕੇ ਤੁਰਦੇ ਹਨ। ਕੁਛ ਨ ਕੁਛ ਪ੍ਰਾਪਤੀ ਇਸ ਚੀਜ਼ ਦੀ ਹੁੰਦੀ ਹੈ। ਸਾਨੂੰ ਧਰਮ ਦੇ ਕੰਮਾਂ ਵਾਸਤੇ ਇਹ ਉਮੀਦ ਰੱਖਕੇ ਤੁਰਨਾ ਚਾਹੀਦਾ ਹੈ ਕਿ ਅਸੀਂ ਜਰੂਰ ਸਫਲਤਾ ਪ੍ਰਾਪਤ ਕਰਾਂਗੇ।

ਮੇਰੇ ਵਾਸਤੇ ਬੜਾ ਕੁਝ ਆਖਿਆ ਗਿਆ ਹੈ। ਤੁਸੀਂ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਉਪਦੇਸ਼ ਸਰਵਣ ਕਰਦੇ ਹੋ। ਉਹਦੇ 'ਚ ਨੌਜੁਆਨਾਂ ਨੂੰ ਬਹੁਤ ਪ੍ਰੇਰਨਾ ਦਿੱਤੀ ਹੈ। ਜਦੋਂ ਸੰਮੇਲਨ ਸ਼ੁਰੂ ਕੀਤਾ ਸੀ, ਉਦੋਂ ੩੫ ਕੁ ਮੁੰਡੇ ਸਨ, ਪਹਿਲੇ ਸਾਲ। ਜਿੰਨ੍ਹਾਂ ਵਿੱਚੋਂ ਤੁਹਾਡੇ ਸਾਮ੍ਹਣੇ ਹੰਸਪਾਲ ਜੀ, ਸਤਿਗੁਰਾਂ ਦੀ ਕਿਰਪਾ ਨਾਲ ਐਥੇ ਤਕ ਪਹੁੰਚੇ ਹਨ ਅਤੇ ਯਸ਼ਪਾਲ ਸਿੰਘ ਇਹਨਾਂ ਦੇ ਤਾਏ ਦਾ ਮੁੰਡਾ। ਉਸਤੋਂ ਥੋੜਾ ਚਿਰ ਪਿੱਛੋਂ, ਇਕ ਅਜੀਤ ਸਿੰਘ, ਉਹਨੂੰ

ਕੈਪਟਨ ਕਰਕੇ ਕਹਿੰਦੇ ਹਨ, ਉਥੇ ਉਹ ਨਵਾਂ ਹੀ ਨਾਮਧਾਰੀ ਸਿੱਖ ਬਣਿਆ ਹੈ। ਇਸ ਤਰ੍ਹਾਂ ਹੋਰ ਵੀ ਬਹੁਤ ਸਾਰੇ ਲੜਕੇ ਹਨ। ਕਲ੍ਹ ਦੇ ਲੜਕੇ ਅੱਜ ਕਈ ਕੰਮਾਂ ਦੀ ਅਗਵਾਈ ਕਰਨ ਵਾਲੇ ਹੋ ਜਾਂਦੇ ਹਨ। ਤੁਸੀਂ ਇਹ ਵੇਖ ਲਓ, ਤੁਹਾਡੇ ਵਿੱਚੋਂ, ਸਭ ਤੋਂ ਪਹਿਲੋਂ ਆਉਣ ਵਾਲੇ ਬੱਚਿਆਂ ਚੋਂ, ਹੰਸਪਾਲ ਕਿੱਥੇ ਪਹੁੰਚਿਆ ਹੋਇਆ ਹੈ।

ਏਸ ਉਮੀਦ ਨੂੰ ਰੱਖਕੇ ਤੁਰਾਂਗੇ ਫਿਰ ਤੇ ਅਸੀਂ ਜਰੂਰ ਕੁਛ ਨ ਕੁਛ ਪ੍ਰਾਪਤੀ ਕਰ ਸਕਦੇ ਹਾਂ। ਬੜੀ ਜ਼ਰੂਰੀ ਗੱਲ ਇਹ ਹੈ ਕਿ ਉਹ ਪੁਸਤਕਾਂ ਨਾ ਪੜ੍ਹੀਆਂ ਜਾਣ ਜਿਹੜੀਆਂ ਸਾਡੇ ਸਮਾਜ ਤੋਂ ਸਾਨੂੰ ਦੂਰ ਲੈ ਜਾਣ। ਜਿਹੜੀਆਂ ਨੇੜੇ ਲਿਆਉਣ, ਉਹਨਾਂ ਨੂੰ ਧਿਆਨ ਵਿਚ ਲਿਆਉਣਾ ਚਾਹੀਦੈ। ਮੈਂ ਅਰਜ਼ ਕਰਾਂਗਾ– 'ਸਤਿਜੁਗ', 'ਨਿਰੀਖਿਅਕ', 'ਵਰਿਆਮ', 'ਯੁਗ-ਮਰਿਆਦਾ', ਹਰ ਘਰ ਦੇ ਵਿਚ ਇਹ ਪਰਚੇ ਪੂਰੇ ਫਾਈਲ ਦੇ ਮੁਤਾਬਿਕ ਹੋਣੇ ਚਾਹੀਦੇ ਹਨ। ਕਿਸੇ ਨ ਕਿਸੇ ਵੇਲੇ ਉਹਨਾਂ ਨੂੰ ਪੜ੍ਹਦੇ ਰਹਿਣਾ ਚਾਹੀਦੈ। ਜੇ ਤੁਸੀਂ ਘਰ ਵਿਚ ਰੱਖੋਗੇ, ਕੋਈ ਆ ਕੇ ਵੀ ਉਹਨਾਂ ਨੂੰ ਪੜ੍ਹ ਲੈਂਦਾ ਹੈ।

ਕਹਿੰਦੇ ਹਨ, ਇਕ ਇਸਾਈ ਸੀ ਉਹ ਕਿਤਾਬਾਂ ਵੰਡਦਾ ਫਿਰੇ ਘਰਾਂ ਵਿਚ। ਇਕ ਆਦਮੀ ਨੇ ਆਖਿਆ, ਮੈਂ ਤੇ ਬਿਲਕੁਲ ਨਹੀਂ ਪੜ੍ਹਿਆ, ਮੈਂ ਨਹੀਂ ਕਿਤਾਬ ਲੈਣੀ। ਉਹਨੇ ਆਖਿਆ– ਤੂੰ ਤੇ ਨਹੀਂ ਪੜ੍ਹਿਆ, ਤੇਰੇ ਘਰ ਵਿਚ ਕੋਈ ਪੜ੍ਹਿਆ ਆ ਜਾਏਗਾ, ਉਹ ਪੜ੍ਹ ਲਏਗਾ। ਕਿੰਨੀ ਦੂਰ ਅੰਦੇਸ਼ੀ ਨਾਲ ਉਹ ਕੰਮ ਕਰਦੇ ਹਨ ਤੇ ਕਿਸ ਤਰ੍ਹਾਂ ਉਹਨਾਂ ਦਾ ਮਜ਼ਹਬ ਜਿਹੜਾ ਹੈ ਉਹ ਦੁਨੀਆਂ ਤੇ ਫੈਲਿਆ ਹੈ। ਸੋ ਕਈ ਐਸੀਆਂ ਗੱਲਾਂ ਹਨ ਜਿਹੜੀਆਂ ਸਿੱਖੀ ਦੇ ਵਿਚ ਬਹੁਤ ਜਰੂਰੀ ਹਨ। ਪਰ ਦੁਨੀਆਂਦਾਰੀ ਵਾਲਾ ਪਾਸਾ ਬਹੁਤਾ ਪਰਿਵਿਰਤ ਹੁੰਦਾ ਜਾਂਦਾ ਹੈ।

ਜਦੋਂ ਸੌ ਸਾਲਾ ਯਾਦ ਅਨੰਦ ਕਾਰਜਾਂ ਦੀ, ਖੋਟਿਆਂ ਵਿਚ ਮਨਾਈ ਗਈ ਸੀ ਉਥੇ ੧੫-੧੬ ਅਖਬਾਰਾਂ ਦੇ ਨੁਮਾਇੰਦੇ ਆਏ ਸਨ, ਟੈਲੀਵੀਜ਼ਨਾਂ ਵਾਲੇ ਆਏ, ਬੜਾ ਕੁਝ ਹੋਇਆ ਸੀ। ਓਸ 'ਪਬਲੀਸਿਟੀ' (Publicity) ਵਿਚ, ਇਸ਼ਤਿਹਾਰਬਾਜ਼ੀ ਵਿੱਚ, ਡਾ. ਅਮਰ ਭਾਰਤੀ ਹੁਰਾਂ ਦਾ ਬੜਾ ਵੱਡਾ ਰੋਲ ਸੀ।

ਉਹਨਾਂ ਅਨੰਦ ਕਾਰਜਾਂ ਵਿਚ ਇਕ ਮਜ਼੍ਹਬੀ ਸਿੰਘ ਦਾ ਅਨੰਦ ਵੀ, ਹੋਇਆ ਤੇ ਉਹ ਅਨੰਦ....ਆਪਣੇ ਕਾਇਦੇ ਮੁਤਾਬਿਕ ਅਸਾਂ ਸਾਰੇ ਅਨੰਦ ਕਾਰਜਾਂ ਤੋਂ ਬਾਅਦ ਕੀਤਾ। ਉਸ ਸਿੰਘ ਨੇ ਆ ਕੇ ਆਪਣਾਂ ਨਾਂ ਲਿਖਾਇਆ, ਸਾਨੂੰ ਉਹਦੇ ਬਾਰੇ ਜਾਣਕਾਰੀ ਵੀ ਨਹੀਂ ਹੋ ਸਕੀ ਕਿ ਉਹ ਨਾਮਧਾਰੀ ਸਿੱਖ ਸੀ ਜਾਂ ਨਹੀਂ। ਪਰ ਉਹਦਾ ਆਉਣ ਦਾ ਨਤੀਜਾ ਇਹ ਹੋਇਆ ਕਿ ਸਾਨੂੰ ਅਪਣੀ ਮਰਯਾਦਾ ਦੱਸਣ ਦਾ, ਏਡੀ ਵੱਡੀ ਇਸ਼ਤਿਹਾਰਬਾਜ਼ੀ ਵਿਚ ਇਕ ਮੌਕਾ ਮਿਲ ਗਿਆ। ਉਹਦੇ ਵਿਚ ਰਤਨ ਚੰਦ ਛਾਂਡਲੇ ਨਾਮ ਦੇ ਵਿਅਕਤੀ ਦਿੱਲੀ ਤੋਂ ਹਿੰਦੀ ਦੇ ਇਕ ਵਡੇ ਅਖਬਾਰ "ਵੀਰ ਅਰਜਨ" ਦੇ ਨੁਮਾਇੰਦੇ ਸਨ। ਉਹਨਾਂ ਨੇ ਆਖਿਆ, -ਤੁਸੀਂ ਇਹ ਵਖਰਾ ਵਿਆਹ ਕਿਉਂ ਕੀਤਾ ਹੈ। ਉਹਨਾਂ ਨੇ ਪਹਿਲੋਂ ਇਕ ਤਕਰੀਰ ਕੀਤੀ ਕਿ ੧੮੭੨ ਵਿਚ ਜਦੋਂ ਗਊਆਂ ਦੇ ਵਾਸਤੇ ਕੂਕਿਆਂ ਨੇ ਕੁਰਬਾਨੀ ਦਿੱਤੀ ਸੀ, ਉਦੋਂ ਛੇ ਵਿਆਹ ਹੋਏ ਸਨ ਤੇ ਡੇਢ ਸੌ ਕੂਕੇ ਨੇ ਕੁਰਬਾਨੀ ਦਿੱਤੀ ਸੀ ਗਊਆਂ ਵਾਸਤੇ, ਉਹਨਾਂ ਦੇ ਕਹਿਣ ਅਨੁਸਾਰ।



ਹੁਣ ਕਿੰਨੀਆਂ ਗਊਆਂ ਮਰਦੀਆਂ ਹਨ ਤੇ ਵਿਆਹ ਡੇਢ ਸੌ ਹੋਇਆ ਹੈ, ਹੁਣ ਕਿੰਨੀ ਕੁਰਬਾਨੀ ਚਾਹੀਦੀ ਹੈ? ਇਕ ਗੱਲ ਉਹਨਾਂ ਨੇ ਇਹ ਆਖੀ। ਫੇਰ ਉਸਤੋਂ ਬਾਅਦ ਉਹਨਾਂ ਨੇ ਇਹ ਆਖਿਆ ਕਿ ਇਹ ਵਿਆਹ ਵੱਖਰਾ ਕਿਉਂ ਕੀਤਾ ਗਿਆ? ਇਹ ਦੀਵਾਨ ਵਿਚ ਹੀ ਗੱਲ ਹੋਈ ਤੇ ਮੈਂ ਉਹਦਾ, ਜੋ ਮੈਨੂੰ ਸਤਿਗੁਰਾਂ ਦੀ ਕਿਰਪਾ ਨਾਲ ਉੱਤਰ ਲੱਭਿਆ, ਉਹਨਾਂ ਨੂੰ ਦੀਵਾਨ ਵਿਚ ਹੀ ਉੱਤਰ ਦੇ ਦਿੱਤਾ- ਕਿ ਇਕ ਪਲਾਂਘ ਨਾਮਧਾਰੀ ਸਿੱਖਾਂ ਨੇ ਪੁੱਟੀ ਹੈ। ਤੁਸੀਂ ਸਾਡੇ ਨਾਲ ਆਓ, ਅਸੀਂ ਫੇਰ ਤੁਹਾਡੇ ਨਾਲ ਅਗਾਂ ਤੁਰਨ ਨੂੰ ਤਿਆਰ ਹਾਂ। ਪਰ ਮੈਂ ਇਹ ਪੁਛਣਾਂ ਚਾਹੁਨਾ ਕਿ ਤੁਸੀਂ ਕਹਿੰਦੇ ਹੋ ਵਿਆਹ ਵੱਖਰਾ ਕੀਤਾ ਹੈ, ਇਹ ਬੰਦਿਆਂ ਵਿਚ ਵਖੇਵਾਂ ਪਾਇਆ ਹੈ। ਤੁਸਾਂ ਡੰਗਰਾਂ ਵਿਚ ਪਾ ਦਿੱਤਾ ਹੈ। ਕਿਉਂ ? ਮੱਝ ਨਹੀਂ ਦੁੱਧ ਦੇਂਦੀ, ਤੁਸਾਂ ਮੱਝ ਵਾਸਤੇ ਕੋਈ ਕੁਰਬਾਨੀ ਨਹੀਂ ਆਖਿਆ, ਗਊ ਵਾਸਤੇ ਕੁਰਬਾਨੀ ਆਖਿਆ ਹੈ। ਮੱਝਾਂ ਨਹੀਂ ਮਰਦੀਆਂ! ਮੱਝਾਂ ਵੀ ਮਾਰੀਆਂ ਜਾਂਦੀਆਂ ਹਨ। ਇਸ ਤੋਂ ਬਾਅਦ ਫਿਰ, ਕਿਉਂਕਿ ਜਿਸ ਤਰ੍ਹਾਂ ਆਦਮੀ ਦਾ ਮਨ ਬਣਿਆ ਹੁੰਦੈ, ਜਿਸ ਤਰ੍ਹਾਂ ਅੰਗਰੇਜ਼ੀ ਵਿਚ ਕਹਿੰਦੇ ਹਨ 'ਐਜੂਕੇਟ' ਕਰਨਾ ਆਦਮੀ ਨੂੰ ਸਿਖਾ ਦੇਣਾ। ਥੋੜ੍ਹੇ ਜਿਹੇ ਸਾਲ ਹੋਏ ਹਨ, ਉਦੋਂ ਇਹ ਬੜੀ ਗੱਲ ਚੱਲੀ ਸੀ ਕਿ ਚੀਨ ਵਾਲੇ ਜਿਹੜੇ ਹਨ, ਉਹ ਆਦਮੀ ਦਾ 'ਬਰੇਨ ਵਾਸ਼' ਕਰ ਦੇਂਦੇ ਹਨ। ਭਾਵ ਦਿਮਾਗ ਨੂੰ ਧੋ ਦੇਣਾ, ਉਹਨੂੰ ਆਪਣੇ ਰੰਗ ਵਿਚ ਢਾਲ ਦੇਣਾ। ਜਦੋਂ ਇਹ ਕੰਮ ਹੋਇਆ ਹੋਵੇ ਨ, ਫੇਰ....ਇਉਂ ਹੋ ਜਾਂਦੈ ਜਿਵੇਂ ਆਦਮੀ ਪਹਾੜ ਵਿਚ, ਜਾਂ ਕਿਸੇ ਨਵੇਂ ਰਸਤੇ ਤੇ ਤੁਰਿਆ ਜਾਂਦਾ ਹੋਵੇ ਰਾਤ ਨੂੰ, ਜਿਸ ਵੇਲੇ ਸੂਰਜ ਦਾ ਚੜ੍ਹਣ ਦਾ ਵੇਲਾ ਹੁੰਦੈ ਸਮਝਦੈ ਕਿ ਮੈਂ ਲਹਿੰਦੇ ਨੂੰ ਤੁਰਿਆ ਜਾਂਦਾ ਹਾਂ ਤੇ ਜਾਂਦਾ ਹੁੰਦਾ ਹੈ ਚੜ੍ਹਦੇ ਨੂੰ। ਜਦੋਂ ਉਸਦੇ ਸਾਹਮਣੇ ਵਾਲੇ ਪਾਸਿਓਂ ਸੂਰਜ ਚੜ੍ਹਦਾ ਹੈ, ਤੇ ਉਹ ਇਹ ਵੇਖਦਾ ਹੈ ਕਿ ਸੂਰਜ ਲਹਿੰਦੇ ਵਾਲੇ ਪਾਸਿਓਂ ਚੜ੍ਹ ਰਿਹਾ ਹੈ। ਏਨਾ ਪੱਕਾ ਹੋ ਜਾਂਦੈ ਉਹ ਆਦਮੀ, ਤੇ ਉਹਦਾ ਦਿਮਾਗ ਚਕਰਾ ਜਾਂਦੈ ਕਿ ਸੂਰਜ ਲਹਿੰਦੇ ਵਾਲੇ ਪਾਸਿਉਂ ਚੜ੍ਹ ਰਿਹਾ ਹੈ। ਇਹ ਪਾਸਾ ਤੇ ਲਹਿੰਦਾ ਹੈ। ਏਸੇ ਤਰ੍ਹਾਂ ਹੀ ਜਦੋਂ ਆਦਮੀ ਨੂੰ ਇਸ ਤਰ੍ਹਾਂ ਦੀ ਪੜ੍ਹਾਈ ਜਾਂ ਸੇਧ ਮਿਲ ਜਾਂਦੀ ਹੈ। ਉਹ ਫਿਰ ਉਸੇ ਨੂੰ ਸੇਧ ਸਮਝਦਾ ਹੈ।



# ਅਗਿਆਨਤਾ ਕਾਰਨ ਗਲਤ ਧਾਰਨਾ

ਇਕ ਮਸ਼ਹੂਰ ਗੱਲ ਹੈ ਜਿਹੜੇ ਸੱਜਨ ਟੇਢੀਆਂ ਪੱਗਾਂ ਬੰਨ੍ਹਦੇ ਹਨ, ਉਹ ਨਾਮਧਾਰੀ ਸਿੱਖਾਂ ਨੂੰ ਆਖਣਗੇ ਪੁੱਠੀਆਂ ਪੱਗਾਂ ਵਾਲੇ ਹਨ। ਉਹਨਾਂ ਕਦੇ ਨਹੀਂ ਸੋਚਿਆ ਗੁਰੂ ਨਾਨਕ ਜਾਂ ਗੁਰੂ ਗੋਬਿੰਦ ਸਿੰਘ ਤੱਕ, ਸਾਡੀ ਤੇ ਗੱਲ ਛੱਡ ਲਉ, ਸਾਰੀਆਂ ਪੱਗਾਂ ਇਸ ਤਰ੍ਹਾਂ ਦੀਆਂ ਸਨ ਅਸੀਂ ਉਹਨਾਂ ਦੀਆਂ ਪੱਗਾਂ ਨੂੰ ਪੁੱਠੀਆਂ ਕਹਿੰਦੇ ਹਾਂ। ਕਿਉਂਕਿ ਇਸ ਤਰ੍ਹਾਂ 'ਐਜੂਕੇਟ' (Educate) ਕਰ ਦਿੱਤਾ ਗਿਆ ਹੈ।

ਗੱਲਾਂ ਚੋਂ ਗੱਲਾਂ ਯਾਦ ਆਉਂਦੀਆਂ ਹਨ। ਮੈਨੂੰ ਮਾਸਟਰ ਅਮਰੀਕ ਸਿੰਘ ਹੁਰਾਂ ਨੇ ਦੱਸਿਆ ਕਿ ਇਕ ਵਾਰਤਾ ਰੇਡੀਓ ਉੱਤੇ ਸ਼ਮਸ਼ੇਰ ਸਿੰਘ ਅਸ਼ੋਕ ਨੇ ਕੀਤੀ। ਉਹਨਾਂ ਨੇ ਇਹ ਗੱਲ ਆਖੀ ਕਿ ਅਸਲ ਪੱਗ ਜਿਹੜੀ ਹੈ, ਉਹਨਾਂ ਨੇ ਇਕ ਭੂਮਿਕਾ ਲਿਖੀ ਹੈ, ਮਹਾਨ ਕੋਸ਼ ਦੀ। ਉਹਦੇ 'ਚ ਭਾਈ ਕਾਨ੍ਹ ਸਿੰਘ ਹੁਰਾਂ ਦੀ ਇਕ ਤਸਵੀਰ ਹੈ ਸਿਧਾ, (ਮੇਰੇ ਵਰਗਾ) ਦਸਤਾਰਾ ਸਜਾਇਆ ਹੈ, ਥੱਲੇ ਲਿਖਿਐ- ਭਾਈ ਸਾਹਿਬ ਗੁਰਮੁਖੀ ਦਸਤਾਰ 'ਚ! ਉਹਨਾਂ ਨੇ ਰੇਡੀਓ ਵਾਰਤਾ ਤੇ ਦੱਸਿਆ ਕਿ ਅਸਲ ਵਿਚ ਸਿੱਧੀ ਪੱਗ ਇਹ ਹੈ ਹਾਲਾਂਕਿ ਆਪ ਉਹ ਟੇਢੀ ਪੱਗ ਬੰਨ੍ਹਦੇ ਹਨ। ਜਿਹੜੀ ਇਹ ਟੇਢੀ ਪੱਗ ਹੈ ਨ, ਇਹ ਅੰਗ੍ਰੇਜ਼ ਦੀ ਦੇਣ ਹੈ। ਇਹਦਾ ਨਾਂ ਠੋਕਵੀਂ ਪੱਗ ਸੀ, ਇਸ ਤਰ੍ਹਾਂ ਦੇ ਕੁਛ ਸ਼ਬਦ ਹਨ, ਮੈਨੂੰ ਪੂਰੇ ਨਹੀਂ ਯਾਦ।

ਸੋ ਮਤਲਬ ਇਹ ਹੈ ਕਿ ਜਿਹੜੀ ਆਦਮੀ ਨੂੰ ਸੋਧ ਮਿਲ ਗਈ ਹੈ ਉਹਦੇ ਮੁਤਾਬਿਕ ਹੀ ਉਸਨੇ ਆਖੀ ਜਾਣਾ ਹੈ। ਏਸੇ ਤਰ੍ਹਾਂ ਹੀ ਜਿਹੜਾ ਖੋਟਿਆਂ ਵਿਖੇ ਵਿਆਹਵਾਂ ਦਾ ਸੌ ਸਾਲਾ ਸਮਾਰੋਹ ਕੀਤਾ ਗਿਆ, ਉਥੇ ੧੫-੧੬ ਅਖਬਾਰਾਂ ਦੇ ਨੁਮਾਇੰਦੇ ਸਨ, ਜਿੰਨ੍ਹਾਂ ਨੇ ਆਖਿਆ- ਸਾਨੂੰ ਵਕਤ ਚਾਹੀਦੈ। ਹਾਲਾਂਕਿ ਦੀਵਾਨ ਵਿਚ ਮੈਂ ਇਹ ਗੱਲ ਦੱਸ ਦਿੱਤੀ ਸੀ ਕਿ ਵਖੇਵਾਂ ਹਰ ਥਾਂ ਹੁੰਦਾ ਹੈ, ਇਸ ਤਰ੍ਹਾਂ ਦਾ। ਤੁਹਾਨੂੰ ਪਤੈ ਕਿ ਅਖਬਾਰਾਂ ਵਾਲੇ ਬੜੇ ਚੰਗੇ ਪੁਰਸ਼ ਹੁੰਦੇ ਹਨ, ਸੁਆਲ-ਜਵਾਬ ਉਹ ਕਿਸ ਤਰ੍ਹਾਂ ਦੇ ਸਿੱਧੇ-ਸਿੱਧੇ ਕਰਦੇ ਹਨ। ਉਹ ਸਾਰੇ ਇਕੱਠੇ ਹੋਏ ਤੇ ਮੈਨੂੰ ਇਹੋ ਗੱਲ ਪੁੱਛਣੀ ਸ਼ੁਰੂ ਕਰ ਦਿੱਤੀ ਕਿ ਤੁਸਾਂ ਮਜ਼ਬੀ ਸਿੰਘ ਦਾ ਅਨੰਦ ਕਾਰਜ ਵਖਰਾ ਕਿਉਂ ਕੀਤਾ? ਜਿੰਨ੍ਹਾਂ ਵਿਚੋਂ ਇਕ ਸਿਖ ਨੁਮਾਇੰਦਾ ਵੀ ਸੀ। ਮੈਨੂੰ ਉਹਨਾਂ ਦਾ ਨਾਂ ਤੇ ਨਹੀਂ ਯਾਦ, ਪ੍ਰਦੀਪ ਅਖਬਾਰ ਦੇ ਨੁਮਾਇੰਦੇ ਸਨ ਉਹ-ਜਲੰਧਰ ਵਿਚੋਂ। ਉਹਨਾਂ ਨੇ ਮੈਨੂੰ ਪੁੱਛਿਆ ਕਿ ਤੁਸਾਂ ਇਸ ਤਰ੍ਹਾਂ ਕਿਉਂ ਕੀਤਾ ਹੈ? ਪਹਿਲੋਂ ਰਤਨ ਚੰਦ ਜੀ ਨੇ ਇਹ ਵੱਖਰਾ ਸਵਾਲ ਕੀਤਾ। ਮੈਂ ਉਹਨਾਂ ਨੂੰ ਆਖਿਆ, ਤੁਹਾਨੂੰ ਆਪਣੇ ਇਤਿਹਾਸ ਬਾਰੇ ਜਾਣਕਾਰੀ ਹੈ ਕਿ ਨਹੀਂ? ਭਗਵਾਨ ਕ੍ਰਿਸ਼ਨ ਦਾ ਜਿਸ ਵੇਲੇ ਕਾਲ ਯਮਨ ਦੇ ਨਾਲ ਯੁੱਧ ਹੋਇਆ, ਉਹਨਾਂ ਨੇ ਕਾਲ ਯਮਨ ਨੂੰ ਸ਼ਸਤਰਾਂ ਤੋਂ ਹੀਣ ਕਰ ਦਿੱਤਾ, ਤੇ ਫੇਰ ਇਹ ਸੋਚਿਆ ਕਿ ਹੁਣ ਇਹਦੇ

ਨਾਲ ਸ਼ਸਤਰਾਂ ਨਾਲ ਯੁੱਧ ਨਹੀਂ ਕਰਨਾ ਕਿਉਂਕਿ ਸ਼ਸਤਰਹੀਣ ਹੋ ਗਿਆ ਹੈ। ਮੁਸ਼ਟ ਯੁੱਧ ਇਸ ਨਾਲ ਇਸ ਵਾਸਤੇ ਨਹੀਂ ਕਰਨਾ ਕਿ ਮੇਰਾ ਸਾਰਾ ਸਰੀਰ ਅਪਵਿੱਤਰ ਹੋ ਜਾਏਗਾ।

***ਹਮਰੇ ਸਭ ਹੀ ਤਨ ਕੋ ਅਪਵਿਤ੍ਰ ਕਰੈ ਹੈ।।***

ਇਹ ਦੱਸੋ, ਜਿਸ ਭਗਵਾਨ ਦਾ ਨਾਂ ਲਿਆਂ ਸਾਰੀ ਦੁਨੀਆਂ ਦੇ ਪਾਪ ਕੱਟੇ ਜਾਂਦੇ ਹਨ, ਪਵਿਤਰਤਾ ਆ ਜਾਂਦੀ ਹੈ, ਪਰ ਮਰਯਾਦਾ ਵਿਚ ਆ ਕੇ ਦੇਹ ਰੂਪ ਵਿਚ ਆ ਕੇ, ਉਹ ਇਹ ਗੱਲ ਕਹਿੰਦਾ ਹੈ ਕਿ "ਮੈਂ ਇਹਦੇ ਨਾਲ ਲੱਗ ਗਿਆ ਤੇ ਅਪਵਿੱਤਰ ਹੋ ਜਾਵਾਂਗਾ।" ਇਹ ਸੋਚਕੇ ਫਿਰ ਉਹ ਉਸਦੇ ਅੱਗੇ ਦੌੜ ਉੱਠੇ ਕਿ ਮੁਚਕੰਦ ਰਿਖੀ ਪੁਰਾਣੀ ਕੰਦਰਾ ਵਿਚ ਸੁੱਤਾ ਪਿਆ ਸੀ। ਉਹਨੂੰ ਮੈਂ ਉਠਾਵਾਂਗਾ ਜਾ ਕੇ ਤੇ ਉਹਦੇ ਕੋਲੋਂ ਇਹਨੂੰ ਭਸਮ ਕਰਵਾਵਾਂਗਾ। ਉਹ ਮੁਚਕੰਦ ਰਿਖੀ ਜਾ ਕੇ ਜਗਾਇਆ, ਉਹਦੇ ਪਿਛਲੇ ਪਾਸੇ ਭਗਵਾਨ ਹੋ ਗਏ। ਸਾਹਮਣੇ ਉਹ ਆਇਆ ਕਾਲਯਮਨ, ਤੇ ਭਸਮ ਹੋ ਗਿਆ। ਮੈਂ ਆਖਿਆ, ਤੁਸੀਂ ਇਹ ਪੜ੍ਹਿਆ ਹੈ, ਕਿ ਨਹੀਂ? ਅਖੇ, 'ਨਹੀਂ? ਮੈਂ ਆਖਿਆ, "ਫਿਰ ਤੁਸੀਂ ਅਪਣਾ ਇਤਿਹਾਸ ਵਾਚੋ! ਇਤਿਹਾਸ ਪੜ੍ਹੋਗੇ ਤੇ ਤੁਹਾਨੂੰ ਜਰੂਰ ਲੱਭੇਗਾ। ਜੇ ਤੁਸੀਂ ਇਸਾਈਆਂ ਦੇ, ਜਰਮਨੀ ਦੇ, ਵਲੈਤ ਦੇ, ਰੂਸ ਦੇ, ਬਾਹਰ ਦੇ ਇਤਿਹਾਸ ਪੜ੍ਹੋਗੇ,ਉਹਨਾਂ ਵਿੱਚੋਂ ਤੁਹਾਨੂੰ ਇਹੋ ਹੀ ਗੱਲ ਲੱਭੇਗੀ, ਜਿਹੜੀ ਤੁਸੀਂ ਕਹਿੰਦੇ ਹੋ।"

ਇਹ ਮੈਂ ਸਾਰੇ ਨੌਜਵਾਨਾਂ ਨੂੰ ਆਖਾਂਗਾ ਕਿ ਜਿਹੜਾ "ਗੁਰੂ ਗੋਬਿੰਦ ਸਿੰਘ ਤੇ ਛੂਤਛਾਤ" ਲੇਖ ਪੰਡਿਤ ਜੀ ਦਾ ਗੁਰੂ ਗੋਬਿੰਦ ਸਿੰਘ ਜੀ ਦੇ ੩੦੦ ਸਾਲਾ ਦਿਨ ਦੇ ਉੱਤੇ ਸਤਿਜੁਗ ਅੰਕ 'ਚ ਨਿਕਲਿਆ ਹੈ, ਉਹ ਤੁਸੀਂ ਜਰੂਰ ਪੜ੍ਹੋ ਕਿ ਸਾਡਾ ਸਿੱਖ ਇਤਿਹਾਸ ਕੀ ਗੱਲ ਕਹਿੰਦਾ ਹੈ ਤੇ ਅਸੀਂ ਅੰਗਰੇਜ ਦੇ ਪਿੱਛੇ ਲੱਗ ਕੇ ਕਿੱਥੇ ਕੁ ਪਹੁੰਚ ਗਏ ਹਾਂ।

***ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।।*** ਕਈ ਆਂਹਦੇ ਨੇ। ਪਰ ਅਸੀਂ ਦੇਹਧਾਰੀ ਨੂੰ ਗੁਰੂ ਮੰਨਦੇ ਹਾਂ। ਸਾਨੂੰ ਆਪਣੇ ਦੇਹਧਾਰੀ ਸਤਿਗੁਰੂ ਸਹਿਬਾਨ, ਗੁਰੂ ਨਾਨਕ ਤੋਂ ਲੱਗ ਕੇ ਗੁਰੂ ਗੋਬਿੰਦ ਸਿੰਘ ਤੱਕ ਦੇ ਸਾਰੇ ਗੁਰਦੁਆਰਿਆਂ ਵਿਚ ਕਦੇ-ਕਿਸੇ ਦਿਵਾਨ ਲਾਉਣ ਦੀ ਇਜ਼ਾਜ਼ਤ ਨਹੀਂ ਮਿਲੀ। ਜਿੰਨ੍ਹਾਂ ਨੇ ਕਬਜ਼ਾ ਕੀਤਾ ਹੈ, ਉਹ ਕਹਿੰਦੇ ਹਨ ਤੁਸੀਂ ਨਹੀਂ ਦਿਵਾਨ ਲਾ ਸਕਦੇ। ਕੀ ਉਥੇ ਅਸੀਂ ਮਾਣਸ ਨਹੀਂ ਰਹਿ ਜਾਂਦੇ? ਸਿੱਖੀ ਦੀ ਗੱਲ ਤੇ ਵੱਖਰੀ ਹੈ। ਪਰ ਜਦੋਂ ਕਦੇ ਉਹਨਾਂ ਨੂੰ ਪ੍ਰਮਾਣ ਦੀ ਲੋੜ ਪਏ ਤਾਂ ਮਾਸਟਰ ਤਾਰਾ ਸਿੰਘ ਹੁਰੀਂ ਜਾਂ ਸਿਆਣੇ-ਸਿਆਣੇ ਸਿੱਖ ਲੀਡਰ ਜੋ ਹਨ ਉਹਨਾਂ ਦੇ ਤੁਸੀਂ ਲੇਖ ਪੜ੍ਹੋ। ਉਹਨਾਂ ਦੇ ਕਹਿਣ ਅਨੁਸਾਰ "ਜੇ ਬਾਬਾ ਰਾਮ ਸਿੰਘ ਐਸ ਤੋਂ ਐਸ ਸਮੇਂ ਦੇ ਵਿਚ ਨਾ ਹੁੰਦੇ ਤੇ ਇਹ ਅੱਜ ਦੀ ਸਿੱਖੀ ਨਹੀਂ ਸੀ ਦਿਸ ਸਕਦੀ।" ਜੇ ਉਹ ਇਹ ਮੰਨਦੇ ਹਨ ਕਿ ਅੱਜ ਦੀ ਸਿੱਖੀ ਗੁਰੂ ਰਾਮ ਸਿੰਘ ਦੇ ਕਾਰਨ ਹੈ ਤੇ ਫਿਰ ਸਾਡੀ, ਚਲੋ ਸਾਰੀ ਨਹੀਂ ਤੇ ਕੁਝ ਨ ਕੁਝ ਤੇ ਗੱਲ ਮੰਨ ਲਈ ਜਾਵੇ। ਸਾਨੂੰ ਅਪਣੇ ਗੁਰਦੁਆਰਿਆਂ 'ਚ ਦਿਵਾਨ ਤੇ ਲਾ ਲੈਣ ਦਿਆ ਕਰਨ। ਲੇਕਿਨ ਇਹ ਚੀਜ਼ ਨਹੀਂ ਹੋ ਰਹੀ। ਉਹਦਾ ਕਾਰਣ ਇੱਕੋ ਹੀ ਹੈ ਕਿ ਸਾਡਾ ਇਤਿਹਾਸ ਉਸਨੂੰ ਵਿਗਾੜਿਆ ਗਿਆ ਹੈ। ਉਸ ਅਨੁਸਾਰ ਜਿਹੜੇ ਵੀ ਬੰਦੇ ਚੱਲਣਗੇ ਉਹ ਫਿਰ ਉਹਦੇ ਮੁਤਾਬਿਕ ਚੱਲਣਗੇ।

ਕਈ ਘਟਨਾਵਾਂ ਇਸ ਤਰ੍ਹਾਂ ਦੀਆਂ ਹਨ। ਮੈਂ ਤੁਹਾਨੂੰ ਇਕ ਜ਼ਿਕਰ ਕਰਦਾ ਹਾਂ ਕਿ ਪਟਨੇ ਸਾਹਿਬ ਦਿਵਾਨ ਲੱਗਾ ਹੋਇਆ ਸੀ, ਆਲਮ ਜੀ ਦਾ। ਕਈ ਦਿਨ ਦਿਵਾਨ ਲੱਗਾ। ਇਕ ਦਿਨ ਉਹਨਾਂ ਨੇ ਦਿਵਾਨ ਵਿਚ ਇਕ ਕਬਿੱਤ ਸੁਣਾਇਆ ਨਾਲ ਹੀ ਉਹਨਾਂ ਨੇ ਆਖਿਆ ਕਿ ਇਹ ਕਬਿੱਤ ਗੁਰਬਾਣੀ ਦਾ ਕਬਿੱਤ ਨਹੀਂ, ਇਹ ਬਾਹਰ ਦਾ ਕਬਿੱਤ ਹੈ। ਤੇ ਜਿਨ੍ਹਾਂ ਨੂੰ ਇਹ ਨਰਾਜ਼ਗੀ ਸੀ ਏਥੇ ਕਿਉਂ ਕੂਕੇ ਦਿਵਾਨ ਲਾਈ ਜਾਂਦੇ ਹਨ, ਉਹਨਾਂ ਚੋਂ ਇਕ ਸਿੱਖ ਨੇ ਉੱਠਕੇ ਆਖਿਆ, 'ਬਾਹਰਲੀ ਬਾਣੀ ਏਥੇ ਨਹੀਂ ਪੜ੍ਹੀ ਜਾਏਗੀ।' ਆਲਮ ਜੀ ਨੇ ਆਖਿਆ,

*"ਅੱਗੇ ਤੇ ਨਹੀਂ ਤੁਸੀਂ ਪੜ੍ਹਦੇ?"*

*ਉਹਨਾਂ ਆਖਿਆ– ਨਹੀਂ ਪੜ੍ਹਦੇ।"*

*ਆਲਮ ਹੁਰਾਂ ਫੇਰ ਆਖਿਆ– 'ਚੰਗੀ ਤਰ੍ਹਾਂ ਸੋਚ ਲਓ।'*

*ਉਹਨਾਂ ਆਖਿਆ, 'ਸੋਚਿਆ ਹੈ, ਚੰਗੀ ਤਰ੍ਹਾਂ, ਨਹੀਂ ਪੜ੍ਹਦੇ।'*

ਆਲਮ ਜੀ ਨੇ ਪੁੱਛਿਆ ਕਿ–

"ਆਗਿਆ ਭਈ ਅਕਾਲ ਕੀ.....", ਕਿਹੜੇ ਗ੍ਰੰਥ ਸਾਹਿਬ 'ਚ ਲਿਖਿਆ ਹੈ?"

ਉਹਨੇ ਆਖਿਆ, "ਗ੍ਰੰਥ ਸਾਹਿਬ 'ਚ ਲਿਖਿਆ ਹੈ।"

ਯਾਨੀ...ਇਹ....ਏਨੀਂ ਅਗਿਆਨਤਾ ਵਧਾ ਦਿੱਤੀ ਗਈ ਹੈ, ਉਹਨਾਂ ਬੰਦਿਆਂ ਵੱਲੋਂ, ਜਿੰਨਾਂ ਨੇ ਅਪਣੇ ਪਿੱਛੇ ਅੰਗਰੇਜ਼ ਦੇ ਰਾਹੀਂ ਸਾਨੂੰ ਲਾਇਆ। ਉਹਨਾਂ ਨੇ ਦ੍ਰਿੜ ਕਰਾ ਦਿੱਤਾ ਹੈ, "ਆਗਿਆ ਭਈ ਅਕਾਲ ਕੀ....।" ਗ੍ਰੰਥ ਸਾਹਿਬ 'ਚ ਲਿਖਿਆ ਹੈ।

ਹੁਣ ਵੀ ਕਦੇ-ਕਦੇ ਕੋਈ-ਕੋਈ ਸੱਜਣ ਆਣਕੇ ਪੁੱਛਦੇ ਨੇ– ਜੀ ! ਜਦੋਂ ਇਹ ਗ੍ਰੰਥ ਸਾਹਿਬ 'ਚ ਲਿਖਿਆ ਹੈ, ਫਿਰ ਤੁਸੀਂ ਕਿਉਂ ਨਹੀਂ ਇਹ ਪੜ੍ਹਦੇ?

ਉਸਨੂੰ ਆਲਮ ਜੀ ਨੇ ਆਖਿਆ– ਚੰਗਾ, ਜੇ ਗ੍ਰੰਥ ਸਾਹਿਬ 'ਚ ਲਿਖਿਆ ਹੈ ਤੇ ਚੱਲਕੇ ਵਖਾ ਫਿਰ ਕਿੱਥੇ! ਉਥੇ ਦੋ ਗ੍ਰੰਥ ਸਾਹਿਬਾਂ ਦੇ, ਦਸਮ ਤੇ ਆਦਿ ਦੇ ਪ੍ਰਕਾਸ਼ ਹੁੰਦੇ ਨੇ।

ਉਹ ਸਿੱਖ ਉੱਠਕੇ, ਸਾਧ ਸੰਗਤ ਜੀ, ਵਖਾਉਣ ਵਾਸਤੇ ਤੁਰ ਪਿਆ ਕਿ ਮੈਂ ਲੱਭਕੇ ਵਖਾਵਾਂ। ਉਹਨਾਂ ਦਿਨਾਂ ਚ ਓਥੇ ਸੰਤ ਮਾਨ ਸਿੰਘ ਜੀ ਗ੍ਰੰਥੀ ਸਨ, ਉਧਰਲੇ ਬਿਹਾਰ ਦੇ ਹੀ। ਉਹਨਾਂ ਨੂੰ ਪਤਾ ਸੀ ਕਿ ਗ੍ਰੰਥ ਸਾਹਿਬ ਚ ਲਿਖਿਆ ਨਹੀਂ ਤੇ ਅਸੀਂ ਉਂਜ ਹੀ ਦੱਸਿਆ ਹੈ। ਉਹਨਾਂ ਨੇ ਫੜਕੇ, ਕੁੜਤਿਓਂ ਖਿੱਚਕੇ, ਉਹਨੂੰ ਬਹਾ ਲਿਆ ਕਿ ਰਹਿਣ ਦੇ। ਇਸ ਗੱਲ ਚ ਆਪਾਂ ਗਲਤ ਹੋ ਜਾਵਾਂਗੇ, ਓਥੇ ਕਿਤੇ ਨਹੀਂ ਲਿਖਿਆ।

ਅਸੀਂ ਇਹ ਵੇਖਦੇ ਹਾਂ ਕਿ ਸਾਡੇ ਉੱਤੇ ਚੰਗੇ ਅਸਰ ਬਹੁਤ ਘਟ ਹਨ, ਮਾੜੇ ਬੜੇ ਜ਼ਿਆਦਾ ਹੁੰਦੇ ਜਾਂਦੇ ਹਨ। ਸਮੇਂ ਦਾ ਇਹ ਪ੍ਰਭਾਵ ਹੈ।

ਮੈਂ ਗੱਲ ਕਹਿ ਰਿਹਾ ਸਾਂ ਕਿ ਉਸ ਸਰਦਾਰ ਨੁਮਾਇੰਦੇ ਨੇ ਆਖਿਆ– ਕਿ ਜਦੋਂ ਪੰਜਾਂ ਪਿਆਰਿਆਂ ਨੂੰ, ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾ ਦਿਤਾ, ਉਸ ਵੇਲੇ ਜਾਤੀ-ਭੇਦ ਛੱਡਕੇ, ਤੇ ਫਿਰ ਤੁਸੀਂ ਕਿਉਂ...ਵਿਆਹ ਵੱਖਰਾ ਕੀਤਾ ਹੈ?

ਮੈਂ ਉਹਨਾਂ ਨੂੰ ਪੁੱਛਿਆ, "ਤੁਸੀਂ ਇਹ ਦੱਸੋ, ਉਹਨਾਂ ਪੰਜਾਂ ਪਿਆਰਿਆਂ ਚ ਕੋਈ ਮਜ਼੍ਹਬੀ ਜਾਂ ਰਵਿਦਾਸੀਆ ਸਿੰਘ ਹੈਗਾ ਸੀ?"

ਉਹ ਆਖਣ ਲੱਗੇ, 'ਇਹ ਮੈਨੂੰ ਪਤਾ ਨਹੀਂ।' ਮੈਂ ਆਖਿਆ, 'ਤੁਸੀਂ ਪਤਾ ਕਰਕੇ ਤੇ ਫੇਰ ਦੱਸ ਦਿਆ ਜੇ।" ਉਹ ਅੱਜ ਤੱਕ ਪਤਾ ਕਰਕੇ ਦੱਸਦੇ ਹਨ! ਮੁੜਕੇ ਨਹੀਂ ਉਹ ਮੈਨੂੰ ਦੱਸਣ ਆਏ। ਕਿਉਂਕਿ ਇਹ ਚੀਜ਼ ਹੈ ਹੀ ਨਹੀਂ। ਜਿਹੜੀ ਚੀਜ਼ ਸਤਿਗੁਰਾਂ ਨੇ ਨਹੀਂ ਕੀਤੀ। ਇਹ ਠੀਕ ਹੈ ਸਤਿਗੁਰਾਂ ਨੇ ਮਾਈਆਂ ਨੂੰ ਬਰਾਬਰਤਾ ਦਿੱਤੀ ਹੈ। ਲੇਕਿਨ ਇਹ ਕਾਇਦੇ ਦੇ ਮੁਤਾਬਿਕ ਬਰਾਬਰਤਾ ਦਿੱਤੀ ਹੈ। ਉਸ ਕਾਇਦੇ ਤੋਂ ਬਾਹਰ ਬਰਾਬਰਤਾ ਨਹੀਂ ਦਿੱਤੀ ਜਾ ਸਕਦੀ। ਕਿਉਂਕਿ ਅਕਾਲ ਪੁਰਖ ਨੇ ਰਚਨਾਂ ਹੀ ਐਸੀ ਰਚ ਦਿੱਤੀ ਹੈ।

ਸੋ ਉਹਨਾਂ ਨੂੰ ਮੈਂ ਆਖਿਆ– ਇਹ ਗੱਲ ਤੁਹਾਡੀ ਗਲਤ ਹੈ! ਤੁਸੀਂ ਪਤਾ ਕਰਕੇ ਸਾਨੂੰ ਦੱਸ ਦਿਓ! ਸਾਡੀ ਕੋਈ ਜ਼ਿਦ ਨਹੀਂ। ਜੇ ਇਸ ਤਰ੍ਹਾਂ ਦੀ ਗੱਲ ਹੋਵੇਗੀ, ਅਸੀਂ ਮੰਨ ਲਵਾਂਗੇ। ਇਤਿਹਾਸ ਚੋਂ ਲੱਭਕੇ ਦੱਸ ਦਿਉ।



# ਸਿੱਖੀ ਵਲ ਤਗੜੇ ਹੋ ਕੇ ਉੱਦਮ ਕਰੋ

ਅੱਜ ਤੁਸਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ 'ਚ ਸੁਣਿਆ ਕਿ ਸੰਤ ਫੂਲਾ ਸਿੰਘ, ਸੇਠ ਤ੍ਰਿਲੋਕ ਸਿੰਘ ਹੁਰਾਂ ਦੇ ਜਿਹੜੇ ਪਿਤਾ ਸਨ ਉਨ੍ਹਾਂ ਦੀ ਕੈਸੀ ਜ਼ਿੰਦਗੀ ਸੀ। ਸਤਿਗੁਰਾਂ ਨੇ ਹੁਕਮ ਦਿੱਤਾ ਹੈ ਕਿ ਸਾਡੀ ਵੀ ਉਸ ਤਰ੍ਹਾਂ ਦੀ ਜ਼ਿੰਦਗੀ ਬਣੇ ਤਾਕਿ ਸਾਡੀ ਜੀਵਨ ਯਾਤਰਾ ਸਫਲ ਹੋਵੇ ਤੁਸੀਂ ਇਹ ਵੇਖ ਲਉ ਕਿ ਉਨ੍ਹਾਂ 'ਚ ਕੀ ਗੁਣ ਸੀ, ਹੱਥ ਪੈਰ ਸਾਡੇ ਵਰਗੇ ਹੀ ਸਨ ਉਨ੍ਹਾਂ ਦੇ ਵੀ, ਪਰ ਉਨ੍ਹਾਂ ਦੀ ਸਿਖਿਆ ਆਪਣੇ ਪੁਤਰਾਂ ਨੂੰ ਇਸ ਤਰ੍ਹਾਂ ਦੀ ਸੀ, ਸੇਠ ਤ੍ਰਿਲੋਕ ਸਿੰਘ ਦੱਸਦੇ ਹੁੰਦੇ ਨੇ ਕਿ ਚਕਰਵਰਤੀ ਉਨ੍ਹਾਂ ਦੇ ਘਰ ਆਉਂਦਾ ਸੀ। ਉਹ ਸਤਿਗੁਰਾਂ ਵਲੋਂ ਜ਼ਰਾ ਠੀਕ ਨਹੀਂ ਸੀ, ਸੁਹੇਲ ਸਿੰਘ ਧੀਰ ਨਾਲ ਬੜੀ ਉਹਦੀ ਗਲ-ਬਾਤ ਸੀ। ਉਨ੍ਹਾਂ (ਸੰਤ ਫੂਲਾ ਸਿੰਘ ਹੁਰਾਂ) ਆਖਣਾ, "ਤੁਸੀਂ ਸਾਧਾਂ ਸੰਤਾਂ ਨਾਲ ਜਿਹੜੀ ਇਸ ਤਰ੍ਹਾਂ ਦੀ ਗਲਬਾਤ ਰਖਦੇ ਹੋ ਕੱਲ ਨੂੰ ਸਤਿਗੁਰਾਂ ਵਲੋਂ ਜੇ ਉਹ ਪਿਛਾਂਹ ਹੋ ਜਾਣ ਫੇਰ ਤੁਸੀਂ ਛਡ ਨਹੀਂ ਸਕਣਾ ਉਹਨਾਂ ਨੂੰ।" ਤੁਸੀਂ ਪਹਿਲੋਂ ਹੀ ਧਿਆਨ ਰੱਖਿਆ ਕਰੋ ਏਸ ਗਲ ਦਾ ਕਿ ਲਾਂਭੇ ਨਾ ਜਾਇਆ ਜਾਵੇ। ਜਿਹੜਾ ਤਾਂਗੇ ਵਾਲਾ ਘੋੜਾ ਹੁੰਦਾ ਹੈ, ਏਥੇ ਤੇ ਹੁਣ ਤਾਂਗੇ ਬੜੇ ਘਟ ਗਏ ਨੇ ਉਸਨੂੰ ਖੋਪੇ ਲਾਏ ਹੁੰਦੇ ਨੇ। ਐਸ ਤਰ੍ਹਾਂ ਲਾਏ ਹੁੰਦੇ ਨੇ ਕਿ ਨਾ ਇਧਰ (ਖੱਬੇ) ਵੇਖੇ ਨਾ ਏਧਰ (ਸੱਜੇ) ਵੇਖੇ, ਸਿੱਧਾ ਤੁਰਿਆ ਜਾਵੇ। ਸੋ ਤੁਸੀਂ ਵੀ ਸਤਿਗੁਰਾਂ ਦੇ ਬਚਨਾਂ ਤੇ ਸਿੱਧੇ ਤੁਰੋ, ਤਗੜੇ ਹੋ ਕੇ।

ਮੈਂ ਘਰ ਵਾਲਿਆਂ ਨੂੰ ਆਖਿਆ ਹੈ, ਬੱਚਿਆਂ ਨੂੰ, ਇਨ੍ਹਾਂ ਨੇ ਮੰਨਿਆ ਹੈ ਕਿ ਜਿਹੜੇ ਰੋਮਾਂ ਦੀ ਬੇਅਦਬੀ ਕਰਦੇ ਨੇ ਅੱਗੋਂ ਤੋਂ ਨਹੀਂ ਕਰਨਗੇ। ਬਾਕੀ ਵੀ ਸਾਰੀ ਸਾਧ-ਸੰਗਤ ਏਸ ਗਲ ਤੇ ਬਲ ਦੇਣ ਕਿ ਜੇ ਕੋਈ ਬੱਚਾ ਤੁਰਿਆ-ਤੁਰਿਆ ਜਾਂਦਾ ਮਿਲਦਾ ਹੈ, ਉਹਨੂੰ ਪ੍ਰੇਮ ਪਿਆਰ ਨਾਲ, ਕਹੋ ਕਿ ਤੂੰ ਦਾੜੀ ਨਹੀਂ ਮੁੰਨਣੀ ਅਗਾਂਹ ਤੋਂ। ਬੱਚੇ ਮੰਨ ਜਾਂਦੇ ਨੇ। ਪਰ ਵੱਡੇ ਇਸ ਪਾਸੇ ਧਿਆਨ ਨਹੀਂ ਦੇਂਦੇ। ਵੱਡਿਆਂ ਦਾ ਧਿਆਨ ਏਸ ਪਾਸੇ ਹੈ ਕਿ ਮੁੰਡਾ ਪੜ੍ਹ ਜਾਵੇ, ਉਹ ਤਸੀਲਦਾਰ ਬਣ ਜਾਵੇ, ਉਹ ਜ਼ਮੀਨ ਖਰੀਦ ਲਵੇ ਉਹ ਦੁਕਾਨ ਪਾ ਲਵੇ। ਸਿੱਖੀ ਵਾਲੇ ਪਾਸੇ ਧਿਆਨ ਆਪਣਾ ਹੱਟ ਗਿਆ ਹੈ। ਤਗੜੇ ਹੋ ਕੇ ਉੱਦਮ ਕਰੋ।

ਆਦਮੀਂ ਤੁਰਿਆ-ਤੁਰਿਆ ਜਾਂਦਾ ਡਿਗ ਵੀ ਪੈਂਦਾ ਹੈ ਕਈ ਵੇਰਾਂ। ਕਪੜੇ ਝਾੜ ਕੇ ਫੇਰ ਤੁਰਨ ਲਗ ਪਵੇ। ਇਹ ਨਹੀਂ ਕਰਨਾ ਚਾਹੀਦਾ ਕਿ ਇਕ ਆਦਮੀਂ ਡਿੱਗ ਪਿਆ ਹੈ ਘੱਟੇ ਵਿਚ, ਉਹ ਸੋਚੇ ਕਿ ਮੈਂ ਘੱਟੇ 'ਚ ਡਿਗਿਆ ਹਾਂ, ਚਿੱਕੜ 'ਚ ਤੇ ਨਹੀਂ ਡਿਗਿਆ ਅਜੇ। ਮੈਂ ਚਿੱਕੜ 'ਚ ਡਿਗਾਂ। ਕਪੜੇ ਝਾੜ ਕੇ ਫੇਰ ਤੁਰੋ ਤੇ ਸਾਧ ਸੰਗਤ ਵਾਲੇ ਪਾਸੇ ਦੀ ਗਲ ਕਰੋ।

ਅੱਜ ਸੱਚੇ ਪਾਤਸ਼ਾਹ ਜੀ ਦੇ ਉਪਦੇਸ਼ 'ਚ ਆਇਆ ਸੀ ਕਿ – "ਜੋ ਧੀਆਂ, ਪੁੱਤਰ, ਧਨ,

ਪਦਾਰਥ, ਆਪਣਾ ਸਮਝਦੇ ਨੇ ਉਹ ਦੁਖੀ ਰਹਿੰਦੇ ਨੇ।" ਆਦਮੀਂ ਸੁਖ ਲੈਣ ਵਾਸਤੇ ਸਾਰਾ ਕੁਛ ਕਰਦਾ ਹੈ। -"ਜਿਹੜੇ ਹੁਕਮ 'ਚ ਨਹੀਂ ਚਲਦੇ ਉਹ ਦੁਖੀ ਰਹਿੰਦੇ ਨੇ।"- ਇਸ ਕੰਮ 'ਚ ਪੈਸਾ ਤੇ ਕੋਈ ਨਹੀਂ ਲਗਦਾ। ਕੋਈ ਦੁਕਾਨ ਨਹੀਂ ਪਾਉਣੀ, ਕੋਈ ਜ਼ਮੀਨ ਨਹੀਂ ਖਰੀਦਣੀ। ਸਤਿਗੁਰਾਂ ਦਾ ਹੁਕਮ ਹੀ ਮੰਨਣਾ ਹੈ। ਸੋ ਤਗੜੇ ਹੋ ਕੇ ਉੱਦਮ ਕਰੋ ਏਸ ਪਾਸੇ। ਇਹ ਹੈ ਨਹੀਂ ਸਾਡਾ ਪਰ ਭੁਲੇਖਾ ਬੜਾ ਹੈ ਸਾਨੂੰ ਕਿ ਇਹ ਸਾਡਾ ਹੈ ਸਾਰਾ ਕੁਛ।

ਤੁਸੀਂ ਜਿੰਨੇ ਕੁ ਸਰੀਰ ਏਥੇ ਦੀਵਾਨ 'ਚ ਬੈਠੇ ਹੋ, ਤੁਹਾਡੀ ਆਪਣੀ-ਆਪਣੀ ਆਮਦਨ ਦਾ ਗੇੜਾ ਹੈ। ਓਸ ਗੇੜੇ 'ਚੋਂ ਤੁਸੀਂ ਨਹੀਂ ਵਧ ਸਕਦੇ, ਬੜੀ ਕੋਸ਼ਿਸ਼ ਕਰਦੇ ਹੋ ਕਿ ਐਤਕੀਂ ਮੈਂ ਜਮੀਨ ਖਰੀਦਨੀ ਹੈ। ਐਤਕੀ ਐਨਾ ਕੁਛ ਕਰਨਾ ਹੈ। ਪਰ ਓਸ ਗੇੜੇ ਤੋਂ ਵਧਿਆ ਨਹੀਂ ਜਾਂਦਾ। ਫੇਰ ਵੀ ਇਹ ਸਮਝ ਨਹੀਂ ਆਉਂਦੀ ਕਿ ਸਾਡਾ ਕੀਤਾ ਕੁਛ ਨਹੀਂ ਹੁੰਦਾ। ਸਤਿਗੁਰਾਂ ਦੀ ਰਜ਼ਾ ਮੁਤਾਬਕ ਹੁੰਦਾ ਹੈ। ਅਸੀਂ ਪਿਛਲਾ ਬੀਜਿਆ ਹੁਣ ਖਾਂਦੇ ਹਾਂ। ਅਗਾਂਹ ਤੋਂ ਬੀਜੀਏ ਫੇਰ ਅਗਾਂਹ ਤੋਂ ਅਸੀਂ ਵੱਢ ਸਕਦੇ ਹਾਂ। ਇਕ ਆਦਮੀ ਕੱਤਕ 'ਚ ਕਣਕ ਬੀਜਦਾ ਹੈ। ਫੇਰ ਉਹ ਵਸਾਖ 'ਚ ਜਾ ਕੇ ਵੱਢਦਾ ਹੈ ਛੇ ਮਹੀਨਿਆਂ ਬਾਦ। ਇਕ ਆਦਮੀ ਨੇ ਬੜਾ ਤਗੜਾ ਖੇਤ ਬੀਜਿਆ ਹੈ ਤੇ ਉਹ ਵੱਢੀ ਜਾਂਦਾ ਹੈ, ਵੈਸਾਖ 'ਚ। ਦੂਜਾ ਐਵੇਂ ਔਖਾ ਹੋਈ ਜਾਵੇ ਕਿ ਇਹ ਵੱਢ ਰਿਹਾ ਹੈ, ਮੇਰੀ ਕਣਕ ਕਿਉਂ ਨਹੀਂ, ਮੈਂ ਏਹਦੀ ਵੱਢ ਲਿਆਵਾਂ। ਓਹ ਤੇ ਇਸ ਤਰ੍ਹਾਂ ਨਹੀਂ ਹੋ ਸਕਣਾ। ਪਹਿਲੋਂ ਆਪਣੀ ਬੀਜੋ ਤੇ ਫੇਰ ਵੱਢੋ ਤਗੜੇ ਹੋਕੇ, ਸੋ ਉਦਮ ਕਰੋ ਏਸ ਪਾਸੇ ਦਾ ਤੇ ਸਾਧ ਸੰਗਤ ਵਾਲੇ ਪਾਸੇ ਲੱਗੋ।

ਕਿੰਨਾ ਚਿਰ ਅਸੀਂ ਸਾਰੇ ਦਿਨ ਵਿਚ ਸਾਧ ਸੰਗਤ ਦੀ ਕੋਈ ਗਲ ਕਰਨੀ ਹੈ? ਕਿੰਨਾ ਚਿਰ ਸਤਿਸੰਗ ਦੀ ਗਲ ਕਰਦੇ ਹਾਂ? ਅਤੇ ਕਿਨਾਂ ਚਿਰ ਈਰਖਾ ਦਵੈਸ਼ ਦੀ ਕਰਦੇ ਹਾਂ?- ਹਿਸਾਬ ਕਰਿਆ ਕਰੋ, ਸਵੇਰ ਤੋਂ ਲਗ ਕੇ ਸ਼ਾਮ ਤੱਕ। ਜਦੋਂ ਹਿਸਾਬ ਕਰਾਂਗੇ ਤੇ ਫੇਰ ਪਤਾ ਲਗ ਜਾਇਗਾ। ਤੁਸੀਂ ਆਪਣੀ ਜਿਮੀਂਦਾਰੀ ਦਾ ਹਿਸਾਬ ਕਰਦੇ ਹੋ ਕਿ ਐਨਾਂ ਬੀ ਪਾਇਆ ਸੀ, ਏਨੀਂ ਕਣਕ ਹੋਈ ਹੈ। ਐਨਾ ਸਾਡੇ ਤੇ ਉਧਾਰ ਚੜ੍ਹ ਗਿਆ ਜਾਂ ਐਨਾਂ ਅਸੀਂ ਕਮਾ ਲਿਆ ਹੈ। ਤੁਹਾਨੂੰ ਪਤਾ ਲਗਦਾ ਹੈ ਸਾਲ ਬਾਦ ਕਿ ਤੁਸੀਂ ਕੀ ਕੁਛ ਕਰਦੇ ਹੋ। ਸਵੇਰ ਤੋਂ ਸ਼ਾਮ ਤਕ ਇਹ ਵੀ ਹਿਸਾਬ ਲਾਇਆ ਕਰੋ ਕਿ ਜਪੁਜੀ ਸਾਹਿਬ ਪੜ੍ਹਿਆ ਹੈ ਕਿ ਨਹੀਂ ਕਿਸੇ ਨੇ, ਭਜਨ ਕੀਤਾ ਹੈ ਕਿ ਨਹੀਂ ਰਸਨਾ ਨਾਲ। ਇਹ ਸਾਰੀ ਗਲ ਦਾ ਹਿਸਾਬ ਕਰਿਆ ਕਰੋ।

ਕਿੰਨਾ ਚਿਰ ਅਸਾਂ ਈਰਖਾ ਦਵੈਸ਼ 'ਚ ਗੁਜਾਰਿਆ ਹੈ? ਜਿਹੜਾ ਈਰਖਾ 'ਚ ਆਦਮੀਂ ਹੁੰਦਾ ਹੈ ਉਸਨੂੰ ਹੀ ਪਤਾ ਹੁੰਦਾ ਹੈ ਕਿ ਉਸਨੂੰ ਕਿੰਨਾ ਦੁੱਖ ਹੁੰਦਾ ਹੈ, ਓਸ ਵੇਲੇ। ਦੁਸ਼ਮਣੀ ਬਹੁਤ ਤੰਗ ਕਰਦੀ ਹੈ ਆਦਮੀਂ ਨੂੰ। ਤੁਸੀਂ ਵੇਖਦੇ ਹੀ ਹੋ ਏਥੇ ਬੰਦੂਕਾਂ ਫੜ ਕੇ ਤੁਰਨ ਲਗ ਪੈਂਦੇ ਨੇ, ਡੰਡੇ ਫੜ੍ਹ ਕੇ ਤੁਰਨ ਲਗ ਪੈਂਦੇ ਨੇ। ਜਦੋਂ ਛੱਡ ਦੇਂਦੇ ਨੇ ਤੇ ਬੜੇ ਸੁਖੀ ਹੋ ਜਾਂਦੇ ਨੇ। ਨਾ ਉਨ੍ਹਾਂ ਨੂੰ ਡਾਂਗ ਦੀ ਲੋੜ ਪੈਂਦੀ ਹੈ, ਨਾ ਬੰਦੂਕ ਦੀ ਲੋੜ ਪੈਂਦੀ ਹੈ। ਛਡ ਦਿੱਤੀ ਤੇ ਗਲ ਮੁੱਕ ਗਈ। ਸੋ ਤਗੜੇ ਹੋ ਕੇ ਇਹ ਪਾਸਾ ਛੱਡੋ।

ਭਜਨ-ਬਾਣੀ ਵਾਲਾ ਪਾਸਾ ਤਗੜੇ ਹੋਕੇ ਅਖਤਿਆਰ ਕਰੋ। ਜਿਹੜਾ ਸਾਡੇ ਚੋਂ ਬਹੁਤ ਘੱਟ ਗਿਆ ਹੈ। ਹੁਣ ਪਿੰਡ 'ਚ ਸਕੂਲ ਹੈ, ਕਾਲਜ ਹੈ। ਜੇ ਪਿੰਡ 'ਚ ਕਾਲਜ ਅਤੇ ਸਕੂਲ

ਹੋਣ ਤੇ ਮੁੰਡੇ ਪੜ੍ਹਨ ਹੀ ਨਾ ਜਾਣ, ਫੇਰ ਉਹਦੇ 'ਚ ਕਾਲਜ-ਸਕੂਲ ਦਾ ਕੀ ਕਸੂਰ ਹੈ। ਤੁਹਾਡੇ ਪਿੰਡ (ਸੰਤ ਨਗਰ 'ਚ) ਭਜਨ ਬਾਣੀ ਹੁੰਦਾ ਹੈ। ਪ੍ਰਯੋਗ ਹੁੰਦਾ ਹੈ, ਸਵੇਰੇ ਉਠ ਕੇ ਸਣੇ ਕੇਸੀ ਇਸ਼ਨਾਨ ਕਰਦੇ ਨੇ। ਆਸਾ ਦੀ ਵਾਰ ਲਾਉਂਦੇ ਨੇ। ਤੁਹਾਡੇ ਪਿੰਡ 'ਚ ਇਹ ਸਕੂਲ ਹੈ ਫੇਰ ਤੁਸੀਂ ਨਾ ਜਾਓ, ਆਪਣੇ ਬੱਚਿਆਂ ਨੂੰ ਨਾ ਭੇਜੋ ਤੇ ਤੁਹਾਡੀ ਮਰਜੀ। ਸੋ ਏਧਰ ਵਧਣਾ ਹੈ ਤੇ ਇਹ ਕੰਮ ਕਰਨਾ ਪਏਗਾ। ਸੋ ਤਗੜੇ ਹੋ ਕੇ ਉੱਦਮ ਕਰੋ ਏਸ ਗਲ ਦਾ।

ਮੈਨੂੰ ਬੜੀ ਖੁਸ਼ੀ ਹੋਈ ਹੈ ਕਿ ਇਨਾਂ ਨੇ ਕੋਈ ਰਸਮ ਰਿਵਾਜ ਨਹੀਂ ਕੀਤਾ। ਅਗਾਂਹ ਤੋਂ ਵੀ, ਸਾਧ ਸੰਗਤ ਜਿਹੜੇ ਦੂਜੇ ਵੀ ਨੇ ਉਹ ਇਹ ਨਾ ਆਖਣ ਕਿ ਤੁਸਾਂ ਆ ਨਹੀਂ ਕੀਤਾ, ਤੁਸਾਂ ਆ ਨਹੀਂ ਕੀਤਾ। ਉਹ ਸ਼ਾਬਾਸ਼ ਦੇਣ ਇਨ੍ਹਾਂ ਨੂੰ, ਸਵਰਣ ਸਿੰਘ ਹੁਰਾਂ ਨੂੰ ਕਿ ਤੁਸਾਂ ਬਹੁਤ ਵਧੀਆ ਕੰਮ ਕੀਤਾ ਹੈ ਜਿਹੜਾ ਇਸਤਰ੍ਹਾਂ ਕੀਤਾ ਹੈ। ਨਹੀਂ ਤੇ ਆਮ ਤੌਰ ਤੇ ਦੁਨੀਆਂਦਾਰੀ 'ਚ ਵੜ ਜਾਂਦਾ ਹੈ, ਆਦਮੀਂ। ਇਹ ਕੰਮ ਬਿਲਕੁਲ ਨਾ ਕਰੋ, ਇਹ ਕੰਮ ਗਲਤ ਪਾਸੇ ਜਾਣ ਵਾਲਾ ਹੈ। ਜਿਹੜਾ ਸਹੀ ਪਾਸੇ ਜਾਣ ਵਾਲਾ ਹੈ ਓਹ ਕਰੋ ਤਗੜੇ ਹੋ ਕੇ।

ਮੈਂ ਇਨ੍ਹਾਂ ਨੂੰ ਵੀ ਆਖਿਆ ਹੈ ਤੁਸੀਂ ਨੌਜੁਆਨ ਅੱਗੇ ਲੱਗੋ, ਸਿੱਖੀ ਵਾਲਾ ਪਾਸਾ ਅਖਤਿਆਰ ਕਰੋ ਤਗੜੇ ਹੋ ਕੇ। ਖੁਲ੍ਹੇ ਪਜਾਮੇ ਛਡ ਕੇ, ਰੇਬ ਪਜਾਮੇਂ ਪਾਓ। ਸਾਧ ਸੰਗਤ ਵਾਲੇ ਪਾਸੇ ਲੱਗੋ। ਹੌਲੀ-ਹੌਲੀ ਏਸ ਪਾਸੇ ਨੂੰ ਤੁਰੋ। ਫੇਰ ਸਤਿਗੁਰਾਂ ਦੀ ਕਿਰਪਾ ਨਾਲ ਘਾਟਾ ਨਹੀਂ ਕਿਸੇ ਗਲ ਦਾ ਰਹਿੰਦਾ। ਤਗੜੇ ਹੋ ਕੇ ਈਰਖਾ ਦਵੈਸ਼ ਛੱਡੋ, ਭਜਨ ਬਾਣੀ ਕਰੋ।

ਮੈਨੂੰ ਇਹ ਚੇਤਾ ਹੈ, ਐਹ ਹਰੀ ਸਿੰਘ ਵਡਾਣਿਆਂ ਵਾਲੇ ਦਾ ਲੜਕਾ, ਮੈਂ ਉਹਦੀ ਗੱਲ ਤਾਂ ਕਰਣ ਲੱਗਾ ਹਾਂ। ਉਹਨੇ ਮੇਰੀ ਗਲ ਦਾ ਗੁੱਸਾ ਨਹੀਂ ਕਰਨਾ। ਛੋਟਾ ਮੁੰਡਾ ਉਹਦਾ, ਜਮੀਰ, ਉਹ ਕਾਲਜ 'ਚ ਸਰਸੇ ਪੜ੍ਹਦਾ ਸੀ ਤੇ ਹਰੇ ਜਹੇ ਰੰਗ ਦੀ ਤਿੱਖੀ ਚੁੰਝ ਵਾਲੀ ਪੱਗ ਬੰਨ੍ਹਕੇ ਤੁਰਿਆ ਫਿਰਿਆ ਕਰੇ। ਮੈਂ ਹਰੀ ਸਿੰਘ ਨੂੰ ਆਖਿਆ ਕਿ ਇਹ ਪੱਗ ਨਹੀਂ ਠੀਕ ਕਰਦਾ। ਉਹ ਆਂਦਾ, ਇਹਨੂੰ ਆਖਿਆ ਬੜਾ ਹੈ। ਮੈਂ ਆਖਿਆ ਤੂੰ ਕਾਲਜ ਚੋਂ ਹਟਾ ਲੈ। ਫੇਰ ਵੀ ਬੱਚਾ ਚੰਗਾ ਨਿਕਲਿਆ, ਜਦੋਂ ਉਹਨੂੰ ਆਖਿਆ ਕਾਲਜ ਚੋਂ ਹਟਾ ਲੈ, ਉਹਨੇ ਪੱਗ ਠੀਕ ਕਰ ਲਈ। ਨਹੀਂ ਤੇ ਕਹਿੰਦਾ ਤੂੰ ਹਟਾ ਲੈ ਮੈਂ ਆਪੇ ਚਲਾ ਜਾਵਾਂਗਾ। ਮੇਰੀ ਜਾਇਦਾਦ ਮੇਰੇ ਕੋਲ ਹੈਗੀ ਐ।



ਸਭ ਤੋਂ ਵੱਡੀ ਜਾਇਦਾਦ ਸਾਡੀ ਸਿੱਖੀ ਹੈ। ਹੋਰ ਸਾਰੀ ਮਿੱਟੀ ਦੀ ਮੁੱਠ ਐਵੇਂ ਹੀ ਹੈ, ਇਹ ਕਿਸੇ ਨਹੀਂ ਨਾਲ ਲੈ ਕੇ ਜਾਣੀ, ਨਾਲ ਜਾਣ ਵਾਲੀ ਚੀਜ਼ ਸਿੱਖੀ ਹੈ। ਉਹ ਜੇਹੜੀ ਕਿਸੇ ਮੁੱਲ ਨਹੀਂ ਮਿਲਦੀ, ਉਹਨੂੰ ਕੋਈ ਸੋਨੇ ਤੋਂ ਨਹੀਂ ਖਰੀਦ ਸਕਦਾ। ਕੋਈ ਵੋਟਾਂ ਨਾਲ ਨਹੀਂ ਖਰੀਦ ਸਕਦਾ, ਕੋਈ ਤੋਪਾਂ ਬੰਦੂਕਾਂ ਨਾਲ ਨਹੀਂ ਲੈ ਸਕਦਾ। ਉਹ ਸਿਰਫ ਸਤਿਗੁਰਾਂ ਦੇ ਚਰਨਾਂ ਨਾਲ ਪਿਆਰ ਲਾਇਆਂ ਹੀ ਖਰੀਦੀ ਜਾ ਸਕਦੀ ਹੈ।

ਭਗਤੀ ਬੜਾ ਵਿਆਪਕ ਸ਼ਬਦ ਹੈ। ਬਹੁਤ ਲੋਕ ਭਗਤੀ ਬਾਰੇ ਗੱਲਾਂ ਕਰਦੇ ਨੇ। ਭਗਤੀ ਕੀ ਚੀਜ਼ ਹੈ? ਆਪਣੇ ਸਤਿਗੁਰੂ ਦਾ ਵਿਸ਼ਵਾਸ਼ਪਾਤਰ ਹੋਣਾ ਹੀ ਸਭ ਤੋਂ ਵੱਡੀ ਭਗਤੀ ਹੈ। ਹੋਰ ਸਭ ਪਿਛੇ ਨੇ।

ਗੁਰਨਾਮ ਹਾਕੀ ਵਾਲਾ 'ਗਾਮੀਂ', ਤੁਸੀਂ ਜਾਣਦੇ ਹੋ ਸਾਰੇ ਇਸਨੂੰ। ਇਹ ਬੜੀ ਗਲਤੀ ਕਰਦਾ ਸੀ। ਸ੍ਰੀ ਭੈਣੀ ਸਾਹਿਬ ਸਾਡੇ ਪਿੰਡ ਵਿਚ ਹੀ, ਨੀਲੇ ਕਪੜੇ ਪਾ ਕੇ, ਪੈਂਟਾਂ ਪਾ ਕੇ ਜਾਂ ਪਟਕਾ ਜਹੇ ਬੰਨ੍ਹਕੇ ਤੁਰਿਆ ਫਿਰਦਾ ਸੀ। ਸਾਰੀ ਚੀਜ਼ ਨੂੰ ਬਰਦਾਸ਼ਤ ਕਰਕੇ ਤੁਰੇ ਫਿਰਦੇ ਸਾਂ, ਕੋਈ ਚਾਰਾ ਨਹੀਂ ਸੀ ਚਲਦਾ। ਉਹ ਬਿਮਾਰ ਹੋ ਗਿਆ। ਬਿਮਾਰ ਹੋ ਕੇ ਗੁਰਦਾ ਉਹਦਾ ਖਰਾਬ ਹੋ ਗਿਆ। ਗੁਰਦੇ ਖਰਾਬ ਹੋਣ ਤੇ, ਜਿਹੜੇ ਸਿਆਣੇ ਨੇ ਉਨ੍ਹਾਂ ਨੂੰ ਪਤਾ ਹੈ ਕਿ ਕੋਈ ਇਲਾਜ ਨਹੀਂ ਇਸ ਦਾ। ਡਾਕਟਰਾਂ ਨੇ ਜੁਆਬ ਦੇ ਦਿੱਤਾ ਕਿ ਏਨੀ ਕੁ ਤੇਰੀ ਜਿੰਦਗੀ ਬਾਕੀ ਹੈ, ਏਨਾਂ ਕੁ ਚਿਰ ਤੂੰ ਕੱਢ ਲਏਂਗਾ ਐਸ ਗੁਰਦੇ ਨਾਲ, ਇਸ ਤੋਂ ਬਾਦ ਤੂੰ ਨਹੀਂ ਬਚ ਸਕਦਾ।

ਸਤਿਗੁਰਾਂ ਨੇ ਕਿਰਪਾ ਕੀਤੀ, ਫੇਰ ਵੀ ਜਿਹਨੂੰ ਚੰਗੀ ਮੱਤ ਆਵੇ। ਉਹ ਫੇਰ ਮੇਰੇ ਕੋਲ ਆਇਆ, ਮੈਂ ਉਹਨੂੰ ਭਜਨ ਬਾਣੀ ਵਾਸਤੇ ਆਖਿਆ, ਨਾਲੇ ਉਹਦਾ ਇਲਾਜ ਕਰਵਾਇਆ ਕੁਦਰਤੀ ਇਲਾਜ ਵਿਚ। ਉਸ ਡਾਕਟਰ (ਨੰਦ ਕਿਸ਼ੋਰ) ਨੇ ਮੈਨੂੰ ਦੱਸਿਆ ਜਿਹੜਾ ਕੁਦਰਤੀ ਇਲਾਜ ਵਾਲਾ ਹੈ, ਕਿ ਜੇ ਮੈਂ ਇਕ ਕਦਮ ਆਖਦਾ ਸਾਂ ਤੇ ਇਹ ਦੋ ਕਦਮ ਤੁਰਦਾ ਸੀ, ਇਲਾਜ ਵਾਲੇ ਪਾਸੇ ਨੂੰ। ਜਿੰਨੇਂ ਚਿਰ ਤੱਕ ਆਖਿਆ ਹੈ ਰੋਟੀ ਨਹੀਂ ਖਾਣੀ, ਜਿਸ ਦਿਨ ਆਖਿਆ ਹੈ, ਉਦੂੰ ਅਗਲੇ ਦਿਨ ਖਾਧੀ ਹੈ, ਜਿਸ ਤਰ੍ਹਾਂ ਆਖਿਆ ਹੈ ਬਿਲਕੁੱਲ ਉਸ ਤਰ੍ਹਾਂ ਕੀਤਾ ਹੈ। ਪੂਰਾ ਸਹਿਯੋਗ ਦਿੱਤਾ ਹੈ; ਸਤਿਗੁਰਾਂ ਦੀ ਕਿਰਪਾ ਨਾਲ ਉਹ ਬਿਲਕੁਲ ਠੀਕ ਹੋ ਗਿਆ ਹੈ। ਠੀਕ ਹੋ ਕੇ ਉਹਨੇ ਸਾਰੇ ਕਪੜੇ ਬਦਲ ਲਏ ਹਨ। ਤੁਸੀਂ ਏਥੇ ਵੇਖਿਆ ਹੋਣਾ ਹੈ, ਮਿਲਿਆ ਹੋਣਾ ਹੈ ਤੁਹਾਨੂੰ ਉਹ ਸਹੀ ਕਪੜਿਆਂ 'ਚ ਫਿਰਦਾ ਹੈ। ਉਹਨੇ ਆਖਿਆ ਹੈ ਮੈਂ ਅਗਾਂਹ ਤੋਂ ਇਹ ਗਲਤੀ ਨਹੀਂ ਕਰਾਂਗਾ।

ਪਰ ਇਹ ਕਿਰਪਾ ਦੀ ਗਲ ਹੀ ਹੈ, ਏਨੀ ਕੁ ਸਜਾ ਭੁਗਤ ਕੇ, ਫੇਰ ਵੀ ਜਿਹੜਾ ਮੰਨ ਜਾਣਾ ਹੈ। ਨਹੀਂ ਤੇ ਆਂਦੇ ਨੇ, ਫਲਾਣਾ ਨਹੀਂ ਮਰ ਗਿਆ, ਮਰ ਗਏ ਦੀ ਗਲ ਦਸਦੇ ਨੇ। ਜੇ ਉਹ ਮੈਨੂੰ ਮਿਲ ਪਿਆ ਸੀ ਉਹ ਕਿਹੜਾ ਮਰ ਗਿਆ ਸੀ। ਐਸ ਤਰ੍ਹਾਂ ਹੋ ਗਿਆ ਸੀ ਇਹ ਗੱਲਾਂ ਬੜੀਆਂ ਗਲਤ ਵਾਲੇ ਪਾਸੇ ਦੀਆਂ ਨੇ।

ਇਹ ਕੋਸ਼ਿਸ਼ ਕਰੋ ਕਿ ਸਤਿਗੁਰਾਂ ਦਾ ਹੁਕਮ ਮੰਨਿਆ ਜਾਵੇ, ਸਤਿਗੁਰਾਂ ਵਾਲੇ ਪਾਸੇ ਤੁਰਿਆ ਜਾਵੇ। ਕੋਈ ਸੰਤ ਨਗਰ 'ਚ ਐਹੋ ਜਹਿਆ ਮੁੰਡਾ ਨਾ ਹੋਵੇ ਜਿਹੜਾ ਤੰਬੀਆਂ ਨਾਲ ਤੇ ਦਾੜੀ ਕੱਟੀ ਨਾਲ ਫਿਰਦਾ ਹੋਵੇ। ਸਾਰੇ ਮਾਲਾ ਫੜੀ ਫਿਰਦੇ ਹੋਣ ਸੋਹਣੇ ਲਗਣਗੇ। ਬੇਸ਼ਕ ਤੁਸੀਂ ਕਰਕੇ ਵੇਖ ਲਵੋ ਤਜ਼ਰਬਾ ਇਕ ਵੇਰਾਂ, ਕੋਈ ਸਾਲ ਛੇ ਮਹੀਨੇ, ਕਿਸ ਤਰ੍ਹਾਂ ਸੋਹਣੇ ਲਗਦੇ ਹੋ ਤੁਸੀਂ। ਸੰਤ ਨਗਰ ਪਿੰਡ ਹੈ ਸੰਤਾਂ ਦੇ ਨਾਂ ਤੇ 'ਸੰਤ ਨਗਰ' ਬਣਾਓ ਤਗੜੇ ਹੋ ਕੇ, ਉਦਮ ਕਰਕੇ। ਜੇ ਬਹੁਤਾ ਚਿਰ ਨਹੀਂ, ਪੰਦਰਾਂ ਮਿੰਟ, ਵੀਹ ਮਿੰਟ, ਹੌਲੀ-ਹੌਲੀ ਆਦਤ ਪਾਓ ਭਜਨ ਕਰਨ ਦੀ, ਬੈਠ ਕੇ ਭਜਨ ਕਰੋ, ਤਗੜੇ ਹੋ ਕੇ। ਸਤਿਗੁਰਾਂ ਦੇ ਚਰਨਾਂ 'ਚ ਅਰਦਾਸ ਕਰੋ ਕਿ ਸਾਨੂੰ ਸਿੱਖੀ ਸਿਦਕ ਭਰੋਸਾ ਮਿਲੇ। ਪਤਾ ਨਹੀਂ ਕਿੱਦਣ ਸਾਡੀ ਵਾਰੀ ਆ ਜਾਣੀ ਹੈ ਓਦਣ ਨੂੰ ਸਾਡਾ ਖਰਚਾ ਪੱਠਾ ਸਾਡੇ ਨਾਲ ਤਿਆਰ ਹੋਵੇ, ਸਾਨੂੰ ਅੱਗੇ ਜਾ ਕੇ ਵਧੀਆ ਥਾਂ ਮਿਲੇ।

***ਸਤਿਗੁਰ ਸੇਤੀ ਰਤਿਆ ਦਰਹਗ ਪਾਈਐ ਠਾਉ"***

# ਗੁਰਬਾਣੀ ਦੇ ਆਸ਼ੇ ਨੂੰ ਸਮਝੋ

ਤੁਸੀਂ ਵੇਖਦੇ ਹੋ ਇਹ ਰਸਮ ਬਣ ਗਈ ਹੈ ਕਿ ਸੁਖਮਨੀ ਦਾ ਪਾਠ ਕਰੀ ਜਾਣਾ ਹੈ-

*ਪ੍ਰਭ ਕੈ ਸਿਮਰਨਿ ਗਰਭਿ ਨ ਬਸੈ।।*
*ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ।।*

ਓਸ ਪਾਠੀ ਨੂੰ ਇਹ ਕੋਈ ਪਤਾ ਨਹੀਂ ਕਿ ਪ੍ਰਭ ਕਾ ਸਿਮਰਨ ਕੀ ਚੀਜ਼ ਹੈ? ਇਹ ਦੋਵੇਂ ਹੀ ਤੁਕਾਂ ਜਿਹੜੀਆਂ ਹਨ ਨਾ ਤੇ ਇਹ ਪ੍ਰਭੂ ਹਨ, ਨਾ ਹੀ ਪ੍ਰਭੂ ਦਾ ਸਿਮਰਨ। ਨਾ ਇਹ ਜਮਾਂ ਦਾ ਦੁਖ ਹੈ ਤੇ ਨਾ ਇਨਾਂ ਨਾਲ ਜਮਾਂ ਦਾ ਦੁੱਖ ਨੱਸਦਾ ਹੀ ਹੈ। ਇਹਨਾਂ ਤੁਕਾਂ ਦੇ ਬਾਰੇ ਪੁੱਛਿਆ ਜਾਵੇ ਕਿਸੇ ਨੂੰ? ਪੰਡਿਤ ਗੋਪਾਲ ਸਿੰਘ ਜੀ ਨੇ ਇੱਕ ਤੁਕ ਆਖੀ ਸੀ, ਮੈਂ ਆਖਿਆ ਸੀ- ਸਾਡੇ ਮੁੰਡਿਆਂ ਨੂੰ ਚਾਹੀਦੈ ਉਹ ਪੁੱਛਣ ਇਹਦਾ ਮਤਲਬ ਕੀ ਹੈ? ਪੁੱਛਦਾ ਹੀ ਕੋਈ ਨਹੀਂ ਆ ਕੇ!

ਪੰਡਿਤ ਜੀ ਇਕ ਗੱਲ ਸੁਣਾਉਂਦੇ ਹੁੰਦੇ ਹਨ। ਇਕ ਪੰਡਿਤ ਕਥਾ ਕਰਦਾ ਸੀ, ਓਸਨੇ ਜਾਣਕੇ ਇਹ ਵੇਖਣ ਵਾਸਤੇ, ਕਿ ਮੇਰੇ ਸਰੋਤੇ ਕੀ ਵਿਚਾਰ ਕਰ ਰਹੇ ਹਨ, ਆਖਿਆ - ਇਕ ਮੱਖੀ ਆਈ। ਬੜੀ ਵੱਡੀ ਪੰਜ ਸੇਰ ਪੱਕੇ ਦੀ ਭੇਲੀ ਪਈ ਸੀ, ਉਹਦੇ ਉਤੇ ਬੈਠ ਗਈ। ਉਹ ਜਿਸ ਵੇਲੇ ਉਡੀ ਭੇਲੀ ਉਹਦੇ ਨਾਲ ਚੰਬੜ ਗਈ ਤੇ ਮੱਖੀ ਨਾਲ ਹੀ ਲੈ ਕੇ ਉਡ ਗਈ। ਸਰੋਤੇ ਜਿਹੜੇ ਸੀ, ਉਹ ਸਿਰ ਹਿਲਾਉਣ ਲੱਗ ਪਏ, ਵਾਹ ਪੰਡਿਤ ਜੀ! ਵਾਹ ਪੰਡਿਤ ਜੀ!! ਉਹਨੇ ਕਥਾ ਬੰਦ ਕਰ ਦਿੱਤੀ। ਕਿਹਾ, ਮੈਨੂੰ ਤੁਸੀਂ ਘੱਟ ਤੋਂ ਘੱਟ ਪੁੱਛੋ ਤੇ ਸਹੀ, ਐਡੀ ਛੋਟੀ ਜੇਹੀ ਮੱਖੀ ਗੁੜ ਦੀ ਭੇਲੀ ਨੂੰ ਲੈ ਕੇ ਉੱਡ ਕਿਸ ਤਰ੍ਹਾਂ ਗਈ?"

ਤੁਸੀਂ ਸਵਾਲ ਪੁੱਛਦੇ ਹੋ? ਲੇਕਿਨ ਸਕੂਲਾਂ ਕਾਲਜਾਂ 'ਚ ਪੁੱਛਦੇ ਹੋ, ਜਿੱਥੇ ਤੁਸਾਂ ਦੁਨਿਆਵੀ ਪੜ੍ਹਾਈ ਪੜ੍ਹਨੀ ਹੈ। ਤੁਸੀਂ ਆਪਣੇ ਸ਼ੰਕੇ, ਸਮਾਧਾਨ ਕਰਾਉਣ ਵਾਸਤੇ ਮਾਸਟਰਾਂ ਕੋਲੋਂ, ਪ੍ਰਿੰਸੀਪਲਾਂ ਕੋਲੋਂ ਤੇ ਟਿਊਟਰਾਂ ਕੋਲੋਂ ਟਿਊਸ਼ਨਾਂ ਲਗਾ ਲਗਾ ਕੇ, ਸਾਰੇ ਸਮਾਧਾਨ ਕਰਾਉਂਦੇ ਹੋ। ਲੇਕਿਨ ਏਥੇ ਆਕੇ ਇਹਨੂੰ ਵਾਧੂ ਗੱਲ ਸਮਝ ਛੱਡਦੇ ਹੋ।

ਅਸਲ ਗਲ ਇਹ ਹੈ ਕਿ ਅਸਾਂ ਇਸ ਸੰਸਾਰ ਤੋਂ ਜਾਣਾ ਹੈ। ਅੱਗੇ ਜਾ ਕੇ ਚੰਗਾ ਥਾਂ ਬਨਾਉਣ ਵਾਸਤੇ ਅਸੀਂ ਸਾਰੇ ਇੱਕਠੇ ਹੁੰਦੇ ਹਾਂ, ਏਥੇ। ਇਹਦੇ ਲਈ ਤੁਸੀਂ ਬਾਣੀ ਦਾ ਪਾਠ ਕਰੋ। ਮੈਂ ਏਥੇ ਇਕ ਵੇਰਾਂ, ਵੇਖਿਆ, ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਿਆ ਕਰਨ। ਮੈਂ ਆਖਿਆ, ਤੁਸੀਂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦੇ ਹੋ? ਆਖਣ ਲਗੇ, ਜੀ– ਗ੍ਰੰਥੀ ਦੀ ਤਨਖਾਹ ਨਹੀਂ ਪੂਰੀ ਹੁੰਦੀ। ਇਹਦਾ ਮਤਲਬ ਇਹ ਹੈ ਕਿ ਇਹ ਇਕ ਦੁਕਾਨ ਹੈ, ਯਾ ਇਕ ਆਮਦਨ ਦਾ ਸਾਧਨ ਹੈ, ਸਾਡੇ ਜੀਵਨ ਨੂੰ ਉੱਚਾ ਬਨਾਉਣ ਦਾ ਸਾਧਨ ਨਹੀਂ। ਇਹ ਬੇਅਦਬੀ

ਹੈ, ਜਿਹੜਾ ਵੀ ਕੋਈ ਕਰਦਾ ਹੈ, ਉਹ ਗਲਤ ਕੰਮ ਹੈ ਠੀਕ ਨਹੀਂ ਹੈਗਾ। ਪਾਠ ਕਰਨਾ ਠੀਕ ਹੈ।

ਸੋ, ਤੁਸੀਂ ਬਾਣੀ ਪੜ੍ਹਿਆ ਕਰੋ ਤੇ ਬਾਣੀ ਦੇ ਆਸ਼ੇ ਨੂੰ ਸਮਝਣ ਦੀ ਕੋਸ਼ਿਸ਼ ਕਰੋ। ਕਿੰਨੀ ਵੇਰਾਂ ਦਿਵਾਨਾਂ ਵਿਚ ਇਹ ਆਖਿਆ ਹੈ। ਜਦੋਂ ਭੋਗ ਪਵੇ ਉਸ ਵੇਲੇ ਰੁਮਾਲੇ ਨਾ ਚਾੜ੍ਹਿਆ ਕਰੋ। ਉਹਨਾਂ ਦਾ ਫਾਇਦਾ ਕੀ ਹੈ? ਜਿਨਾਂ ਨੂੰ ਚੂਹੇ ਖਾ ਜਾਣਗੇ, ਜਾਂ ਕੋਈ ਚੋਰੀ ਚੁੱਕਕੇ ਲੈ ਜਾਏਗਾ, ਜਾਂ ਕੋਈ ਬੱਚਿਆਂ ਦੇ ਗਲਤ ਕਪੜੇ ਬਣਵਾ ਕੇ ਬਿਅਦਬੀ ਕਰੇਗਾ। ਤੁਸੀਂ ਦਾਨ ਕਰਨਾ ਹੈ– ਕਿਸੇ ਗਰੀਬ ਨੂੰ ਕਪੜਾ ਬਣਾ ਦਿਉ, ਕਿਸੇ ਨੂੰ ਰੋਟੀ ਦਾ ਕੋਈ ਸਾਧਨ ਬਣਾ ਦਿਓ, ਕਿਸੇ ਨੂੰ ਚਾਰ ਰੋਟੀਆਂ ਉਂਝ ਹੀ ਪਕਾ ਕੇ ਖਵਾ ਦਿਓ।

ਜੇ ਮਹੀਨੇ 'ਚ ਚਾਰ ਭੋਗ ਪਏ ਤੇ ਸਾਲ ਵਿਚ ੪੮ ਭੋਗ ਹੋ ਜਾਣੇ ਹਨ। ੪੮ ਰੁਮਾਲੇ ਸਾਲ 'ਚ ਹੋ ਜਾਣਗੇ। ਇਸ ਤੋਂ ਵੀ ਵੱਧ ਪੈਂਦੇ ਹਨ ਭੋਗ। ਸੋ ਮੇਰਾ ਮਤਲਬ ਇਹ ਰਸਮਾਂ ਲੋਕਾਚਾਰ ਦੀਆਂ ਨਹੀਂ ਕਰਨੀਆਂ। ਅਸਾਂ ਸਹੀ ਰੂਪ ਦੇ ਰਾਹ ਵਿਚ ਚਲਣਾ ਹੈ। ਲੋਕੀ ਕੀ ਆਖਦੇ ਹਨ, ਇਹਦੇ ਨਾਲ ਸਾਨੂੰ ਕੋਈ ਗਰਜ਼ ਨਹੀਂ। ਜਿਸ ਵੇਲੇ ਸਤਿਗੁਰੂ ਰਾਮ ਸਿੰਘ ਜੀ ਨੇ ਕਛਿਹਰੇ ਪਵਾਏ, ਕੁੱਤੇ ਮਗਰ ਲਵਾ ਦਿੱਤੇ ਲੋਕਾਂ ਨੇ। ਲੋਕਾਂ ਨੇ ਬੜਾ ਕੁਛ ਆਖਿਆ, ਨਾਮਧਾਰੀ ਸਿੱਖਾਂ ਨੂੰ। ਜਿਸ ਵੇਲੇ ਰੋਟੀ (ਸੁਚ-ਸੋਧ) ਵੱਖਰੀ ਕਰਾਈ, ਉਸ ਵੇਲੇ ਬੜਾ ਕੁਛ ਆਖਿਆ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ–

*"ਜਾਗ ਜਿਨਕੇ ਬਡੇਰੇ ਬਾਣੀ ਪੜ੍ਹਤੇ ਸਵੇਰੇ,*
*ਗੁਰੂ ਗ੍ਰੰਥ ਬਿਨ ਹੇਰੇ, ਅੰਨ-ਜਲ-ਪਾਨ ਨ ਕਰੈਂ।।"*

ਹੁਣ ਜੇ ਕੋਈ ਆਖੇ ਜੀ! 'ਗੁਰੂ ਗ੍ਰੰਥ ਬਿਨ ਹੇਰੇ' ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ। ਫਿਰ ਉਹਨੂੰ ਵੇਖ ਲਿਆ ਕਰੋ। ਉਹਨੇ 'ਹੇਰੇ' ਲਿਖਿਆ ਹੈ, ਉਹਨੇ ਪੜ੍ਹਿਆ ਤੇ ਨਹੀਂ ਲਿਖਿਆ ਓਥੇ। ਪੜ੍ਹਿਆ ਨਾ ਕਰੋ।

ਇਹ ਜਿਹੜੀਆਂ ਗੱਲਾਂ ਹਨ ਨ, ਇਹਨਾਂ ਨੂੰ ਦੁਨੀਆਵੀ ਸਿਲਸਲੇ ਚ ਨਾ ਢਾਲੀਏ, ਸਤਿਗੁਰਾਂ ਵਾਲੇ ਪਾਸੇ ਢਾਲੀਏ ਤੇ ਤਾਂ ਗੱਲ ਸਾਡੀ ਬਣੇਗੀ।

***ਤਿਨਹੀ ਕੇ ਨਾਤੀ, ਧੂਪ ਦੀਪ ਕੀ ਕਹਾਂ ਬਖਯਾਤੀ***
***ਪਾਇ ਹੈਂ ਨ ਝਾਤੀ, ਮੂਸ ਗ੍ਰੰਥ ਖਾਤ ਜੋ ਪਰੈਂ।।***

ਚੂਹੇ ਖਾ ਗਏ ਉਸ ਗ੍ਰੰਥ ਸਾਹਿਬ ਨੂੰ। ਤੇ ਉਹਨੂੰ ਸਾਂਭਿਆ ਕਿਸਨੇ? ਸਤਿਗੁਰੂ ਰਾਮ ਸਿੰਘ ਜੀ ਨੇ ਆ ਕੇ। ਛਪਵਾਇਆ ਸਭ ਤੋਂ ਪਹਿਲੋਂ ਕਿਸਨੇ? ਸਤਿਗੁਰੂ ਰਾਮ ਸਿੰਘ ਜੀ ਨੇ ਆ ਕੇ। ਅੱਜ ਜੇ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਵਾਸਤੇ ਆਖਿਆ ਜਾਏ ਕਿ ਉਹ ਤੇ ਅਦਬ ਹੀ ਨਹੀਂ ਕਰਦੇ। ਇਹ ਸਹੀ ਗੱਲ ਨਹੀਂ। ਪਰ ਅਸਾਂ ਗੁਰੂ ਆਸ਼ੇ ਨੂੰ ਸਮਝਕੇ ਠੀਕ ਪਾਸੇ ਚਲਣਾ ਹੈ।



# ਬੁਰਾਈਆਂ ਨੂੰ ਰੋਕੋ

ਅਰਜ਼ ਕਰਾਂਗਾ, ਇਹ ਜਿਹੜਾ (ਸਤਿਜੁਗ) ਅਖ਼ਬਾਰ ਛਪਦਾ ਹੈ, ਇਹਨੂੰ ਪੜ੍ਹਿਆ ਕਰੋ। ਇਹਨਾਂ ਦੀ ਹਰ ਘਰ ਦੇ ਵਿਚ ਫਾਈਲ ਹੋਵੇ। ਹੁਣ ਇਕ ਪਰਚਾ ਲੱਭਣਾ ਪਿਆ, ਉਹ ਪਤਾ ਨਹੀਂ ਕਿੰਨੇਂ ਘਰਾਂ ਤੋਂ ਛਾਣ-ਬੀਣ ਕਰਕੇ ਲੱਭਿਆ ਤੇ ਇਹਦੇ ਵੀ ਦਵਾਲਿਓਂ-ਦਵਾਲਿਓਂ ਖੰਭ ਟੁੱਟੇ ਸਨ। ਉਹਦੀ ਸੰਭਾਲ ਦੀ ਲੋੜ ਨਹੀਂ ਸਮਝੀ। ਤੁਸੀਂ ਇਹ ਪੜ੍ਹੋਗੇ ਤੇ ਸਾਡੇ ਵਿਚ ਜਿਹੜੀਆਂ ਤਰੁਟੀਆਂ ਹਨ, ਸਾਨੂੰ ਉਹ ਕੱਢਣ ਦਾ ਮੌਕਾ ਬੜੇ ਅਰਾਮ ਨਾਲ ਮਿਲ ਜਾਏਗਾ। ਜੇ ਉਹ ਸਾਰੇ ਦੇ ਸਾਰੇ ਪਰਚੇ ਨਹੀਂ ਸਾਂਭੇ ਜਾਂਦੇ ਤੇ ਘੱਟ ਤੋਂ ਘੱਟ ਸਲਾਨਾ ਨੰਬਰ ਯਾ ਖ਼ਾਸ-ਖ਼ਾਸ ੩੦੦ ਸਾਲਾ, ੫੦੦ ਸਾਲਾ ਅੰਕ ਜਿਹੜੇ ਨੇ ਉਹ ਤੇ ਤੁਹਾਡੇ ਕੋਲ ਜ਼ਰੂਰ ਹੋਣੇ ਚਾਹੀਦੇ ਹਨ। ਤੁਹਾਡਾ ਮੰਡੀ ਵਾਲਿਆਂ ਦਾ ਥਾਂ ਬਹੁਤ ਹੀ ਉੱਚਾ-ਸੁੱਚਾ ਸਤਿਗੁਰਾਂ ਨੇ ਬਣਾਇਆ ਹੈ।

ਇਕ ਹੱਦ ਹੈ, ਜਿਸ ਤਰ੍ਹਾਂ ਇਕ ਆਦਮੀ ਨੂੰ ਆਖੋ, ਤੂੰ ਆਪਣਾ ਸਾਹ ਦੱਸ, ਕਿੱਡਾ ਕੁ ਲੰਮਾ ਸਾਹ ਹੈ ਤੇਰਾ। ਕੋਈ ਅੱਧਾ ਮਿੰਟ ਕਰੇਗਾ, ਕੋਈ ਮਿੰਟ ਕਰ ਲਏਗਾ, ਕੋਈ ਦੋ ਮਿੰਟ ਤਕ ਕਰ ਦਏਗਾ, ਲੇਕਿਨ ਆਖਿਰ ਇਕ ਹੱਦ ਹੈ, ਉਥੋਂ ਅਗਾਂਹ ਉਹ ਸਾਹ ਨਹੀਂ ਰੋਕ ਸਕਦਾ। ਸੋ ਸਾਡੀ ਵੀ ਇਹਨਾਂ ਕੰਮਾਂ ਦੀ ਇਕ ਹੱਦ ਹੈ। ਚਲੋ ਕਿਸੇ ਆਦਮੀ ਨੇ ਗਲਤੀ ਕਰ ਲਈ ਉਹਨੂੰ ਛੱਡ ਦਿੱਤਾ। ਲੇਕਿਨ ਗਲਤੀ ਦੇ ਉੱਤੇ ਗਲਤੀ ਕਰੀ ਜਾਵੇ, ਜਿਹੜਾ? ਇਕ ਗਲਤੀ ਤੇ ਉਹ ਹੈ ਜਿਹੜੀ ਕੁਦਰਤੀ ਹੋ ਜਾਣੀ ਹੈ। ਪਰ ਜਿਹੜਾ ਸਮਝ ਸੋਚ ਕੇ ਕਰੇ, ਕੀ ਉਹ ਗਲਤੀ ਹੁੰਦੀ ਹੈ? ਜੇ ਉਹ ਆਦਮੀ ਆਖੇ- ਕਿ ਮੈਂ ਜਾਣ-ਬੁਝਕੇ ਗਲਤੀ ਕਰ ਬੈਠਾਂ, ਅੱਗੇ ਵਾਸਤੇ ਛੱਡਦਾਂ। ਉਹਨੂੰ ਛੱਡ ਦੇਣਾ ਚਾਹੀਦੈ। ਪਰ ਜਿਹੜਾ ਇਹ ਆਖੇ, ਜੀ - ਕਿਰਪਾ ਕਰੋ ਜੀ। ਕਿਰਪਾ ਇਸ ਗੱਲ ਵਾਸਤੇ ਕਰਾਵੇ ਕਿ ਗਲਤੀ ਜਿਹੜੀ ਹੈ, ਇਹਨੂੰ ਠੀਕ ਕਰਾਰ ਦੇ ਕੇ ਮੈਨੂੰ ਛੱਡ ਦਿਓ। ਸਾਧ-ਸੰਗਤ ਵਿਚ ਡੰਨ ਭਰਨ ਵਾਸਤੇ ਤੇ ੫੦੦ ਰੁਪਈਆ ਵੀ ਨਾ ਹੋਵੇ ਪਰ ਗਲਤ ਕੰਮਾਂ ਤੇ, ਸਿਨੇਮਿਆਂ, ਵਿਆਹਵਾਂ ਤੇ ਖਰਚ ਕਰਨ ਵਾਸਤੇ ਹਜ਼ਾਰਾਂ ਰੁਪਏ ਦੀ ਗਿਣਤੀ ਹੋਵੇ। ਇਹ ਤੁਹਾਨੂੰ ਸੋਭਾ ਨਹੀਂ ਦੇਂਦੀ।

ਮੈਂ ਇਹ ਸਮਝਣਾਂ ਕਿ ਕਮਜ਼ੋਰੀਆਂ ਆ ਜਾਂਦੀਆਂ ਹਨ। ਪਰ ਉਹਨਾਂ ਕਮਜ਼ੋਰੀਆਂ ਨੂੰ ਬਲ ਨਹੀਂ ਦੇਣਾ ਚਾਹੀਦਾ। ਉਹਨਾਂ ਕਮਜ਼ੋਰੀਆਂ ਨੂੰ ਨਿਰਉਤਸ਼ਾਹ ਕਰ ਦੇਣਾ ਚਾਹੀਦੈ। ਤੁਸੀ ਸਾਰੇ ਜੇ ਕੋਸ਼ਿਸ਼ ਕਰੋ, ਤਾਂ ਉਹ ਬੰਦੇ, ਜਿਹੜੇ ਸਾਡੇ ਨਾਲੋਂ ਟੁਟ ਕੇ ਪਿਛਾਂਹ ਹੁੰਦੇ ਜਾਂਦੇ ਹਨ, ਉਹਨਾਂ ਨੂੰ ਸਹੀ ਰਾਹ ਦੇ ਉਤੇ ਲਿਆਉ। ਤਾਂ ਕਿ ਤੁਹਾਡੀ ਮੰਡੀ (ਹਿਮਾਚਲ) ਵਿਚ ਆਪਣਾ ਸਾਧ ਸੰਗਤ ਦੇ ਰੂਪ ਵਿਚ ਇਕੱਠ ਬਣਿਆ ਰਹੇ।

# ਨੌਜਵਾਨ ਜ਼ਿੰਮੇਵਾਰੀ ਲੈਣ

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਕਿਰਪਾ ਕਰਕੇ ਨੌਜੁਆਨਾਂ ਨੂੰ ਜਿਹੜੇ ਉਪਦੇਸ਼ ਦਿੱਤੇ ਨੇ, ਉਨ੍ਹਾਂ ਵਿਚੋਂ ਕੁਛ ਥਾਈਲੈਂਡ ਦੀ ਸੰਗਤ ਲਈ ਕੀਤੇ ਨੇ, ਜਿਹੜੇ ਰਿਕਾਰਡ ਹੋ ਚੁੱਕੇ ਨੇ। ਸਤਿਗੁਰਾਂ ਨੇ ਬਚਨ ਕੀਤਾ ਕਿ ਉਹਨਾਂ ਦੇ ਮਾਤਾ ਪਿਤਾ ਦੇ ਦੁਨਿਆਵੀ, ਵਿਵਹਾਰਿਕ ਸਿਲਸਿਲੇ, ਰਿਸ਼ਤੇਦਾਰੀਆਂ ਜਾਂ ਵਿਹਾਰ ਦਾ ਭਾਰ ਜਿਸ ਤਰ੍ਹਾਂ ਉਨ੍ਹਾਂ ਦੇ ਮੋਢਿਆਂ ਤੇ ਪੈਣਾਂ ਹੈ ਏਸੇ ਤਰ੍ਹਾਂ ਹੀ ਜਾਂ ਏਦੂੰ ਵੀ ਵੱਧ ਜਿੰਮੇਵਾਰੀ ਨਾਲ ਸਾਧ ਸੰਗਤ ਦਾ ਭਾਰ ਵੀ ਉਨ੍ਹਾਂ ਨੌਜੁਆਨਾਂ ਨੇ ਆਪਣੇ ਜ਼ਿੰਮੇ ਲੈਣਾ ਹੈ।

ਮੈਂ ਸਤਿਗੁਰਾਂ ਦੇ ਉਪਦੇਸ਼ਾਂ ਨੂੰ ਦ੍ਰਿੜ ਕਰਾਉਣ ਲਈ ਤੁਹਾਡੇ ਕੋਲ ਇਹ ਗੱਲਾਂ ਆਖੀਆਂ ਨੇ। ਜੋ ਕੁਛ ਬਣਤਰ ਬਣੀ ਹੈ ਉਹ ਸਤਿਗੁਰਾਂ ਦੀ ਕਿਰਪਾ ਨਾਲ ਹੀ ਬਣੀ ਹੈ। ਕਿਰਪਾ ਨਾਲ ਹੀ ਸਿਰੇ ਚੜ੍ਹ ਸਕਣੀ ਹੈ। ਪਰ ਸਾਨੂੰ ਜਤਨ ਕਰਨਾ ਚਾਹੀਦਾ ਹੈ ਜਿਵੇਂ ਅਸੀਂ ਵੇਖਦੇ ਹਾਂ ਕਿ ਕੋਈ ਵਿਹਾਰ ਕਰਦਾ ਹੈ। ਬੜੀ ਵਧੀਆ ਚਲਦੀ ਹੋਈ ਦੁਕਾਨ ਵਾਲਾ ਆਦਮੀ ਕਿਸੇ ਵੇਲੇ ਵਿਹਾਰ ਡਿੱਗਣ ਕਰਕੇ ਬੜਾ ਥੱਲੇ ਜਾ ਲੱਗਦਾ ਹੈ। ਪਰ ਕਦੇ ਕਿਸੇ ਵਿਹਾਰੀ ਨੇ ਇਹ ਨਹੀਂ ਸੋਚਿਆ ਕਿ ਇਕ ਆਦਮੀਂ ਦੀ ਦੁਕਾਨ ਡਿੱਗ ਪਈ ਹੈ ਤੇ ਮੈਂ ਹੁਣ ਦੁਕਾਨ ਕਰਨੀ ਛੱਡ ਦਿਆਂ। ਪਰ ਜਦ ਕਦੇ ਇਹ ਗੱਲ ਹੋਵੇ ਕਿ ਤੜਕੇ ਉੱਠਣ ਵਾਲਾ ਆਦਮੀਂ ਤੜਕੇ ਉਠਣਾਂ ਬੰਦ ਕਰ ਦੇਵੇ,ਉਹਦੇ ਵਾਸਤੇ ਜ਼ਰੂਰ ਸੋਚਾਂਗੇ ਕਿ ਇਕ ਆਦਮੀ ਬੜਾ ਤੜਕੇ ਉਠਦਾ ਸੀ, ਉਹ ਛੱਡ ਬੈਠਾ ਹੈ ਤੇ ਅਸੀਂ ਕਾਹਨੂੰ ਇਹ ਕੰਮ ਕਰਨਾ ਹੈ।

ਸੋ ਨੀਵੇਂ ਪਾਸੇ ਦੀ ਸੋਚ ਕਲਿਜੁਗ ਦੇ ਸਮੇਂ ਅਨੁਸਾਰ ਸਾਡੇ ਦਿਮਾਗਾਂ ਤੇ ਬਹੁਤਾ ਅਸਰ ਕਰਦੀ ਹੈ। ਸਤਿਗੁਰਾਂ ਦਾ ਆਸਰਾ ਲੈ ਕੇ ਆਪਾਂ ਇਹ ਕੋਸ਼ਿਸ਼ ਕਰਨੀ ਹੈ ਕਿ ਅਸੀਂ ਏਸ ਪਾਸੇ ਤਗੜੇ ਹੋ ਕੇ ਤੁਰ ਸਕੀਏ, ਬੀਬੀਆਂ ਵੀ ਅਤੇ ਲੜਕੇ ਵੀ। ਐਸ ਵੇਲੇ ਸਾਡੇ ਵਿਚ ਕੁਰੀਤੀਆਂ ਆ ਚੁੱਕੀਆਂ ਨੇ ਉਹਨੂੰ ਦੂਰ ਕਰਨਾ ਤਾਂ ਬਹੁਤ ਦੂਰ ਦੀ ਗਲ ਹੈ। ਪਰ ਜਿਹੜੀਆਂ ਸਰੀਰਕ ਵੀ ਆ ਚੁਕੀਆਂ ਨੇ ਉਹ ਹੱਦ ਤੋਂ ਵੱਧ ਸਾਡੇ ਤੇ ਅਸਰ ਕਰੀ ਜਾ ਰਹੀਆਂ ਨੇ। ਜਿਸ ਤਰ੍ਹਾਂ ਸੋਧ ਮਰਯਾਦਾ, ਹੱਥ ਰੇਤੇ ਨਾਲ ਮਾਂਜਣੇ, ਦਾਤਨ ਕਰਨੀ ਆਦਿ ਕਰਮ ਸਾਡੇ ਛੁਟਦੇ ਜਾ ਰਹੇ ਨੇ। ਤੜਕੇ ਉਠਣਾਂ ਬਹੁਤ ਘਟਦਾ ਜਾ ਰਿਹਾ ਹੈ। ਇਹਨਾਂ ਚੀਜਾਂ ਨੂੰ ਅਸਾਂ ਹੀ ਕੋਸ਼ਿਸ਼ ਕਰਕੇ ਕਾਇਮ ਰਖਣਾ ਹੈ। ਅਸੀਂ ਆਪਣੀ ਜੀਵਨ ਯਾਤਰਾ ਠੀਕ ਤਰ੍ਹਾਂ ਸਫਲ ਕਰ ਸਕੀਏ। ਏਸੇ ਤਰ੍ਹਾਂ ਹੀ ਵਿਆਹ ਸ਼ਾਦੀਆਂ ਦੇ ਸਿਲਸਲੇ, ਪਹਿਰਾਵਿਆਂ ਦੇ ਕੰਮ ਵੀ ਬੜੇ ਨੀਵੇਂ ਹੁੰਦੇ ਜਾ ਰਹੇ ਨੇ।

ਵਿਦਿਅਕ ਸੰਮੇਲਨ ਦਾ ਪਹਿਲਾ ਦਿਨ ਬੀਬੀਆਂ ਦੇ ਪ੍ਰੋਗਰਾਮ ਨਾਲ ਸ਼ੁਰੂ ਹੁੰਦਾ ਹੈ। ਬੀਬੀਆਂ ਨੂੰ ਇਹ ਸੋਚਣਾ ਚਾਹੀਦਾ ਹੈ ਸਤਿਗੁਰਾਂ ਦੇ ਉਪਦੇਸ਼ਾਂ ਵਿਚ ਕਿਸ ਤਰ੍ਹਾਂ ਸੱਚੇ ਪਾਤਸ਼ਾਹ ਨੇ ਕਿਰਪਾ ਕਰਕੇ ਦੱਸਿਆ ਹੈ ਕਿ ਉਹ ਮਾਈਆਂ, ਜਿਨ੍ਹਾਂ ਨੂੰ ਪਾਣੀ ਨੇੜਿਓਂ ਨਹੀਂ ਸੀ ਲੱਭਦਾ, ਚਾਰ-ਚਾਰ ਕੋਹਾਂ ਤੋਂ ਪਾਣੀ ਘੜਿਆਂ 'ਚ ਭਰ ਕੇ ਲਿਆ ਕੇ ਲੰਗਰ ਕਰਦੀਆਂ ਸਨ। ਪਰ ਮਰਯਾਦਾ ਨਹੀਂ ਸਨ ਛੱਡਦੀਆਂ। ਬੱਚੇ ਭਾਵੇਂ ਕਿੰਨੇ ਵੀ ਰੋਣ, ਜਿਨਾਂ ਚਿਰ ਆਪਣੀ ਸੋਧ ਦਾ ਕੰਮ ਉਨ੍ਹਾਂ ਨੇ ਪੂਰਾ ਨਹੀਂ ਕਰ ਲੈਣਾ, ਓਨਾਂ ਚਿਰ ਬੱਚੇ ਨੂੰ ਕੁਛ ਨਹੀਂ ਆਖਣਾ, ਹੱਥ ਨਹੀਂ ਲੈਣਾ। ਏਸੇ ਤਰ੍ਹਾਂ ਹੀ ਉਹ ਮਾਤਾਵਾਂ ਕਿੰਨਾਂ ਚਿਰ ਭਜਨ ਕਰਦੀਆਂ ਸਨ। ਕਿੰਨੀਆਂ ਉਹ ਆਪਣੇ ਧਰਮ ਵਿਚ ਦ੍ਰਿੜ ਸਨ। ਗੁਰੂ ਭਗਤੀ ਵਿਚ ਪੱਕੀਆਂ ਸਨ। ਸਤਿਗੁਰਾਂ ਦੇ ਹੁਕਮਾਂ ਨੂੰ ਕਿਸ ਤਰ੍ਹਾਂ ਉਨ੍ਹਾਂ ਨੇ ਪਰਵਾਨ ਚੜ੍ਹਾਇਆ। ਸੋ ਸਾਨੂੰ ਇਹਨਾਂ ਦਿਨਾਂ ਵਿਚ ਪੂਰੀ ਤਰ੍ਹਾਂ ਵਿਚਾਰ ਕਰਨੀ ਚਾਹੀਦੀ ਹੈ। ਏਨਾ ਵਿਚਾਰਨ ਦਾ ਸਮਾਂ ਸਾਨੂੰ ਬਾਅਦ ਵਿਚ ਨਹੀਂ ਮਿਲਣਾ।

ਇਕ ਲੜਕੀ ਨੇ ਕਈ ਸਾਲ ਹੋ ਗਏ ਨੇ, ਚਿੱਠੀ ਲਿਖੀ ਸੀ, ਹੁਣ ਤੇ ਉਹ ਕਦੇ ਆਈ ਗਈ ਨਹੀਂ, "ਕਿ ਤੁਸੀਂ ਲੜਕੀਆਂ ਦਾ ਸੰਮੇਲਨ ਸ਼ੁਰੂ ਕਰਾਓ। ਤਾਂ ਕਿ ਵਿਆਹ, ਮਿਲਣੀਆਂ, ਮੁਕਲਾਵੇ, ਦਾਜ-ਦਹੇਜ ਤੋਂ ਪਰਹੇਜ਼ ਕਰਨ ਵਾਸਤੇ ਸੌਖਾ ਰਾਹ ਮਿਲ ਸਕੇ। ਕਿਉਂਕਿ ਦਾਜ ਲੈਣ ਵਾਲੀ ਵੀ ਬੀਬੀ ਹੁੰਦੀ ਹੈ, ਦੇਣ ਵਾਲੀ ਵੀ ਬੀਬੀ।" ਬਹੁਤਾ ਕੰਮ ਮਾਈਆਂ ਤੋਂ ਚਲਦਾ ਹੈ। ਹੁਣ ਜਦੋਂ ਅਸੀਂ ਵੇਖਦੇ ਹਾਂ ਅਖਬਾਰਾਂ ਵਿਚ ਪੜ੍ਹਦੇ ਹਾਂ ਕਿ ਫਲਾਣੀ ਬੀਬੀ ਦਾਜ ਦੀ ਭੇਟ ਚੜ੍ਹ ਗਈ। ਇਹ ਅਸਰ ਸਾਡੇ ਤੇ ਕਦੇ ਹੁੰਦਾ ਹੈ ਜਾਂ ਨਹੀਂ ਹੁੰਦਾ ਇਹ ਸਾਨੂੰ ਵਿਚਾਰਨਾ ਚਾਹੀਦਾ ਹੈ।

ਇਕ ਬੀਬੀ ਦੀ ਸਕੀ ਭੈਣ, ਉਹਦੇ ਦੱਸਣ ਅਨੁਸਾਰ, ਦਾਜ ਦੀ ਬਲੀ ਚੜ੍ਹ ਗਈ ਹੋਵੇ ਤੇ ਦੂਸਰੀ ਬੀਬੀ ਦਾਜ ਵਾਸਤੇ ਬੜੀ ਇੱਛਕ ਹੋਵੇ, ਦੇਣ ਜਾਂ ਲੈਣ ਦੀ, ਫੇਰ ਉਹਨਾਂ ਨੂੰ ਇਹ ਵਿਚਾਰਨਾ ਚਾਹੀਦਾ ਹੈ ਕਿ ਅਸੀਂ ਠੀਕ ਕਰ ਰਹੀਆਂ ਹਾਂ ਜਾਂ ਨਹੀਂ।





# ਸਿੱਖੀ ਜੀਵਨ ਵਾਲੇ ਬਣੋ

ਮੰਡੀ ਵਿੱਚ ਸੰਮੇਲਨ ਦੇ ਵਾਸਤੇ ਬੜਾ ਉੱਦਮ ਕੀਤਾ ਗਿਆ ਹੈ ਕੁਛ ਸਾਲਾਂ ਤੋਂ ਬਾਅਦ। ਏਸ ਵਾਸਤੇ ਹੈ ਕਿ ਇਕ ਤਾਂ ਮੈਂ ਕੁਛ ਵਿਹਲਾ ਹੋਵਾਂਗਾ, ਆਪਣੇ ਮੋਢਿਆਂ ਤੇ ਲੜਕੇ ਭਾਰ ਚੁੱਕਣਗੇ। ਪਹਿਲੋਂ ਮੈਂ ਕਾਫ਼ੀ ਵਕਤ ਦੇ ਕੇ ਇਕੱਲੇ-ਇਕੱਲੇ ਬੱਚੇ ਨੂੰ ਇਹ ਪੁੱਛਦਾ ਰਿਹਾ, ਨਾਲ ੪-੫ ਬੰਦੇ ਹੋਰ ਲਾਕੇ, ਕਿ ਤੂੰ-ਪੰਜ ਬਾਣੀਆਂ ਪੜੇਂਗਾ? ਸਣੇਕੇਸੀ ਨਹਾਏਂਗਾ? ਇਕ ਘੰਟਾ ਨਾਮ ਸਿਮਰਨ ਕਰੇਂਗਾ?, ਸਿਨਮਾ ਛੱਡੇਗਾਂ? ਉਹਨਾਂ ਦੇ ਨਾਮ ਲਿਖੇ ਗਏ।

ਏਥੇ ਲਿਖਿਆ ਰਿਕਾਰਡ ਪਿਆ ਹੋਵੇਗਾ ਤੁਸੀਂ ਬੇਸ਼ਕ ਪੜ੍ਹਕੇ ਵੇਖ ਲਓ। ਉਹਦੇ 'ਚ ਬਹੁਤ ਮਿਹਨਤ ਕੀਤੀ ਗਈ। ਉਸਤੋਂ ਬਾਦ ਇਸ ਵਾਸਤੇ ਛੱਡਿਆ ਕਿ ਹੁਣ.....ਆਪਣਾ ਕੰਮ ਆਪ ਸਿਰ ਤੇ ਚੁੱਕਣ। ਉਹ ਕਦੇ ਟੁੱਟਦਾ-ਭੱਜਦਾ, ਕਦੇ ਚੰਗਾ-ਕਦੇ ਮਾੜਾ ਹੁੰਦਾ ਹੁਣ ਤੱਕ ਤੁਰਿਆ ਆਇਆ ਹੈ। ਹੁਣ ਲੁਧਿਆਣੇ ਵਾਲਿਆਂ ਨੇ ਸ਼ੁਰੂ ਕੀਤਾ ਹੈ ਦਲੀਪ ਸਿੰਘ, ਅਜੀਤ ਸਿੰਘ ਹੁਰਾਂ ਨੇ। ਏਥੇ ਸਵਿੰਦਰ ਪਾਲ ਸਿੰਘ ਹੁਰਾਂ ਨੇ। ਕਾਫ਼ੀ-ਤਗੜੇ ਉੱਦਮ ਨਾਲ ਇਹਨਾਂ ਨੇ ਕੰਮ ਸ਼ੁਰੂ ਕੀਤਾ ਹੈ। ਪਿੰਡਾਂ ਵਿੱਚ, ਸ਼ਹਿਰਾਂ ਵਿੱਚ, ਘਰਾਂ-ਘਰਾਂ ਵਿੱਚ ਜਾ ਕੇ, ਬੜਾ ਉੱਦਮ ਦੇ ਕੇ, ਉਤਸ਼ਾਹ ਦੇ ਕੇ ਬੱਚਿਆਂ ਨੂੰ ਆਖਿਆ ਹੈ।

ਮੈਂ ਜਿਹੜੀ ਗੱਲ ਤੁਹਾਨੂੰ ਆਖੀ ਸੀ- ਤੁਸੀਂ ਉਹ ਪੜ੍ਹਿਆ ਕਰੋ। ਹੁਣ ਜਿਹੜੇ ਗੁਰਮੁਖੀ ਦਾ ਅੱਖਰ ਤੱਕ ਪੜ੍ਹੇ ਹੀ ਨਹੀਂ, ਉਹਨਾਂ ਕੋਲੋਂ ਨਹੀਂ ਪੜ੍ਹਿਆ ਜਾਣਾ। ਜਿਨ੍ਹਾਂ ਨੇ ਬੀ.ਏ. ਕਰ ਲਈ, ਐਮ.ਏ. ਵੀ ਕਰ ਲਈ, ਉਹਨਾਂ ਕੋਲੋਂ ਉਂਜ ਨਹੀਂ ਪੜ੍ਹਿਆ ਜਾਣਾ। ਕਿਉਂਕਿ ਉਹਨਾਂ ਨੇ ਤੇ ਬੀ.ਏ. ਐਮ.ਏ. ਕਰ ਲਈ ਹੈ ਉਹਨਾਂ ਨੂੰ ਤੇ ਲੋੜ ਹੀ ਨਹੀਂ। ਗੁਰਮੁਖੀ ਦੇ ਅੱਖਰ ਤੇ ਪੜ੍ਹਨੇ ਹੀ ਨਹੀਂ ਉਹਨਾਂ ਨੇ। ਗੁਰੂ ਨਾਨਕ ਦੀ ਲੋੜ ਨਹੀਂ ਉਤਨੀ , ਜਿਤਨੀ ਪੈਸੇ ਦੀ ਲੋੜ ਹੈ। ਜਿੰਨੀ ਲੋਕਾਂ ਦੀ ਸੋਭਾ ਦੀ ਲੋੜ ਹੈ।

ਬੜੀ ਸ਼ਰਮ ਆਉਂਦੀ ਹੈ ਸਾਨੂੰ ਇਹ ਗੱਲਾਂ ਕਰਦਿਆਂ। ਸਾਡੀਆਂ ਕੁੜੀਆਂ ਮਾਡਰਨ ਬਨਣ। ਸਾਡੇ ਸਮਾਜ ਨੂੰ ਕੋਈ ਪਤਾ ਹੀ ਨਾ ਹੋਵੇ। ਕਿੱਡੀ ਸ਼ਰਮ ਵਾਲੀ ਗੱਲ ਹੈ। ਜੇ ਕੋਈ ਉਸ ਤਰ੍ਹਾਂ ਕੁੜੀ ਨੂੰ ਕੋਈ ਗੱਲ ਆਖੇ ਤੇ ਮਰਨ ਤੱਕ ਜਾਂਦੇ ਨੇ ਸਾਰੇ। ਪਰ ਆਪ ਕੁੜੀਆਂ ਇਸ ਤਰਾਂ ਗਲਤ ਕੰਮ ਕਰਨ। ਉਹ ਕਿਉਂ ਹੁੰਦਾ ਹੈ? ਪਾਣੀ ਦਾ ਖਾਲ ਵਗਦਾ ਹੈ। ਉਹਦੇ ਵਿਚ ਇੱਕ ਬੱਚਾ ਪਾਸੇ ਨੂੰ ਤੀਲਾ ਮਾਰ ਦੇਂਦਾ ਹੈ। ਉਹਦੇ ਵਿਚੋਂ ਥੋੜਾ ਜਿਹਾ ਪਾਣੀ ਵਗਣਾ ਸ਼ੁਰੂ ਹੋ ਜਾਂਦਾ ਹੈ। ਜਿਹੜਾ ਰਖਵਾਲਾ ਹੈ ਉਹ ਸਮਝਦਾ ਹੈ, ਕੋਈ ਨਹੀਂ, ਥੋੜ੍ਹਾ ਈ ਪਾਣੀ ਹੈ। ਉਹ ਪਾਣੀ ਹੌਲੀ-ਹੌਲੀ , ਹੌਲੀ-ਹੌਲੀ ਵੱਧਦਾ ਜਾਂਦਾ ਹੈ, ਵਧਦਾ ਜਾਂਦਾ ਹੈ ! ਏਨਾਂ ਵੱਧ ਜਾਂਦਾ ਹੈ ਕਿ ਫੇਰ ਉਹ ਪਾਣੀ ਨੂੰ ਨੱਕਾ ਨਹੀਂ ਲੱਗਦਾ। ਸੋ ਤੁਸੀਂ, ਜਿਸ ਵੇਲੇ ਥੋੜ੍ਹੀ ਜਹੀ

ਵੀ ਗੱਲ ਹੋਵੇ, ਉਸ ਵੇਲੇ ਬੱਚਿਆਂ ਨੂੰ ਰੋਕੋ। ਤਗੜੇ ਹੋ ਕੇ ਮੰਡੀ ਵਾਲੇ ਸਾਰੇ ਉੱਦਮ ਕਰੋ ਤਾਂਕਿ ਮੰਡੀ ਵਾਲੇ ਜਿਹੜੇ ਹਨ, ਇਹ ਸਾਰਿਆਂ ਨਾਲੋ ਉੱਚ ਕੋਟੀ ਦੇ ਵਿਦਵਾਨ ਬਨਣ, ਕੌਮ-ਪ੍ਰਸਤ ਬਨਣ, ਦੇਸ਼ ਭਗਤ ਬਨਣ ਤੇ ਸਿੱਖੀ ਜੀਵਨ ਵਾਲੇ ਬਨਣ।

ਤੁਹਾਨੂੰ ਮਿਸਾਲਾਂ ਬਹੁਤ ਸਾਰੀਆਂ ਅੱਗੇ ਦਿੱਤੀਆਂ ਗਈਆਂ ਹਨ। ਐਹ ਤਰਸੇਮ ਸਿੰਘ ਮੇਰੇ ਕੋਲ ਬੈਠਾ ਹੈ। ਇਹ ਬਿਲਕੁਲ ਗ਼ੈਰ-ਨਾਮਧਾਰੀ ਸਿੱਖਾਂ ਵਿਚੋਂ ਆਇਆ ਹੈ। ਜਦੋਂ ਕਾਲਜ 'ਚ ਪੜ੍ਹਦਾ ਸੀ, ਸਿਰ ਮੁੰਨਿਆ ਸੀ। ਜਿਸ ਵੇਲੇ ਇਹਨਾਂ ਦਾ ਮਨ ਬਣ ਗਿਆ ਏਧਰਲਾ, ਇਹ, ਸੰਤੋਖ ਸਿੰਘ ਤੇ ਰੇਸ਼ਮ ਸਿੰਘ ਜਿਹੜਾ ਹੁਣ ਸੂਬਾ ਬਣਿਆ ਹੈ ਕੈਨੇਡਾ ਦਾ, ਆਖਣ ਲੱਗੇ-ਹੁਕਮ ਦਿਓ। ਅਸੀਂ ਹੁਣ ਸਿੱਧੀਆਂ ਪੱਗਾਂ ਕਰਕੇ ਜਾਈਏ ਕਾਲਜ। ਇਸ ਤਰ੍ਹਾਂ ਆਖਿਆ ਕਰੋ ਆ ਕੇ। ਪਰ ਤੁਸੀਂ ਹੁਕਮ ਨਾਲ, ਚੰਗੇ ਪਾਸੇ ਤੁਰਨਾ ਚਾਹੁੰਦੇ ਹੋ। ਉਹਦੇ ਨਾਲੋਂ ਇਹ ਚੰਗਾ ਹੈ ਕਿ ਤੁਸੀਂ ਅਪਣਾ ਉਤਸ਼ਾਹ ਬਣਾਓ ਇਸ ਪਾਸੇ। ਉਹਦੇ 'ਚ ਤੁਹਾਨੂੰ ਜਿਹੜੀ ਚੀਜ਼ ਦਾ ਨਹੀਂ ਪਤਾ ਲੱਗਦਾ, ਉਹਦਾ ਪਤਾ ਕਰੋ। ਸੁਝਾਅ ਦਿਓ ਕਿ ਐਹ ਜਿਹੜਾ ਸੁਝਾਅ ਹੈ, ਇਹਦੇ ਨਾਲੋਂ ਇਹ ਜ਼ਿਆਦਾ ਚੰਗਾ ਹੈ। ਅਸੀਂ ਜਵਾਬ ਦੇਣਾ ਹੈ, ਐਹ ਜਵਾਬ ਦੇਈਏ। ਇਹਨਾਂ ਤਿੰਨਾਂ ਨੇ ਸਿੱਧੀਆਂ ਪੱਗਾਂ ਕਰਕੇ ਮੁੜਕੇ ਆ ਕੇ ਫਿਰ ਦੱਸਿਆ, ਸਾਰੇ ਕਾਲਜ 'ਚ ਸਾਨੂੰ ਬਹੁਤ ਸਤਿਕਾਰਿਆ ਗਿਆ ਹੈ, ਪਰਵਾਨਿਆ ਗਿਆ ਹੈ ਕਿ ਤੁਸੀਂ ਬੜੇ ਚੰਗੇ ਹੋ।

ਇਸੇ ਤਰ੍ਹਾਂ ਹੀ ਇਕ ਲੜਕੀ, ਇੰਦਰਜੀਤ ਕੌਰ ਦਿੱਲੀ ਵਿਚ ਰਹਿੰਦੀ ਸੀ। ਉਹਦਾ ਛੋਟਾ ਨਾਂ ਪਿੰਕੀ ਹੈ ਤੇ ਅਫਰੀਕਾ ਵਿਆਹੀ ਗਈ ਹੈ। ਉਹ ਆਪਣੇ ਠੀਕ ਪਹਿਰਾਵੇ 'ਚ ਕਾਲਜ 'ਚ ਜਾਂਦੀ ਸੀ। ਚੂੜੀ ਵਾਲੀ ਸੁੱਥਣ ਤੇ ਆਪਣੇ ਸਿੱਧੇ ਕੱਪੜਿਆਂ 'ਚ। ਦੂਸਰੀਆਂ ਲੜਕੀਆਂ ਨੇ ਆਖਿਆ- ਇਹ ਤੇਰਾ ਪਹਿਰਾਵਾ ਬਹੁਤ ਚੰਗਾ ਲੱਗਦਾ ਹੈ। ਉਹਨੇ ਆਖਿਆ- ਤੁਸੀਂ ਵੀ ਬਣਾ ਲਓ। ਗ਼ੈਰ ਨਾਮਧਾਰੀ ਲੜਕੀਆਂ ਨੇ ਉਹ ਪਹਿਰਾਵਾ ਓਥੇ ਪਾਇਆ।

ਕਾਰਨ ? ਓਸ ਬੱਚੀ ਦਾ ਜਿਹੜਾ ਮਨੋਬਲ ਸੀ, ਉਹ ਬੜਾ ਤਗੜਾ ਸੀ। ਇਸੇ ਤਰ੍ਹਾਂ ਸਾਰੇ ਬੱਚੇ ਬੱਚੀਆਂ ਨੂੰ ਵੀ ਚਾਹੀਦਾ ਹੈ, ਏਥੇ ਮੰਡੀ ਵਿਚ ਵਾਤਾਵਰਣ ਬਹੁਤ ਵਧੀਆ ਬਣਾ ਲੈਣ ਤਾਂਕਿ ਉਚੇਚ ਨਾ ਕਰਨੀ ਪਏ। ਸਰਲਤਾ ਨਾਲ ਤੁਰਿਆ ਜਾਵੇ।

ਤੁਸੀਂ ਇਹ ਵੇਖਦੇ ਹੋ ਕਿ ਕਾਲਜ ਵਿਚ ਮਾਹੌਲ ਨਹੀਂ ਪੜ੍ਹਾਈ ਦਾ। ਮਾਹੌਲ ਬਣ ਜਾਏ, ਫਿਰ ਪੜ੍ਹਾਈ ਆਦਮੀ ਨੂੰ ਬਹੁਤੀ ਚੰਗੀ ਆਉਂਦੀ ਹੈ। ਤੁਸੀਂ ਮਾਹੌਲ ਬਣਾਓ ਆਪਣਾ ਨਾਮਧਾਰੀ ਪੁਣੇ ਦਾ।





# ਆਪਣੀ ਮਾਣ ਮਰਯਾਦਾ ਵਿਚ ਰਹੋ

ਮੈਂ ਸਵੇਰੇ ਵੀ ਆਖਿਆ ਸੀ ਅਪਣੀ ਮਰਯਾਦਾ ਬੜੀ ਛੁੱਟਦੀ ਜਾਂਦੀ ਹੈ। ਹੋਟਲਾਂ ਤੇ ਬਹਿਕੇ ਖਾਣਾ, ਹਰ ਥਾਓਂ ਖਾ ਪੀ ਲੈਣਾ,

*ਜਾਕੀ ਰਹਿਤ ਨ ਜਾਣੀਐ ਗੁਰਮੰਤ੍ਰ ਨਹੀਂ ਚੀਤ।।*
*ਉਨਕਾ ਭੋਜਨ ਖਾਇ ਕੈ ਬਿਸਰੈ ਹਰਿ ਸਿਓ ਪ੍ਰੀਤ।।*

ਜੇ ਹੱਥੋਂ ਹੀ ਖਾ ਲਈਏ ਕਿਸੇ ਦੇ ਭੋਜਨ ਤੇ ਫਿਰ ਕੀ ਇਹ ਗੱਲ ਠੀਕ ਲੱਗੇਗੀ? ਨੌਜਵਾਨਾਂ ਨੂੰ ਚਾਹੀਦਾ ਕਿ ਉਹ ਜਦੋਂ ਕਿਸੇ ਕੁਸੰਗੀ ਦੇ ਵਿਆਹ ਸ਼ਾਦੀ ਅਤੇ ਰਿਸ਼ਤੇਦਾਰਾਂ ਦੇ ਜਾਣ ਰਸਤ ਆਪਣੀ ਨਾਲ ਲੈ ਜਾਣ। ਅਜੇ ਵੀ ਪਿਆਰਾ ਸਿੰਘ-ਬੈਂਕਿਆਂ ਦਾ ਇਕ ਖੱਤਰੀ ਸਿੰਘ, ਕਰਨਾਲ ਦੇ ਕੋਲ ਹੁੰਦਾ ਹੈ ਉਹ ਜਦੋਂ ਕਿਤੇ ਜਾਂਦਾ ਹੈ ਆਪਣੀ ਰਸਤ—ਰੋਟੀ ਪਾਣੀ ਬੰਨ੍ਹਕੇ ਲੈ ਜਾਂਦਾ ਹੈ। ਵਿਆਹ ਸ਼ਾਦੀ ਵੀ ਜਾ ਆਉਂਦਾ ਹੈ, ਅਪਣੀ ਮਰਯਾਦਾ ਵੀ ਨਹੀਂ ਛੱਡਦਾ ਉਹ ! ਉਹਦੇ ਵੀ ਰਿਸ਼ਤੇਦਾਰ ਹਨ। ਗ੍ਰਿਸਤੀ ਆਦਮੀ ਹੈ, ਜਮੀਨ ਵੀ, ਸਾਰਾ ਕੁਛ, ਪੁੱਤ੍ਰ ਪਰਿਵਾਰ ਹੈ। ਸਾਨੂੰ ਏਹੋ ਜਹੀ ਸਿੱਖਿਆ ਲੈਣੀ ਚਾਹੀਦੀ ਹੈ। ਅਸੀਂ ਦਾੜ੍ਹੀ ਮੁੰਨਣ ਵਾਲਿਆਂ ਤੋਂ ਚੋਰੀ-ਠੱਗੀ ਕਰਣ ਵਾਲਿਆਂ ਤੋਂ ਸਿੱਖਿਆ ਲੈਂਦੇ ਹਾਂ। ਸਿੱਖਿਆ ਕਿਥੋਂ ਲੈਣੀ ਚਾਹਦੀ ਹੈ :-

*ਜਿਸਕੈ ਅੰਤਰਿ ਬਸੈ ਨਿਰੰਕਾਰ।।*
*ਤਿਸ ਕੀ ਸੀਖ ਤਰੈ ਸੰਸਾਰ।।*

ਅੱਜ ਸਵੇਰੇ ਅਨੰਦ ਕਾਰਜ ਹੋਇਆ ਸੀ। ਅਰਜ਼ ਬੇਨਤੀ ਕੀਤੀ ਸੀ, ਤੇ ਉਹਨਾਂ ਨੇ ਮੰਨ ਲਈ ਹੈ। ਜਾਪਦਾ ਹੈ ਕਿ ਉਹ ਠੀਕ ਠੀਕ ਰਹਿ ਗਏ ਹਨ। ਨਹੀਂ ਤੇ ਇਸ ਤਰ੍ਹਾਂ ਜਾਪਦਾ ਸੀ-ਇਥੋਂ ਅਨੰਦ ਤੋਂ ਬਾਅਦ ਲੜਕੀ ਵਾਲਿਆਂ ਦੇ ਘਰ ਜਿਹੜਾ ਪੰਦਰਾਂ ਦਿਨਾਂ ਪਿਛੋਂ ਜਾਣ ਦਾ ਪ੍ਰੋਗਰਾਮ ਸੀ ਸਿੱਧਾ ਹੁਣੇ ਹੀ ਜਾ ਆਈਏ। ਇਸ ਤਰ੍ਹਾਂ :-

*"ਜਣੇ-ਜਣੇ ਦੀ ਲੱਕੜੀ ਇਕ ਜਣੇ ਦਾ ਬੋਝ।"*

ਲੜਕੀ ਜਦੋਂ ਨੂੰਹ ਦੇ ਰੂਪ ਵਿਚ ਹੁੰਦੀ ਹੈ, ਉਹ ਬੜੀ ਦੁਖੀ ਹੁੰਦੀ ਹੈ ਕਿ ਮੈਨੂੰ ਸੱਸ ਬੜੀ ਤੰਗ ਕਰਦੀ ਹੈ। ਪਰ ਉਹ ਜਦੋਂ ਸੱਸ ਬਣ ਜਾਂਦੀ ਹੈ ਉਹਨੂੰ ਇਹ ਚੇਤਾ ਨਹੀਂ ਹੁੰਦਾ ਕਿ ਮੇਰੀ ਨੂੰਹ ਆਈ ਹੈ-ਮੈਂ ਉਹਨੂੰ ਹੁਣ ਦੁਖੀ ਨਾ ਕਰਾਂ। ਇਹ ਬਿਮਾਰੀ, ਬਾਹਰੋਂ ਸਾਡੇ ਵਿਚ ਪ੍ਰਵੇਸ਼ ਕਰਦੀ ਹੈ। ਆਪਾਂ ਨਹੀਂ ਪ੍ਰਵੇਸ਼ ਕਰਨ ਦੇਣਾ। ਤਗੜੇ ਹੋ ਕੇ ਉੱਦਮ ਕਰੋ ਇਹਦੇ ਖਿਲਾਫ ਅਤੇ ਆਪ ਵੀ ਮਾਣ ਮਰਯਾਦਾ ਵਿਚ ਰਹੋ।



# ਸਤਿਗੁਰ ਸੇਤੀ ਰੱਤੇ ਸੂਬਾ ਜੀ

*ਜਿਸ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ।।*
*ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ।।*

ਸੂਬਾ ਮੀਹਾਂ ਸਿੰਘ ਜੀ ਨੇ ਆਪਣੇ ਨੇੜੇ ਆਪਣੀ ਸੋਭਾ ਦੇ ਬੁਰੇ ਅਸਰ ਨੂੰ ਨਹੀਂ ਆਉਣ ਦਿੱਤਾ। ਸ਼ਰਧਾ ਤੇ ਪ੍ਰੇਮ ਹੀ ਇਕ ਚੀਜ਼ ਆਪਣੇ ਲਈ ਰੱਖੀ ਹੈ। ਉਂਝ ਜੇ ਸਹੀ ਤਰੀਕੇ ਨਾਲ ਵੇਖਿਆ ਜਾਵੇ ਸਿੱਖੀ ਵਿਚੋਂ ਸ਼ਰਧਾ ਤੇ ਪ੍ਰੇਮ ਕੱਢ ਦਿੱਤਾ ਜਾਵੇ ਫੇਰ ਕਿੰਨਾ ਹੀ ਭਜਨ ਕੀਤਾ ਜਾਵੇ, ਕਿੰਨੀਆਂ ਹੀ ਮਾਲਾ ਫੇਰੀਆਂ ਜਾਣ, ਕਿੰਨੀ ਸੋਧ ਰੱਖੀ ਜਾਵੇ, ਉਹ ਕਿਸੇ ਹੀ ਅਰਥ ਨਹੀਂ।

ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦੇ ਵਕਤ ਸਿੰਘ ਸ਼ਬਦ ਪੜ੍ਹਦੇ ਸੀ- ***ਸਤਿਗੁਰ ਤਾਰਣਗੇ ਅਤੀਤ।।*** ਸਤਿਗੁਰਾਂ ਨੇ ਹੁਕਮ ਦਿੱਤਾ, ਨਾ ਭਾਈ!

*ਤਾਰੂਗੀ ਪਰਤੀਤ।।*

ਸੋ, ਇਹ ਚੀਜ਼ ਸੂਬਾ ਜੀ ਨੇ ਬਹੁਤ ਦ੍ਰਿੜ ਕਰਕੇ ਅਪਣੇ ਵਿੱਚ ਰੱਖੀ।

ਸਾਨੂੰ ਬੜੀ ਖੁਸ਼ੀ ਹੈ ਕਿ ਸੂਬਾ ਜੀ ਦੇ ਪਰਿਵਾਰ ਦੇ ਜਿਹੜੇ ਜੀਅ ਹਨ, ਉਹਨਾਂ ਨੇ ਏਥੇ ਦਰਸ਼ਨ ਦਿੱਤੇ ਹਨ। ਸੂਬਾ ਜੀ ਦੇ ਲੜਕਿਆਂ ਨੇ – ਅੱਗੋਂ ਪੋਤਰੇ ਵੀ ਆਏ ਹਨ। ਸਾਡਾ ਕੋਈ ਚਾਰਾ ਤੇ ਨਹੀਂ ਜੇ ਸਾਡੇ ਸੱਦਿਆਂ ਤੇ ਵੀ ਨਾ ਆਉਂਦੇ। ਪਰ ਉਹਨਾਂ ਦੀ ਬੜੀ ਮਿਹਰਬਾਨੀ, ਜਿਨਾਂ ਨੇ ਆ ਕੇ ਏਥੇ ਦਰਸ਼ਨ ਦਿੱਤੇ ਹਨ। ਸਾਡਾ ਹਿਤ ਭਰਾਵਾਂ ਨਾਲ, ਮਿੱਤਰਾਂ ਨਾਲ, ਦੋਸਤਾਂ ਨਾਲ ਨਹੀਂ। ਸਾਡਾ ਸਿੱਖੀ ਨਾਲ ਪਿਆਰ ਹੈ। ਜਿਸਦੇ ਵਾਸਤੇ ਸਤਿਗੁਰਾਂ ਨੇ ਬਾਣੀ ਦਵਾਰਾ ਲਿਖਿਐ-

*ਨਾਨਕ ਧੰਨੁ ਸੋਹਾਗਣੀ*
*ਜਿਨ ਸਹ ਨਾਲਿ ਪਿਆਰੁ।।*
*ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ*
*ਸਾਸਤ ਜੀਕਰਿ ਕਿਰਿਆ ਖਟੁ ਕਰਮ ਕਰੰਤਾ।।*
*ਸੇ ਭਗਤ ਸੇ ਭਗਤ ਭਲੇ ਜਨ ਨਾਨਕ*
*ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ।।*

ਉਸਨੂੰ ਜਿਸਦਾ ਪਿਆਰ ਜਿਸਦੀ ਭਾਵਨਾ ਚੰਗੀ ਲੱਗ ਜਾਏ, ਉਹਦਾ ਇਹ ਕੰਮ ਹੋ ਜਾਂਦਾ ਹੈ।

ਇਕ ਆਪਣਾ ਹੀ ਬੱਚਾ, ਕਾਮਰੇਡ ਬਣਿਆ ਹੈ। ਮੈਂ ਉਸਦੇ ਘਰ ਗਿਆ। ਉਹਨੇ ਗੱਲਬਾਤ

ਸ਼ੁਰੂ ਕੀਤੀ ਕਿ ਇਹ ਜਿਹੜੀ ਰਸਮ ਹੈ ਜੋ ਕਮਿਊਨਿਜ਼ਮ ਹੈ, ਇਹ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਗੱਲ ਹੀ ਹੈ। ਮੈਂ ਆਖਿਆ- ਜੇ ਸਤਿਗੁਰੂ ਰਾਮ ਸਿੰਘ ਜੀ ਦੀ ਗੱਲ ਹੀ ਹੈ ਤੇ ਫੇਰ ਤੁਸੀਂ ਸਤਿਗੁਰਾਂ ਦਾ ਪਾਸਾ ਕਿਉਂ ਛੱਡ ਗਏ ਹੋ? ਇਹ ਤਾਂ ਤੁਹਾਡੇ ਯਾਦ ਰੱਖਣ ਵਾਲੀ ਗੱਲ।

ਮੈਂ ਇਕ ਵੇਰਾਂ ਵਲੈਤ ਗਿਆ ਤੇ ਉਥੇ ਸਾਡੇ ਕਈ ਨਾਮਧਾਰੀ ਸਿੱਖ ਪ੍ਰੈਸ ਵਾਲਿਆਂ ਨੂੰ ਰੇਡੀਓ ਵਾਲਿਆਂ ਨੂੰ, ਲੈ ਆਉਂਦੇ ਹਨ। ਉਹਨਾਂ ਨੇ ਪੁੱਛਿਆ ਕਿ ਤੁਸੀਂ ਐਹ ਜਿਹੜਾ ਪਾਣੀ ਚੁੱਕੀ ਫਿਰਦੇ ਹੋ, ਕਿਸ ਵਾਸਤੇ ਚੁੱਕੀ ਫਿਰਦੇ ਹੋ? ਅਸੀਂ ਹਵਾਈ ਅੱਡੇ ਤੇ ਉੱਤਰੇ ਸਾਂ- ਝਟਪਟ ਅੱਗੇ ਜਾਣਾ ਸੀ। ਹੁਣ ਉਹਨਾਂ ਨੂੰ ਮਰਯਾਦਾ ਬਾਰੇ ਕੀ ਦੱਸਾਂ? ਮੈਂ ਇੱਕੋ ਹੀ ਗੱਲ ਉਹਨਾਂ ਨੂੰ ਆਖੀ- ਜਦੋਂ ਅਸਾਂ ਇਸ ਸੰਸਾਰ ਤੋਂ ਚਲੇ ਜਾਣਾ ਹੈ ਨਾ, ਭਾਵ ਮਰ ਜਾਣਾ ਹੈ, ਅੱਗੇ ਜਾ ਕੇ ਜਿਨ੍ਹਾਂ ਨੇ ਸਾਨੂੰ ਸਾਂਭਣਾ ਹੈ, ਇਹ ਉਹਨਾਂ ਦਾ ਹੁਕਮ ਹੈ, ਕਿ ਐਸ ਤਰ੍ਹਾਂ ਕਰੋਗੇ ਤੇ ਫੇਰ ਤੁਹਾਡੇ ਵਾਸਤੇ ਰਾਹ ਸੌਖਾ ਹੈ ਤੇ ਜਗ੍ਹਾ ਵਧੀਆ ਹੈ।

***ਸਤਿਗੁਰ ਸੇਤੀ ਰਤਿਆ ਦਰਗਾਹ ਪਾਈਐ ਠਾਉ॥***

ਗੁਰੂ ਅਰਜਨ ਦੇਵ ਜੀ ਨੇ ਸੋਰਠ ਰਾਗ ਵਿਚ ਲਿਖਿਐ:

***ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥***
***ਪੁਛਹੁ. ਜਾਇ ਸਿਆਣਿਆ ਆਗੈ ਮਿਲਣੁ ਕਿ ਨਾਹ॥***

ਜਿਹੜੇ ਸਿਆਣੇ ਬਹੁਤ ਹਥਿਆਰ ਬਣਾ ਲੈਣ, ਜ਼ਹਿਰੀਲੇ ਤੇ ਮਾਰੂ-ਹਥਿਆਰ, ਇੱਕੋ ਹਥਿਆਰ ਚਲਾ ਦੇਣ, ਸਾਰੀ ਦੁਨੀਆਂ ਖ਼ਤਮ ਹੋ ਜਾਏ ਜਾਂ ਇਹ ਵੀ ਕਰ ਲੈਣ ਕਿ ਇਕ ਹਥਿਆਰ, ਜਿਸਦੇ ਨਾਲ ਸਾਰੀ ਦੁਨੀਆਂ ਖ਼ਤਮ ਹੁੰਦੀ ਹੋਵੇ, ਉਹ ਹਥਿਆਰ ਚਲਾ ਕੇ ਤੇ ਉਹਨੂੰ ਬਚਾ ਲੈਣ, ਜਾਂ ਜਿਹੜੇ ਚੰਦ੍ਰਮਾਂ ਤੱਕ ਜਾਂ ਉਤਲੇ ਤਾਰਿਆਂ ਤੱਕ ਬੜੀ ਦੂਰ ਤਕ ਪਹੁੰਚ ਗਏ ਹਨ, ਦੁਨੀਆਂ ਉਤੇ ਸੱਭ ਤੋਂ ਸਿਆਣੇ ਮੰਨੇ ਜਾਂਦੇ ਹਨ, ਕੀ ਉਹ ਦੱਸ ਸਕਦੇ ਹਨ, ਕਿ ਅੱਗੇ ਮਿਲਣਾ ਕਿਨਾ ਦਾ ਹੋ ਸਕਦੈ? ਮੈਂ ਇਹੋ ਅਰਜ਼ ਬੇਨਤੀ ਉਹਨਾਂ ਨੂੰ ਕੀਤੀ ਸੀ, ਤੇ ਤੁਹਾਨੂੰ ਵੀ ਕਰਦਾਂ ਕਿ ਵਕਤ ਸਾਡੇ ਸਾਰਿਆਂ ਤੇ ਆਉਣਾ ਹੈ, ਅਰ ਬਿਨਾਂ ਦੱਸਿਆਂ-ਪੁੱਛਿਆਂ ਆਉਣਾ ਹੈ। ਉਸ ਵਕਤ ਬਾਰੇ ਕੁਝ ਸਤਿਗੁਰਾਂ ਦੇ ਸਿੱਖਾਂ ਨੂੰ ਕਈ ਵੇਰਾਂ ਪਤਾ ਵੀ ਲੱਗ ਜਾਂਦੈ, ਪਰ ਉਹਨਾਂ ਨੂੰ ਦੱਸ ਸਕਣ ਦਾ ਹੁਕਮ ਨਹੀਂ ਹੁੰਦਾ। ਜਿਹੜੇ ਸਤਿਗੁਰੂ ਵਾਲੇ ਹਨ, ਉਹ ਸਤਿਗੁਰੂ ਦੇ ਕੋਲ ਹੀ ਜਾਂਦੇ ਹਨ। ਪਰ ਸੂਬਾ ਜੀ ਤੇ ਬੜੀ ਕਿਰਪਾ ਸੀ। ਜਿਸ ਦਿਨ ਸਰੀਰ ਤਿਆਗਿਆ ਹੈ, ੨੫ ਨਵੰਬਰ ਰਾਤ ਨੂੰ ਚੜ੍ਹਾਈ ਕੀਤੇ ਸਨ, ਦਿਨੇ ਉਹਨਾਂ ਨੇ ਅਪਣੇ ਸੇਵਕ ਅਪਾਰ ਸਿੰਘ ਨਾਲ ਗੱਲ-ਬਾਤ ਕੀਤੀ। ਸੂਬਾ ਜੀ ਆਖਣ ਲੱਗੇ- ਕੜੱਲ ਪੈਂਦੇ ਹਨ ਸਰੀਰ ਨੂੰ। ਉਹਨੇ ਆਖਿਆ- ਸੂਬਾ ਜੀ! ਫਿਰ ਪ੍ਰੋਗ੍ਰਾਮ ਬਦਲ ਦਿਓ ਤੁਸੀਂ। ਪਹਿਲੋਂ ਉਹਨਾਂ ਮੇਰਾ ਨਾਂ ਲਿਆ ਕਿ ਓਹਨਾਂ ਨੂੰ ਪੁੱਛੋ। ਫੇਰ ਆਪਸ ਵਿਚ ਗੱਲ ਕਰਦਿਆਂ ਆਖਣ ਲੱਗੇ- ਤੂੰ ਆਖ ਦੇ, ਤੂੰ ਵੀ ਸਤਿਗੁਰਾਂ ਦਾ ਸਿੱਖ ਹੈਂ। ਉਹਨੇ ਆਖਿਆ- ਮੇਰੇ ਆਖੇ ਬਦਲ ਦਿਓਗੇ? ਉਹਨਾਂ ਨੇ ਆਖਿਆ, "ਬਦਲ ਦੇਵਾਂਗੇ।"

ਬਸ ਏਹੋ ਹੀ ਗੱਲਾਂ ਹੋਈਆਂ ਹਨ। ਚੰਗੇ ਭਲੇ ਬੈਠੇ ਹਨ। ੨ ਵਜੇ ਦਿਨੇ ਆਖਿਆ- ਧੁੱਪ

ਹਟ ਗਈ ਹੈ-ਛਾਂ ਆ ਗਈ ਹੈ। ਆਪਾਂ ਮੰਜਾ ਧੁੱਪੇ ਕਰ ਲਈਏ।

ਆਖਣ ਲੱਗੇ, ਨਹੀਂ! ਮੈਨੂੰ ਹੁਣ ਜੰਗਲ ਦੀ ਹਾਜ਼ਤ ਹੈ ਅੰਦਰ ਚੱਲ। ਅੰਦਰ ਜਾ ਕੇ ਜੰਗਲ ਗਏ ਹਨ। ਉਸਤੋਂ ਬਾਅਦ ਉਲਟੀਆਂ ਆਈਆਂ ਨੇ। ਡਾਕਟਰ ਨੂੰ ਸੱਦਿਆ ਗਿਆ। ਮੈਨੂੰ ਸ਼ਾਮ ਨੂੰ ਪੰਜ ਕੁ ਵਜੇ ਪਤਾ ਲੱਗਾ ਹੈ, ਉਹਨਾਂ ਨੂੰ ਤਕਲੀਫ ਹੋਈ ਹੈ। ਡਾਕਟਰ ਨੇ ਉਹਨਾਂ ਨੂੰ ਟੀਕਾ ਲਾਇਆ, ਉਹਦਾ ਅਸਰ ਨਹੀਂ ਹੋਇਆ। ਰਾਤ ਨੂੰ ਮੈਂ ੧੨ ਵਜੇ ਤੋਂ ਪਹਿਲੋਂ ਉਠਕੇ ਫਿਰ ਗਿਆ। ਜਾ ਕੇ ਬੂਹਾ ਖੁਲਾਇਆ ਤੇ ਅਪਾਰ ਸਿੰਘ ਨੂੰ ਪੁਛਿਆ ਕਿ ਸੂਬਾ ਜੀ ਦਾ ਸਰੀਰ ਹੈ ਅਜੇ। ਆਖਣ ਲੱਗਾ, ਹੈ। ਮੈਂ ਥੋੜ੍ਹਾ ਚਿਰ ਖਲੋ ਕੇ, ਉਥੋਂ ਆ ਕੇ ਡਾਕਟਰ ਕਟਾਣੀ ਵਾਲੇ ਨੂੰ ਟੈਲੀਫੋਨ ਕੀਤਾ ਕਿ ਸਵੇਰ ਤਕ ਸੂਬਾ ਜੀ ਦਾ ਸਰੀਰ ਚੱਲੇਗਾ ਕਿ ਨਹੀਂ। ਉਹਨਾਂ ਨੇ ਆਖਿਆ- ਮੈਂ ਜਦੋਂ ਰਾਤੀਂ ਗਿਆ ਸਾਂ, ਸੂਬਾ ਜੀ ਉਦੋਂ ਹੀ ਆਖਿਆ ਸੀ- ਹੁਣ ਜੈਕਾਰਾ ਬੁਲਾ ਦਿਓ। ੧੦ ਕੁ ਮਿੰਟਾਂ ਬਾਅਦ ਸੁਨੇਹਾ ਆ ਗਿਆ- ਸੂਬਾ ਜੀ ਚੜ੍ਹਾਈ ਕਰ ਗਏ ਹਨ।

ਇਹ ਇੱਕੋ ਹੀ ਚੀਜ਼ ਹੈ। ਸੂਬਾ ਜੀ ਕਿਹੜੇ ਇਜ਼ਮ ਨੂੰ ਮੰਨਦੇ ਸਨ? ਉਹਨਾਂ ਨੂੰ ਇਹ ਪਤਾ ਲੱਗ ਗਿਆ ਸੀ ਅਸੀਂ ਜਦੋਂ ਜਾਣਾ ਹੈ, ਜਦੋਂ ਮਰਜ਼ੀ ਚਲੇ ਜਾਈਏ। ਆਪਾਂ ਵੀ ਓਸ ਇਜ਼ਮ ਨੂੰ ਮੰਨ ਲਈਏ।





# ਸਾਡਾ ਜਨਮ ਮਰਨ ਕੱਟਿਆ ਜਾਏ

ਜਥੇਦਾਰ ਸੁਰੈਣ ਸਿੰਘ ਹੁਰੀਂ, ਸਾਧ ਸੰਗਤ ਵਿਚ ਖਲੋਤੇ ਨੇ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਦੇ ਇਹ ਸੇਵਕ ਸਨ। ਹੁਣ ਵੀ ਸੇਵਕ ਨੇ, ਥੋਹੜਾ ਜਿਹਾ ਸਤਿਗੁਰੂ ਜੀ ਦੇ ਵੇਲੇ ਇਹਨਾਂ ਤੋਂ ਅਵੱਗਿਆ ਹੋਈ ਸੀ ਉਹਦੇ ਕਰਕੇ ਇਹ ਸਾਧ ਸੰਗਤ ਵਿਚ ਖਲੋਤੇ ਨੇ ਤੇ ਇਹਨਾਂ ਦੀ ਬਖਸ਼ਬੰਦੀ ਕੀਤੀ ਜਾਂਦੀ ਏ। ਅਗਾਂਹ ਨੂੰ ਕਿਰਪਾ ਕਰਨ ਤੇ ਸਾਧ ਸੰਗਤ ਵਿਚ ਰਹਿਣ। ਬਾਕੀ ਦਿਆਂ ਨੂੰ ਵੀ ਇਹ ਧਿਆਨ ਹੋਣਾ ਚਾਹੀਦਾ ਹੈ ਕਿ ਇਹ ਗੱਲ ਇਸ ਤਰ੍ਹਾਂ ਨਹੀਂ ਹੋਣੀ ਚਾਹੀਦੀ।

ਤੁਸਾਂ ਨੌਵੇਂ ਸਤਿਗੁਰਾਂ ਦੇ ਸਲੋਕ ਸੁਣੇ ਨੇ। ਕਿਸੇ ਕਾਰਜ ਲਈ ਇਕੱਠੇ ਹੋਏ ਆਂ। ਇੱਕ ਸਰੀਰ ਸਾਡੇ ਵਿਚੋਂ ਚਲਾ ਗਿਆ। ਸਾਡੀ ਮਰਜੀ ਅਤੇ ਆਪਣੀ ਮਰਜੀ ਤੋਂ ਬਿਨਾਂ ਚਲਾ ਗਿਆ। ਸੰਸਾਰ ਦੇ ਵਿਚ ਦੋ ਚੀਜਾਂ ਬੜੇ ਪ੍ਰਤੱਖ ਰੂਪ ਚ ਸਾਡੇ ਸਾਹਮਣੇ ਆਉਂਦੀਆਂ ਨੇ। ਭਗਵਾਨ-ਸਤਿਗੁਰੂ-ਕਰਤਾਰ ਅਤੇ ਉਸਦੀ ਬਣਾਈ ਹੋਈ ਮਾਇਆ। ਜਿਸ ਵੇਲੇ ਸਾਨੂੰ ਕਰਤਾਰ ਚੇਤੇ ਆਉਂਦੈ ਤਾਂ ਮਾਇਆ ਨਿਕਲ ਜਾਂਦੀ ਹੈ। ਜਿਸ ਵੇਲੇ ਮਾਇਆ ਆਉਂਦੀ ਹੈ ਤਾਂ ਉਹ ਵਿਚੋਂ ਨਿਕਲ ਜਾਂਦੈ। ਤੁਸੀਂ ਹੁਣੇ ਹੁਣੇ ਸਲੋਕ ਸੁਣੇ ਨੇ ਸਤਿਗੁਰਾਂ ਦੇ -

*ਪ੍ਰਾਣੀ ਰਾਮ ਨ ਚੇਤਈ ਮਦਿ ਮਾਇਆ ਕੈ ਅੰਧ॥*

ਫੇਰ ਕੀ ਹੁੰਦੈ-

*ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ॥*

ਜਮਾਂ ਦੇ ਫੰਧ ਪੈਂਦੇ ਨੇ। ਜੇ ਅਸੀਂ ਉਧਰੋਂ ਧਿਆਨ ਰੱਖਦੇ ਹਾਂ ਸਤਿਗੁਰੂ ਵਾਲੇ ਪਾਸੇ। ਸਾਡਾ ਇਕੋ ਈ ਨਿਸ਼ਾਨਾ ਏ ਇਸ ਸੰਸਾਰ ਵਿਚ ਆਉਣ ਦਾ ਕਿ ਸਾਡਾ ਜਨਮ ਮਰਨ ਕਟਿਆ ਜਾਏ ਤੇ ਇਹ ਪੀੜਾ ਹਟ ਜਾਏ। ਜੇ ਸਾਨੂੰ ਉਹ ਨਹੀਂ ਯਾਦ ਰਹਿੰਦਾ ਤਾਂ ਸੁਖ ਨਹੀਂ ਤਾਂ ਇਕ ਵੱਡਾ ਪਾਪ ਲਿਖਿਐ। ਜਦੋਂ ਸਤਿਗੁਰ ਸਾਨੂੰ ਭੁਲਦੈ ਫੇਰ ਸਾਡੇ ਤੇ ਇਹੋ ਜਿਹੀਆਂ ਚੀਜ਼ਾਂ ਵੀ ਪੈ ਜਾਂਦੀਆਂ ਨੇ ਜੋ ਸਾਨੂੰ ਦੁਖ ਦੇਂਦੀਆਂ ਨੇ। ਹਰ ਪ੍ਰਾਣੀ ਵਾਸਤੇ ਹਰ ਆਦਮੀ ਵਾਸਤੇ ਇਹ ਗਲ ਯਾਦ ਰੱਖਣੀ ਬਹੁਤ ਜ਼ਰੂਰੀ ਹੈ-ਕਿ ਸਿਖ ਵਾਸਤੇ ਨਾਮਧਾਰੀ ਸਿੱਖ ਵਾਸਤੇ ਖਾਸ ਕਰਕੇ। ਅਸੀਂ ਇਕ ਕਿਉ (ਕਤਾਰ) ਵਿਚ ਲੱਗੇ ਹੋਏ ਹਾਂ ਕਿਊ ਦੁਧ ਲੈਣ ਵਾਲੀ ਨਹੀਂ, ਟਿਕਟਾਂ ਖਰੀਦਣ ਵਾਲੀ ਨਹੀਂ- ਉਹ ਕਿਊ ਇਸਤਰਾਂ ਹੈ -

*ਇਕਨੀ ਲਦਿਆ ਇਕਿ ਲਦ ਚਲੇ ਇਕਨੀ ਬਧੇ ਭਾਰ॥*

ਪਤਾ ਨਹੀਂ ਕਿਦਣ ਸਾਡੀ ਵਾਰੀ ਆ ਜਾਣੀ ਏਂ।

*ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥*
*ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੁ ਮੀਤ॥*

ਤੇ ਇਹ ਸਭ ਤੋਂ ਪਹਿਲੋਂ ਤੇ ਸਭ ਤੋਂ ਜ਼ਰੂਰੀ ਯਾਦ ਰਖਣ ਵਾਲੀ ਗਲ ਏ ਸਾਡੀ। ਗੁਰੂ ਨਾਨਕ ਤੋਂ ਲਗਕੇ ਸਾਡੇ ਪੀਰਾਂ ਪੈਗੰਬਰਾਂ ਤੋਂ ਕਿ ਮਰਨਾ ਸੱਚ ਹੈ-ਜਿਉਣਾ ਝੂਠ ਹੈ। ਜਦੋਂ ਸੰਸਾਰ ਤੇ ਆ ਗਿਆ, ਜਨਮ ਲੈ ਲਿਆ ਤੇ ਫਿਰ ਅਗੇ ਕੀ ਹੈ। ਅਗੇ ਤੇ ਫਿਰ ਮੌਤ ਹੀ ਹੈ ਹੋਰ ਕੁਝ ਨਹੀਂ। ਉਸਨੂੰ ਆਪਣੇ ਨਿਸ਼ਾਨੇ ਨੂੰ ਯਾਦ ਰਖਣਾ ਚਾਹੀਦੈ। ਜੇ ਸੋਭਾ ਕਰਾਣੀ ਏ ਨਾ- ਬਾਣੀ ਵਿਚ ਜੋ ਲਿਖਿਆ ਫਾਰਮੂਲਾ ਉਹ ਅਪਣਾ ਲਿਆ ਜਾਵੇ ਤਾਂ ਸੋਭਾ ਹੋਵੇਗੀ।

***ਜੇ ਕੋ ਅਪੁਨੀ ਸੋਭਾ ਲੋਰੈ।।***
***ਸਾਧ ਸੰਗਿ ਇਹ ਹਉਮੈ ਛੋਰੈ।।***

ਇਸ ਮਾਇਆ ਨੂੰ ਥੋਹੜਾ ਜਿਹਾ ਪਰੇ ਕਰ ਲਵੇ। ਤੇ-

***ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ।।***

ਮੈਂ ਜਿਹੜੀਆਂ ਗੱਲਾਂ ਤੁਹਾਨੂੰ ਆਖੀਆਂ ਨੇ ਇਹਨਾਂ ਨੂੰ ਬਹੁਤੀ ਪੱਕੀ ਤਰਾਂ ਯਾਦ ਰਖੋ।। ਅਰਦਾਸ ਕਰੋ, ਮੈਂ ਆਖੀਆਂ ਨੇ ਮੇਰੇ ਮਨ ਤੇ ਭੀ ਇਹਨਾਂ ਦਾ ਪੂਰਾ ਅਸਰ ਹੋਵੇ। ਸਾਨੂੰ ਇਹ ਯਾਦ ਹੋਵੇ ਕਿ ਐਸ ਸੰਸਾਰ ਤੋਂ ਅਸਾਂ ਚਲੇ ਜਾਣਾ ਏ ਤੇ ਸਾਨੂੰ ਸਤਿਗੁਰੂ ਓਥੇ ਜਗ੍ਹਾ ਦੇਵੇ।

***ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ।।***





# ਸਾਡਾ ਅਸਲ ਥਾਂ

ਅੱਜ ਮੈਂ ਜਦੋਂ ਦੀਵਾਨ ਵਿਚ ਆਇਆ, ਕੂੜਾ-ਕਰਕਟ ਤੇ ਪਿੰਡ ਦੀਆਂ ਗਲੀਆਂ ਦੀਆਂ ਨਾਲੀਆਂ ਚੋਂ ਬੜੀ ਬੋ ਆਉਂਦੀ ਸੀ। ਬੜਾ ਤਗੜਾ ਪਿੰਡ ਹੈ। ਫਿਰਨ ਲੱਗੀਏ ਤੇ ਝਟ ਪਟ ਨਹੀਂ ਮੁਕਦਾ। ਸਫਾਈ ਵਾਲੇ ਪਾਸੇ ਬਿਲਕੁਲ ਹੀ ਧਿਆਨ ਨਹੀਂ। ਐਲਨਾਬਾਦ ਦੇ ਨਾਮਧਾਰੀ ਸਿੰਘਾਂ ਨੂੰ ਆਖਿਆ ਸੀ-ਉਹ ਝਾੜੂ ਫੜਕੇ ਸਫਾਈ ਕਰਦੇ ਨੇ। ਤੁਸੀਂ ਵੀ ਕਿਸੇ ਨੂੰ ਨਾ ਆਖੋ। ਜਿਹੜੇ ਤੁਸੀਂ ਨਾਮਧਾਰੀ ਸਿੰਘ ਹੋ, ਇਹ ਕੋਸ਼ਿਸ਼ ਕਰੋ - ਸਰਕਾਰ ਨੂੰ ਆਖ ਕੇ, ਬੀ.ਡੀ.ਓ. ਨੂੰ ਆਖਕੇ, ਗਲੀਆਂ ਪੱਕੀਆਂ ਹੋ ਜਾਣ। ਘੱਟ ਤੋਂ ਘੱਟ ਜੇ ਗਲੀਆਂ ਨਹੀਂ ਪੱਕੀਆਂ ਤੇ ਨਾਲੀਆਂ ਪੱਕੀਆਂ ਹੋ ਜਾਣ, ਉਨ੍ਹਾਂ ਦਾ ਪਾਣੀ ਟਿਕਾਣੇ ਸਿਰ ਚਲਾ ਜਾਵੇ ਤੇ ਬੋਅ ਨ ਆਵੇ। ਤੇ ਤੁਸੀਂ ਜਿਹੜੇ ਓ, ਜਿਥੋਂ ਤਕ ਤੁਹਾਡੀ ਪਹੁੰਚ ਹੋਵੇ, ਗਲੀਆਂ, ਬਾਜਾਰਾਂ ਦੇ ਵਿਚ ਝਾੜੂ ਦਿਓ। ਇਹ ਬਹੁਤ ਵਧੀਆ ਗਲ ਹੋਵੇਗੀ ਸਾਡੇ ਵਾਸਤੇ ਲਾਹੇਵੰਦੀ। ਸਾਡਾ ਜਿਹੜਾ ਅਸਲ ਥਾਂ ਹੈ ਉਹ ਬਿਲਕੁਲ ਭੁੱਲ ਗਏ ਹਾਂ ਸੇਵਾ ਵਾਲਾ। ਸੇਵਾ ਵਾਲਾ ਸਾਡਾ ਸਭ ਤੋਂ ਵੱਡਾ ਥਾਂ ਸੀ ਜਿਹੜਾ ਐਸ ਵੇਲੇ ਸਾਨੂੰ ਯਾਦ ਨਹੀਂ ਰਹਿ ਗਿਆ। ਇਹ ਕੋਈ ਜ਼ਰੂਰੀ ਨਹੀਂ ਕਿ ਸਾਰਾ ਪਿੰਡ ਨਹੀਂ ਸਾਫ ਹੁੰਦਾ। ਤੁਸੀਂ ਇਕ ਬਾਜ਼ਾਰ, ਇਕ ਗਲੀ ਸਾਫ ਕਰ ਦਿਉ ਆਪਣੀ ਘਰ ਦੀ ਗਲੀ, ਨਾਲ ਦੀ ਗਲੀ, ਜਿਥੋਂ ਤਕ ਤੁਹਾਡੀ ਪਹੁੰਚ ਹੋਵੇ। ਇਹ ਤੁਹਾਨੂੰ ਥੋੜੀਆਂ ਜਹੀਆਂ ਗੱਲਾਂ ਆਖੀਆਂ ਨੇ ਇਹ ਯਾਦ ਰੱਖਿਓ।

ਤੜਕੇ ਉਠਣਾ ਬਹੁਤ ਭੁੱਲ ਗਿਆ ਹੈ। ਮੈਂ ਵੇਖਦਾਂ ਕਈ ਜ਼ਿਮੀਂਦਾਰ, ਬਾਹਰ ਐਸ ਵੇਲੇ ਬੜਾ ਠੱਕਾ ਵਗਦਾ ਹੈ, ਪਾਲਾ ਵੀ ਹੁੰਦਾ ਹੈ, ਖੇਤ ਵਿਚ ਖਲੋ ਕੇ ਆਰਾਮ ਨਾਲ ਪਾਣੀ ਲਾਈ ਜਾਂਦੇ ਨੇ। ਉਨ੍ਹਾਂ ਦੀਆਂ ਲੱਤਾਂ ਠਰਦੀਆਂ ਹੀ ਨਹੀਂ। ਅਸੀਂ ਸਿਰਫ ਤੜਕੇ ਨਹਾਉਣਾ ਹੁੰਦਾ ਹੈ ਉਹਦੇ ਵਾਸਤੇ ਬੜਾ ਆਲਸ ਕਰੀਦਾ ਹੈ, ਆਲਸ ਨਹੀਂ ਕਰਨਾ। ਤੜਕੇ ਉਠਕੇ ਸਣੇ ਕੇਸੀ ਇਸ਼ਨਾਨ ਕਰਿਆ ਕਰੋ। ਵਧੀਆ ਗੱਲ ਤੇ ਇਹ ਹੈ ਕਿ ਠੰਡੇ ਪਾਣੀ ਨਾਲ ਨਹਾਓ। ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਨੇ ਹੁਕਮ ਦਿੱਤਾ ਹੈ-

*ਜੇ ਨ ਹੋਇ ਤਪਤ ਕਰ ਬਾਰੇ।।*

ਜੇ ਨਹੀਂ ਸਰੀਰ ਮੰਨਦਾ ਤੱਤਾ ਕਰਕੇ ਨਹਾ ਲਉ ਪਰ ਇਸ਼ਨਾਨ ਨਾ ਛੱਡੋ। ਤਾਪ ਚੜ੍ਹਿਆ ਹੋਵੇ, ਮਾੜਾ ਮੋਟਾ ਵੀ ਸਰੀਰ ਆਸਰਾ ਦੇਂਦਾ ਹੈ ਇਸ਼ਨਾਨ ਕਰ ਲਓ। ਤਾਪ ਚੜ੍ਹੇ ਚ ਵੀ ਇਹ ਨਾ ਸੋਚੋ ਮੇਰੇ ਸਿਰ ਪੀੜ ਹੋਣ ਲਗ ਪੈਂਦੀ ਹੈ। ਪਈ ਹੋਣ ਦਿਉ ਸਿਰ ਪੀੜ। ਜਿਹੜੇ ਨਹੀਂ ਕੇਸੀ ਇਸ਼ਨਾਨ ਕਰਦੇ ਉਨ੍ਹਾਂ ਦੇ ਸਿਰ ਪੀੜਾਂ ਹੁੰਦੀਆਂ ਨੇ ਉਹ ਕਿਸ ਤਰ੍ਹਾਂ ਹਟਦੀਆਂ ਨੇ। ਸਾਡੇ ਸਿਰ ਚ ਪੀੜ ਹੋਵੇ, ਨਾ ਹੋਵੇ, ਇਸ਼ਨਾਨ ਨਹੀਂ ਛੱਡਣਾਂ। ਤੜਕੇ ਉਠਕੇ ਇਸ਼ਨਾਨ

ਕਰਕੇ ਭਜਨ ਕਰਿਆ ਕਰੋ। ਬੱਚਿਆਂ ਨੂੰ ਕਰਾਇਆ ਕਰੋ। ਸਾਡੇ ਆਪਣੇ ਜਿਹੜੇ ਪਹਿਰਾਵੇ ਨੇ ਉਹ ਬੜੇ ਘਟ ਗਏ ਨੇ। ਬੱਚਿਆਂ ਨੂੰ ਸਕੂਲੇ ਠੀਕ ਪਹਿਰਾਵੇ ਨਾਲ ਘੱਲਿਆ ਕਰੋ। ਤਾੜ ਕੇ ਘੱਲਿਆ ਕਰੋ। ਉਨ੍ਹਾਂ ਨੂੰ ਜਰਾ ਬਿਠਾ ਕੇ, ਸਵੇਰੇ ਇਸ਼ਨਾਨ ਕਰਾ ਕੇ, ਅਰਦਾਸ ਕੰਠ ਕਰਾਇਆ ਕਰੋ। ਤੁਸੀਂ ਇਹ ਦੱਸੋ ਜੇ ਬੱਚਾ ਜਵਾਨ ਹੋ ਗਿਆ ਹੈ, ਉਹ ਬੀ. ਏ. ਪੜ੍ਹ ਗਿਆ ਹੈ। ਉਹਨੂੰ ਅਰਦਾਸ ਨਹੀਂ ਆਉਂਦੀ। ਵਿਆਹ ਕਰਵਾਉਣ ਵਾਸਤੇ ਆਉਂਦਾ ਹੈ। ਉਹਨੂੰ ਆਖੀਦਾ ਹੈ- ਅਰਦਾਸ ਸੁਣਾ। ਅਰਦਾਸ ਉਹਨੂੰ ਆਉਂਦੀ ਨਹੀਂ। ਜੇ ਵਿਆਹ ਨ ਕਰੀਏ ਤੇ ਆਂਦੇ ਨੇ ਸਾਡੀ ਬੜੀ ਬੇਇਜ਼ਤੀ ਹੋ ਗਈ ਹੈ। ਜਿਸ ਦਰਬਾਰ ਵਿਚ ਜਾਣਾ ਹੈ ਉਹਦੀ ਅਰਦਾਸ ਨਹੀਂ ਆਉਂਦੀ, ਉਨ੍ਹਾਂ ਦੀ ਬੇਇਜ਼ਤੀ ਇਜ਼ਤ ਦਾ ਤੇ ਨਹੀਂ ਕੋਈ ਸੁਆਲ? ਫੇਰ ਉਹਨਾਂ ਨੂੰ ਆਖੀਦਾ ਹੈ- ਅਰਦਾਸ ਯਾਦ ਕਰਾ ਲਉ ਫੇਰ ਵਿਆਹ ਹੋ ਜਾਵੇਗਾ, ਜਾਂ ਕੋਈ ਡੰਨ ਭਰੋ। ਏਸ ਪਾਸੇ ਫੇਰ ਨਹੀਂ ਤੁਰਦੇ। ਸੋ ਆਪਣੇ ਬੱਚਿਆਂ ਤੋਂ ਅਰਦਾਸ ਸੁਣਿਆ ਕਰੋ। ਥੋੜ੍ਹਾ ਜਿਹਾ ਵਕਤ ਦਿਆ ਕਰੋ ਬੱਚਿਆਂ ਨਾਲ। ਇਹ ਨਹੀਂ ਕਿ ਬੱਚੇ ਨੂੰ ਜਨਮ ਦੇ ਦਿਤਾ ਸਕੂਲੇ ਘਲ ਦਿੱਤਾ। ਏਨਾ ਹੀ ਫਰਜ ਨਹੀਂ। ਬੱਚੇ ਨੂੰ ਅੱਗੋਂ ਸਿੱਖ ਬਣਾਉਣਾ ਹੈ। ਸਿੱਖੀ ਦੀ ਵਿਰਾਸਤ ਤੁਸਾਂ ਦੇਣੀ ਹੈ। ਸੋ ਤਗੜੇ ਹੋ ਕੇ ਸਿੱਖੀ ਵਾਲੀ ਵਿਰਾਸਤ ਦਿਉ। ਸੋਧੀ ਤੁਹਾਡੇ ਪਿੰਡ ਵਿਚ ਕਿੰਨੇ ਕੁ ਨੇ? ਤੁਸੀਂ ਆਪ ਹੀ ਵੇਖ ਲਉ। ਇਹਦਾ ਕਿੰਨਾ ਕੁ ਸਾਡੇ ਕਾਲ ਪੈ ਗਿਆ ਹੈ।

ਜੇਹੜੀ ਅਗਲੀ ਗਲ ਹੈ ਕਿ ਸਿੱਧੀਆਂ ਰੱਬ ਨਾਲ ਗੱਲਾਂ ਹੁੰਦੀਆਂ ਸਨ, ਉਹ ਤੇ ਬੜੀ ਦੂਰ ਦੀ ਗੱਲ ਹੈ। ਘੱਟ ਤੋਂ ਘਟ ਉਧਰ ਨੂੰ ਤੁਰਨਾ ਤੇ ਚਾਹੀਦੈ। ਕੋਸ਼ਿਸ਼ ਕਰਨੀ ਚਾਹੀਦੀ ਹੈ ਓਸ ਪਾਸੇ ਤੁਰਨ ਦੀ।

*ਜਹਾਂ ਕਹਾਂ ਕਾ ਛਕੈ ਪ੍ਰਸਾਦਿ।।*
*ਸਿਖ ਨਹੀਂ ਮੇਰਾ ਆਦਿ ਜੁਗਾਦਿ।।*

ਹੁਣ ਅਸੀਂ ਸਾਰਾ ਕੁਛ ਛਕ ਕੇ ਤੇ ਫੇਰ ਵੀ ਸਿੱਖ ਹੀ ਬਣੇ ਫਿਰਦੇ ਹਾਂ। ਬਜ਼ਾਰਾਂ ਵਿਚ ਬਹਿ ਕੇ ਨਾ ਖਾਇਆ ਕਰੋ। ਕੋਸ਼ਿਸ਼ ਕਰੋ ਨਲਕੇ ਦਾ ਪਾਣੀ ਛੱਡੋ। ਵੱਡੀ ਸੋਧ ਰੱਖੋ। ਬਾਜ਼ਾਰ ਦਾ ਤੇ ਬਿਲਕੁਲ ਹੀ ਬੰਦ ਕਰ ਦਿਉ ਖਾਣਾ। ਕੋਈ ਬਾਜ਼ਾਰ ਦਾ ਨਾ ਖਾਵੇ ਜਾ ਕੇ। ਥੋੜ੍ਹਾ ਜਿਹਾ ਤੁਰੋ ਏਸ ਪਾਸੇ ਨੂੰ। ਤੁਹਾਡਾ ਬੜਾ ਇਤਿਹਾਸ ਹੈ ਮਾਲਵੇ ਦਾ। ਉਹਨੂੰ ਫੇਰ ਦੁਹਰਾਓ। ਆਪਣੇ ਠੀਕ ਟਿਕਾਣੇ ਆਓ।

ਬੜੀ ਬੇਚੈਨੀ ਐਸ ਵੇਲੇ ਸੰਸਾਰ ਦੇ ਉਤੇ ਫੈਲੀ ਹੋਈ ਹੈ। ਅੱਜ ਸੱਚੇ ਪਾਤਸ਼ਾਹ ਦੇ ਉਪਦੇਸ਼ 'ਚ ਤੁਸਾਂ ਸੁਣਿਆ ਸੀ, ਕਿਸ ਤਰ੍ਹਾਂ ਦੇ ਬੰਬ ਤਿਆਰ ਕਰ ਰਹੇ ਨੇ ਸਾਰੀ ਦੁਨੀਆਂ ਨੂੰ ਤਬਾਹ ਕਰਨ ਵਾਲੇ, ਉਸ ਵੇਲੇ ਬਗੈਰ ਸਤਿਗੁਰਾਂ ਦੇ ਹੁਕਮਾਂ ਤੋਂ ਕੋਈ ਚਾਰਾ ਨਹੀਂ, ਕੋਈ ਬੰਦਾ ਨਹੀਂ ਬਚਾਅ ਸਕਦਾ ਬਗੈਰ ਸਤਿਗੁਰਾਂ ਦੇ। ਮੈਂ ਇਹੋ ਹੀ ਅਰਜ ਕਰਕੇ ਆਪ ਤੋਂ ਆਗਿਆ ਲਵਾਂਗਾ।



# ਹਵਨ ਕਰਿਆ ਕਰੋ

ਏਥੇ ਧਰਮ ਦੀ ਚਰਚਾ ਹੁੰਦੀ ਹੈ ਤੇ ਹਵਨ ਹੋਣ ਲਗ ਪਿਆ ਹੈ। ਹਵਨ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ-

*ਇਹ ਤੋ ਧਰਮ ਹਮਾਰਾ ਸਾਰ,*
*ਕਰਤ ਰਹੇ ਨ੍ਰਿਪ ਮੁਨਿ ਅਵਤਾਰ।*
*ਸੋ ਤੋ ਹਮ ਭੀ ਕਰਨਾ ਚਾਹੈ।*
*ਜਾ ਤੈ ਸਭ ਸ੍ਰਿਸ਼ਟੀ ਸੁਖ ਪਾ ਹੈ।*

ਇਹ ਨਹੀਂ ਕਿ ਉਥੇ ਹਿੰਦੂਆਂ ਨੇ ਜਾਂ ਇਸਾਈਆਂ ਨੇ, ਜਾਂ ਕਿਸੇ ਹੋਰ ਨੇ ਸੁਖ ਪਾਉਣਾ ਹੈ-

*ਜਾ ਤੈ ਸਭ ਸ੍ਰਿਸ਼ਟੀ ਸੁਖ ਪਾ ਹੈ।*
*ਇਕ ਤੋ ਹੈ ਦੂਰ ਭਿਖ ਅਤਿ ਭਾਰੀ*
*ਹੈ ਪੜ ਰਹਿਓ ਨ ਬਰਸਤ ਬਾਰੀ।*
*ਦੂਸਰ ਭਾਰਤ ਵਰਸ਼ ਮਝਾਰੇ*
*ਮਹਾਂ ਮਰੀ ਪਰ ਰਹੀ ਅਪਾਰੇ।*
*ਤਿਤੀਏ ਜੋ ਨਰ ਨਾਰੀ ਆਰਜ*
*ਹੋਇ ਰਹੇ ਨਿਜ ਧਰਮੋਂ ਖਾਰਜ।*

ਇਹ ਸਾਰੀਆਂ ਚੀਜਾਂ ਜੇਹੜੀਆਂ ਨੇ-

*ਹਮ ਜਬ ਹਵਨ ਯਗ ਕਰਵੈ ਹੈਂ- ਉਸਦੇ ਉਤੇ*
*ਖੁਸ਼ ਹੋ ਘਨ ਜਲ ਬਹੁ ਵਰਸੈ ਹੈਂ।*
*ਦੁਰਭਿਖ ਨਸੇ ਅੰਨ ਬਹੁ ਥੈ ਹੈਂ।*
*ਸੁਕ੍ਰਿਤ ਸਭ ਕਰਨੇ ਲਗ ਜੈ ਹੈਂ।*
*ਨਸੈ ਅਵਿਦਿਆ ਵਿਦਿਆ ਐ ਹੈ।*
*ਸੂਰਬੀਰਤਾ ਦ੍ਰਿੜ ਪ੍ਰਗਟੈ ਹੈ।*

ਰਿਗ ਵੇਦ ਵਿਚ ਜਿਹੜੇ ਗੁਣ ਲਿਖੇ ਨੇ, ਉਹ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਨੇ ਆਪਣੀ ਕਿਰਪਾ ਦੁਆਰਾ ਆਪਣੇ ਸਿੱਖਾਂ ਨੂੰ ਦ੍ਰਿੜਾਏ। ਇਹ ਉਹ ਚੀਜ਼ਾਂ ਨੇ ਜਿਹੜੀਆਂ ਮੈਂ ਤੁਹਾਡੇ ਕੋਲ ਅਰਜ਼ ਕੀਤੀਆਂ ਨੇ।

ਦਸਮ ਗ੍ਰੰਥ: ਅਰ 'ਹਵਨ', ਇਹ ਸਾਡੇ ਸਿੱਖ ਭਰਾਵਾਂ ਨੇ ਅੰਗਰੇਜ਼ ਦੇ ਰਾਹੀਂ ਇਹ ਚੀਜ਼

ਕੱਢ ਦਿੱਤੀ ਕਿ ਹਵਨ ਨਹੀਂ ਕਰਨਾ ਹੈ। ਇਕ ਬੜੇ ਵੱਡੇ ਸਿੱਖ ਲੀਡਰ ਨੇ ਇਕ ਪੈਂਫਲਿਟ ਲਿਖਿਆ ਹੈ ਕਿ - ਹਮ ਹਿੰਦੂ ਨਹੀਂ ਹੈਂ। ਸਵਾਲ ਪੈਦਾ ਹੋਤਾ ਹੈ- ਅਗਰ ਆਪ ਹਿੰਦੂ ਨਹੀਂ ਹੈਂ ਤੋ ਕਹਾਂ ਸੇ ਆਏ ਹੈਂ? ਆਪ ਕੀ ਪਹਿਲੀ ਨਸਲ ਕੌਨ ਸੀ ਥੀ? ਐਸੀ ਚੀਜ਼ ਅੰਗਰੇਜ਼ ਨੇ ਲਿਖਵਾਈ। ਹਮਾਰੇ ਨਾਮਧਾਰੀ ਸਿੱਖੋਂ ਮੇਂ ਜੋ ਦੁਰਗਾ ਸਰਬ ਸ਼ਕਤੀ, ਹੈ ਉਸਕਾ ਪਾਠ ਹੋਤਾ ਹੈ, ਸੁਬਾਹ ਸੂਰਜ ਕੇ ਨਿਕਲਨੇ ਸੇ ਪਹਿਲੇ। ਸੋ ਇਹੋ ਚੀਜ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਨੇ ਕੀਤੀ ਹੈ, ਮੈਂ ਤੁਹਾਨੂੰ ਦੱਸੀ ਹੈ। ਇਹ ਤੁਹਾਨੂੰ ਦੂਸਰੇ ਸਿੱਖ ਭਰਾਵਾਂ ਤੋਂ ਨਹੀਂ ਮਿਲ ਸਕੇਗੀ।

ਭਾਰਤ ਵਾਸੀਆਂ ਨੂੰ ਹਵਨ ਕਰਨ ਦਾ ਹੁਕਮ ਹੈ। ਲੰਡਨ ਵਿਚ ਇਕ ਪੰਡਿਤ ਜੀ ਰਹਿੰਦੇ ਨੇ ਪੰਜਾਬ ਦੇ। ਡੇਢ ਮਣ ਪੱਕੇ ਘਿਓ ਦਾ ਹਵਨ ਉਹ ਇਕ ਮਹੀਨੇ ਦੇ ਵਿਚ ਪੂਰਾ ਕਰਦੇ ਨੇ। ਪਿਛੋਂ ਫਗਵਾੜੇ ਦੇ ਨੇੜੇ ਪਿੰਡ ਦੇ ਨੇ। ਸੱਤ ਸਾਲ ਤੋਂ ਉਨ੍ਹਾਂ ਨੇ ਹਵਨ ਸ਼ੁਰੂ ਕੀਤਾ ਹੈ ਤੇ ਉਹ ਆਂਹਦੇ ਨੇ ਬਾਰ੍ਹਾਂ ਸਾਲ ਅਸਾਂ ਪੂਰਾ ਕਰਨਾ ਹੈ। ਜੇ ਹੋਰ ਵੀ ਹੋ ਸਕਿਆ ਇਸ ਤੋਂ ਵੱਧ ਕਰਾਂਗੇ। ਸਾਨੂੰ ਇਹ ਅਸੀਸ ਦਿਉ-ਪਈ ਅਸੀਂ ਇਹ ਕੰਮ ਕਰ ਸਕੀਏ। ਤੁਸੀਂ ਇਹ ਵੇਖੋ। ਕਿਥੇ ਏਡਾ ਵੱਡਾ ਘੋਰ ਪਾਪ, ਆਲੇ ਦੁਆਲੇ ਸ਼ਰਾਬ ਤੇ ਮਾਸ ਦੀਆਂ ਦੁਕਾਨਾਂ। ਯੂ. ਕੇ. ਜਿਹੜੇ ਗਏ ਨੇ, ਉਨ੍ਹਾਂ ਨੇ ਵੇਖਿਆ ਹੈ ਕਿਸ ਤਰ੍ਹਾਂ ਓਥੇ ਗੰਦ ਪਿਆ ਹੈ। ਲੇਕਿਨ ਸਤਿਗੁਰੂ ਜਿਹਦੇ ਤੇ ਕਿਰਪਾ ਕਰੇ, ਉਹ ਪੰਡਿਤ ਹਵਨ ਕਰ ਰਿਹਾ ਹੈ ਓਥੇ। ਚਾਰ ਜੋਤਾਂ ਘਿਓ ਦੀਆਂ ਸਦਾ ਹੀ ਉਹਨਾਂ ਦੇ ਜਗਦੀਆਂ ਰਹਿੰਦੀਆਂ ਨੇ। ਜਿਸ ਤਰ੍ਹਾਂ ਪ੍ਰਹਿਲਾਦ ਨੂੰ ਵਿਖਾ ਦਿਤਾ ਸੀ ਕਿ ਆਹ ਕੀੜੀ ਤੁਰੀ ਜਾਂਦੀ ਹੈ, ਤੈਨੂੰ ਕੋਈ ਡਰ ਨਹੀਂ, ਤੂੰ ਪਾ ਲੈ ਜੱਫੀ ਤਗੜਾ ਹੋ ਕੇ। ਇਹ ਸਾਰਿਆਂ ਨੂੰ ਵਿਖਾ ਦਿਤਾ ਕਿ ਓਥੇ ਹਵਨ ਹੋ ਸਕਦਾ ਹੈ। ਅਰ ਉਸ ਬੰਦੇ ਨੂੰ ਰੋਟੀ ਮਿਲ ਸਕਦੀ ਹੈ ਜਿਹੜਾ ਹਵਨ ਵੀ ਕਰਦਾ ਹੈ। ਇਹ ਮਨ ਦੇ ਵਿਚਾਰ ਨੇ। ਸੋ ਮੈਂ ਅਰਜ਼ ਕਰਾਂਗਾ- ਹਵਨ ਕਰਿਆ ਕਰੋ।





# ਨਾਲ ਜਾਣ ਵਾਲੀਆਂ ਚੀਜ਼ਾਂ

ਸਾਧ ਸੰਗਤ ਨੇ ਗੁਰਬਾਣੀ ਦਾ ਕੀਰਤਨ ਤੇ ਗੁਰਮਤ ਅਨੁਸਾਰ, ਪੰਡਤ ਜੀ ਦੇ ਵਿਚਾਰ, ਸਰਵਣ ਕੀਤੇ ਨੇ। ਇਹਦੇ ਵਾਸਤੇ ਮੈਂ ਇਕ ਤੁਕ ਪੜ੍ਹ ਕੇ ਸੁਣਾ ਸਕਦਾਂ। ਤੁਹਾਨੂੰ ਇਸਤੋਂ ਵੱਧ ਮੈਂ ਕੁਛ ਨਹੀਂ ਆਖਣਾ ਚਾਹੁੰਦਾ ਕਿ ਮੈਂ ਕੁਛ ਕਰ ਸਕਦਾਂ ਜਾਂ ਨਹੀਂ। ਗੁਰੂ ਨਾਨਕ ਸਚੇ ਪਾਤਸ਼ਾਹ ਨੇ ਲਿਖਿਐ :

*ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥*

ਗੁਰਬਾਣੀ 'ਚ ਹੋਰ ਤੁਕਾਂ ਆਈਆਂ ਨੇ

*ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥*
*ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥*

ਇਸਤਰ੍ਹਾਂ ਦੀ ਅਵਸਥਾ ਤੋਂ ਬਾਅਦ ਅਗਲੀਆਂ ਤੁਕਾਂ ਇਹਦੇ ਤੇ ਲਾਗੂ ਹੋਣੀਆਂ ਨੇ:

*ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸ ਰਾਖਹੁ ਕਿਰਪਾ ਧਾਰਿ॥*
*ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਿ॥*

ਮੈਂ ਇਹ ਅਰਜ਼ ਬੇਨਤੀ ਕਰਨੀ ਹੈ, ਕਲਿਜੁਗ ਵਿਚ ਸਤਿਗੁਰੂ ਰਾਮ ਸਿੰਘ ਜੀ ਸਚੇ ਪਾਤਸ਼ਾਹ ਨੇ ਆ ਕੇ, ਗੁਰੂ ਗੋਬਿੰਦ ਸਿੰਘ ਸਚੇ ਪਾਤਸ਼ਾਹ ਦੇ ਹੁਕਮ ਅਨੁਸਾਰ ਸਤਿਜੁਗ ਲਾਇਆ। ਗੁਰੂ ਗੋਬਿੰਦ ਸਿੰਘ ਸਚੇ ਪਾਤਸ਼ਾਹ ਆਖਿਆ ਸੀ ਜਿਸ ਵੇਲੇ ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਆਵਾਂਗਾ-

*ਕਲਿਜੁਗ ਮੈਂ ਸਤਿਜੁਗ ਵਰਤਾਊਂ॥ ਤਬੀ ਬਾਰ੍ਹਵਾਂ ਬਪੁ ਕਹਾਊਂ॥*

ਜੇ ਉਹ ਇਹ ਆਖ ਦੇਂਦੇ ਮੈਂ ਕਲਿਜੁਗ ਰਹਿਣ ਹੀ ਨਹੀਂ ਦੇਣਾ। ਸਤਿਜੁਗ ਲਾ ਦੇਣਾ ਹੈ। ਇਹ ਵੀ ਹੋ ਸਕਦਾ ਸੀ। ਪਰ ਉਨ੍ਹਾਂ ਨੇ ਇਹ ਆਖਿਆ ਕਿ ਮੈਂ ਕਲਿਜੁਗ ਦੇ ਵਿਚ ਸਤਿਜੁਗ ਵਰਤਾਉਣਾ ਹੈ।

*ਕਲਿਜੁਗ ਹੋਸੀ ਕਾਲਾ ਬਾਣਾ॥*

ਤੇ ਸਤਿਜੁਗ ਵਿਚ

*ਸਾਮ ਕਹੈ ਸੇਤੰਬਰੁ ਸੁਆਮੀ॥*

ਚਿੱਟੇ ਬਸਤਰਾਂ ਵਾਸਤੇ ਲਿਖਿਆ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਉਹ ਕਿਰਪਾ ਕੀਤੀ। ਬਾਹਰੋਂ ਵੀ ਚਿੱਟੇ ਤੇ ਅੰਦਰੋ ਵੀ ਚਿੱਟੇ ਬਣਾ ਦਿਤੇ। ਜਿਨ੍ਹਾਂ ਨੂੰ ਡਰ ਨਹੀਂ ਆਇਆ ਤੋਪਾਂ ਤੋਂ। ਇਤਿਹਾਸ ਗਵਾਹ ਹੈ ਏਸ ਗਲ ਦਾ ਕਿ ਸਾਰੀ ਦੀ ਸਾਰੀ ਨਾਮਧਾਰੀ ਕੌਮ ਨੂੰ ਜ਼ਰਾਇਮ ਪੇਸ਼ਾ ਕਰਾਰ ਕਰ ਦਿੱਤਾ ਗਿਆ, ਅੰਗਰੇਜ਼ ਵਲੋਂ। ਜੋ ਅੱਜ ਹੁੰਦਾ ਹੈ ਇਸਦਾ ਅੱਜ ਪਤਾ ਨਹੀਂ

ਲਗਦਾ। ਅੱਜ ਬੱਚਾ ਪੜ੍ਹਦਾ ਹੈ, ਸਵੇਰੇ ਸਕੂਲੇ ਜਾਂਦਾ ਹੈ ਸ਼ਾਮ ਨੂੰ ਘਰ ਆ ਜਾਂਦਾ ਹੈ। ਪਰ ਉਸ ਦਿਨ ਪਤਾ ਲਗਦੈ ਜਿਸ ਦਿਨ ਉਸਦਾ ਇਮਿਤਿਹਾਨ ਹੁੰਦਾ ਹੈ। ਉਹ ਚੰਗੇ ਨੰਬਰ ਲੈ ਕੇ ਪਾਸ ਹੁੰਦੈ। ਏਦਾਂ ਹੀ ਉਸ ਵੇਲੇ (ਅੰਗਰੇਜ਼ ਰਾਜ ਸਮੇਂ) ਕੁੱਝ ਲੋਕਾਂ ਦੇ ਵਿਚਾਰ ਅਨੁਸਾਰ ਅੰਗਰੇਜ਼ ਕੋਲੋਂ ਜਗੀਰਾਂ ਲੈਣੀਆਂ ਚੰਗੀਆਂ ਸਨ, ਪੈਸੇ ਕਮਾਉਣੇ ਚੰਗੇ ਸਨ, ਅੰਗਰੇਜ਼ਾਂ ਦੀ ਸਿਖਿਆ ਲੈ ਲੈਣੀ ਵਧੀਆ ਸੀ, ਆਪਣੇ ਭਰਾਵਾਂ ਦੇ ਗਲ ਤੇ ਛੁਰੀ ਰੱਖ ਕੇ ਵੀ। ਔਰ ਅੱਜ ਉਨ੍ਹਾਂ ਲੋਕਾਂ ਨੂੰ ਚੰਗਾ ਨਹੀਂ ਸਮਝਿਆ ਜਾਂਦਾ। ਅੱਜ ਉਨ੍ਹਾਂ ਨੂੰ ਚੰਗਾ ਸਮਝਿਆ ਜਾਂਦਾ ਹੈ ਜਿਨ੍ਹਾਂ ਦੇ ਉਤੇ ਛੁਰੀ ਵਰਤਦੇ ਸਨ, ਜਿਨ੍ਹਾਂ ਨੂੰ ਉਹ ਤੰਗ ਕਰਦੇ ਸਨ। ਸੋ ਪਿਛਲੇ ਇਤਿਹਾਸ ਨੂੰ ਵੇਖਕੇ ਸਾਨੂੰ ਵੀ ਇਹ ਸੋਚਣਾ ਚਾਹੀਦੈ, ਕਿ ਅਸੀਂ ਕਿਤੇ ਵੀ ਜਾਈਏ, ਆਪਣੀ ਸਭਿਅਤਾ ਦਾ ਪਾਲਨ ਕਰੀਏ, ਉਹਦਾ ਪ੍ਰਚਾਰ ਕਰੀਏ। ਜਿਨ੍ਹਾਂ ਲੋਕਾਂ ਨੇ ਸਾਨੂੰ ਏਸ ਗਲ ਤੋਂ ਡੇਗਣਾ ਹੁੰਦਾ ਹੈ, ਉਹ ਥੋੜ੍ਹਾ-ਥੋੜ੍ਹਾ ਕਰਕੇ ਇਹ ਢੰਗ ਵਰਤਦੇ ਨੇ ਜਿਸ ਤਰ੍ਹਾਂ ਕਿ ਦੁਆਈ ਲਈ ਸ਼ਰਾਬ ਲੈ-ਲੈ ਇਹਦਾ ਕੀ ਹਰਜ਼ ਹੈ। ਪਰ ਤੁਹਾਨੂੰ ਪਤੈ ਕਿ ਪੰਜਾਬੀ ਦੀ ਕਹਾਵਤ ਹੈ-

ਚੋਰੀ ਕੱਖ ਦੀ ਵੀ ਤੇ ਲੱਖ ਦੀ ਵੀ।

ਚੋਰ, ਸ਼ਬਦ ਉਹਦੇ ਨਾਲ ਆ ਹੀ ਜਾਣਾ ਹੈ। ਭਾਂਵੇਂ ਉਹਨੇ ਇਕ ਰੁਪਈਆ ਚੁਰਾਇਆ ਹੈ ਤੇ ਭਾਂਵੇਂ ਦਸ ਲਖ।

ਤੁਸੀਂ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਪੜ੍ਹੋ। ਉਨ੍ਹਾਂ ਨੇ ਲਿਖਿਐ- ਜਿਹੜੇ ਕੂਕੇ ਨੇ, ਅਸਲ ਸਿੱਖ ਗੁਰੂ ਗੋਬਿੰਦ ਸਿੰਘ ਦੇ ਇਹ ਨੇ। ਮਣਕਿਆਂ ਵਾਲੀ ਮਾਲਾ ਜਿਨ੍ਹਾਂ ਦੇ ਗਲ ਵਿਚ ਹੁੰਦੀ ਹੈ ਜਿਹੜੇ ਸਿੱਧੀ ਪੱਗ ਬੰਨ੍ਹਦੇ ਨੇ। ਅੰਗਰੇਜ਼ੀ ਸ਼ਬਦ ਵਿਚ Round Turban (ਗੋਲ ਪੱਗ) ਨਹੀਂ ਲਿਖਿਆ। ਉਨ੍ਹਾਂ ਨੇ ਸਿਧੀ ਪੱਗ (Straight Turban) ਸ਼ਬਦ ਉਥੇ ਲਿਖਿਐ। ਜਦੋਂ ਸਾਨੂੰ ਡੇਗਣ ਵਾਲੇ ਆਉਂਦੇ ਨੇ, ਉਹ ਸਾਡਿਆਂ ਕੰਨਾਂ ਰਾਹੀਂ ਸਾਡੇ ਮਨ ਵਿਚ ਐਸੀਆਂ ਗੱਲਾਂ ਅੰਕਿਤ ਕਰ ਦੇਂਦੇ ਨੇ, ਅਸੀਂ ਆਪਣੇ ਆਪ ਹੀ ਕੁਝ ਆਖਣ ਲਗ ਪੈਂਦੇ ਹਾਂ ਕਿ ਅਸੀਂ ਠੀਕ ਨਹੀਂ। ਉਸ ਵੇਲੇ ਸਾਡਾ ਸਾਰਾ ਕੁਛ ਵਿਗੜ ਜਾਂਦਾ ਹੈ।

ਪਾਕਿਸਤਾਨ ਤੇ ਅਮਰੀਕਾ ਰਲ ਕੇ ਹਿੰਦੁਸਤਾਨ ਤੇ ਹਮਲਾ ਕਰ ਦੇਣ ਪਰ ਕੱਖ ਨਹੀਂ ਵਿਗਾੜ ਸਕਦੇ। ਜਦੋਂ ਹਿੰਦੁਸਤਾਨੀਆਂ ਦਾ ਹੀ ਜੀਅ ਕਰਨ ਲਗ ਪਏ ਕਿ ਪਾਕਿਸਤਾਨ ਚੰਗਾ ਹੈ, ਅਮਰੀਕਾ ਚੰਗਾ ਹੈ, ਸਾਨੂੰ ਉਹਨਾਂ ਦੀ ਗਲ ਮੰਨਣੀ ਚਾਹੀਦੀ ਹੈ, ਫੇਰ ਗਲ ਵਿਗੜਦੀ ਹੈ। ਏਸੇ ਤਰ੍ਹਾਂ ਹੀ ਜਿਹੜੇ ਅਜ ਦੇ ਸਮੇਂ ਦੇ ਲੋਕ ਨੇ ਉਹ ਇਹ ਆਂਹਦੇ ਨੇ ਕਿ ਇਹ 'ਅੰਧ ਵਿਸ਼ਵਾਸ' ਹੈ। ਪਰ ਇਹ ਗਲ ਗਲਤ ਹੈ। ਅੰਧ ਵਿਸ਼ਵਾਸ ਉਨ੍ਹਾਂ ਵਾਸਤੇ ਹੈ ਜਿਨਾਂ ਨੂੰ ਇਹ ਗਲ ਇਸ ਤਰ੍ਹਾਂ ਜਾਪਦੀ ਹੈ। ਆਪਣੇ ਸ਼ਬਦਾਂ ਵਿਚ ਜੇ ਅਸੀਂ ਆਖਾਂਗੇ ਤੇ ਇਹ ਆਖਾਂਗੇ, 'ਸਾਡਾ ਪੱਕਾ ਇਰਾਦਾ', 'ਸਾਡਾ ਦ੍ਰਿੜ ਵਿਸ਼ਵਾਸ'। ਇਹ ਗਲ ਯਾਦ ਰਖਣੀ ਚਾਹੀਦੀ ਹੈ :

*ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ।।*
*ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ।।*

ਇਹ ਚੀਜ਼ਾਂ ਬਿਲਕੁਲ ਸਾਡੇ ਨਾਲ ਜਾਣ ਵਾਲੀਆਂ ਨਹੀਂ।

# ਸਾਰਿਆਂ ਦਾ ਫਿਕਰ ਸਭ ਦੇ ਮਾਲਕ ਨੂੰ

ਸਾਡੇ ਇਤਿਹਾਸ ਵਿਚ ਬੜਾ ਕੁਝ ਲਿਖਿਐ, ਜਿਹੜਾ ਅਸੀਂ ਪੜ੍ਹਦੇ ਨਹੀਂ। ਜੇ ਮੈਂ ਏਥੇ ਟੋਰਾਂਟੋ ਤੁਹਾਨੂੰ ਪੁੱਛਾਂ ਕਿ ਏਥੇ ਰਹਿਣ ਵਾਲੇ ਸਿੰਘਾਂ ਨੂੰ ਦਸਾਂ ਦੇ ਜਾਂ ਬਾਰ੍ਹਾਂ ਸਤਿਗੁਰੂ ਸਾਹਿਬਾਨ ਦੇ ਨਾਮ ਪਤਾ ਹਨ, ਮੇਰਾ ਨਹੀਂ ਖਿਆਲ ਉਨ੍ਹਾਂ ਨੂੰ ਯਾਦ ਹੋਣ। ਉਨ੍ਹਾਂ ਨੂੰ ਐਥੋਂ ਦੇ ਗਵਰਨਰ ਜਾਂ ਡਿਪਟੀ ਕਮਿਸ਼ਨਰ ਦੇ ਨਾਂ ਭਾਂਵੇਂ ਯਾਦ ਹੋਣ, ਜਿਹੜੇ ਉਨ੍ਹਾਂ ਨੇ ਸਕੂਲਾਂ ਦੀਆਂ ਕਿਤਾਬਾਂ ਚੋਂ ਪੜ੍ਹੇ ਨੇ। ਕਿਉਂ ਹੈ ਇਹ ? ਇਸ ਲਈ ਕਿ ਮਾਤਾ ਪਿਤਾ ਇਹ ਸਮਝਦੇ ਨੇ ਕਿ ਬੱਚੇ ਨੂੰ ਜਨਮ ਦੇ ਦਿਤਾ ਹੈ। ਬੱਸ! ਇਸ ਤੋਂ ਵੱਧ ਸਾਡਾ ਕੋਈ ਕੰਮ ਨਹੀਂ। ਬੱਚੇ ਨੂੰ ਸਕੂਲ ਭੇਜਣਾ ਹੈ। ਮਾਤਾ ਨੇ ਆਪਣੇ ਕੰਮ ਤੇ ਚਲੇ ਜਾਣਾ ਹੈ, ਪਿਤਾ ਨੇ ਆਪਣੇ ਕੰਮ ਤੇ ਚਲੇ ਜਾਣਾ ਹੈ, ਰਾਤ ਨੂੰ ਸੌਣ ਵੇਲੇ ਇੱਕਠੇ ਹੋਣਾ ਹੈ। ਬੱਚਿਆਂ ਨੇ ਦਿਨੇ ਖੇਡਣਾ ਵੀ ਉਨ੍ਹਾਂ ਨਾਲ ਹੈ ਜਿਨ੍ਹਾਂ ਦਾ ਸਾਡੇ ਧਰਮ ਨਾਲ ਵਾਸਤਾ ਨਹੀਂ। ਪਰ ਸਤਿਗੁਰੂ ਨੂੰ, ਭਗਵਾਨ ਨੂੰ, ਕੋਈ ਮੰਨੇ ਜਾਂ ਨਾ ਮੰਨੇ, ਉਹ ਸਾਰਿਆਂ ਦਾ ਹੈ।

ਜੇ ਆਪਾਂ ਇਤਿਹਾਸ ਪੜ੍ਹੀਏ, ਪ੍ਰੇਮ ਨਾਲ ਵਿਚਾਰ ਕਰੀਏ, ਖੋਜ ਕਰੀਏ ਤੇ ਵਿਵਾਦ ਝਗੜਾ ਨਾ ਕਰੀਏ ਤਾਂ ਪਤਾ ਲੱਗ ਜਾਂਦੈ ਕਿ ਹਜ਼ਰਤ ਈਸਾ ਸਾਹਿਬ ਨੇ ਇਹ ਗਲ ਆਖੀ ਕਿ ਮੈਨੂੰ ਮੰਨਣ ਵਾਲਿਆਂ ਲਈ ਮੈਂ ਦਰਗਾਹ ਵਿਚ ਹਾਜ਼ਰ ਹਾਂ। ਸਤਿਗੁਰੂ ਰਾਮ ਸਿੰਘ ਜੀ ਨੇ ਅਕਾਲ ਪੁਰਖ ਤੋਂ ਵਰ ਮੰਗਿਆ ਕਿ ਸੰਸਾਰ ਉਤੇ ਜੋ ਪ੍ਰਾਣੀ ਮਾਤਰ ਹਨ, ਸਾਰੇ ਤੇਰਾ ਨਾਮ ਜਪਦੇ ਦਿੱਸਣ। ਵਣ, ਤ੍ਰਿਣ, ਪਸ਼ੂ, ਪੰਛੀ, ਨਾਮ ਜਪਦੇ ਦਿਸਣ। ਪਰਬਤ,ਨਦੀਆਂ ਤੇ ਸਾਰੀਆਂ ਥਾਈਂ ਜੀਵ ਜੰਤ ਨਾਮ ਜਪਦੇ ਦਿੱਸਣ ਤੇ ਕੋਈ ਐਸਾ ਥਾਂ ਨਾ ਰਹਿ ਜਾਵੇ ਜਿਹੜਾ ਬਖ਼ਸ਼ਿਆ ਨਾ ਹੋਵੇ। ਇਹ ਉਨ੍ਹਾਂ ਦੀ ਵਡਿਆਈ ਹੈ।

ਤੁਸੀਂ ਸਮਝਦੇ ਹੀ ਹੋ ਕਿ ਟੋਰਾਂਟੋ ਸ਼ਹਿਰ ਦਾ ਜਿਹੜਾ ਡਿਪਟੀ ਕਮਿਸ਼ਨਰ ਹੋਏਗਾ, ਉਹਨੂੰ ਏਨੇ ਕੁ ਦਾ ਫਿਕਰ ਹੋਏਗਾ। ਜਿਹੜਾ ਸਟੇਟ (State) ਦਾ ਗਵਰਨਰ ਹੈ ਉਸਨੂੰ ਸਟੇਟ ਦਾ, ਉਸਤੋਂ ਬਾਦ ਜਿਹੜੇ ਕਨੇਡਾ ਦੇ ਦੇਸ਼ ਦੇ ਕਰਮਚਾਰੀ ਨੇ, ਉਨ੍ਹਾਂ ਨੂੰ ਆਪਣੇ ਕਨੇਡਾ ਦੇ ਵਾਸਤੇ ਜ਼ਿਆਦਾ ਫਿਕਰ ਹੈ, ਯੂਰਪ ਦੇ ਵਾਸਤੇ ਉਨ੍ਹਾਂ ਨੂੰ ਨਹੀਂ ਹੋਵੇਗਾ। ਹੌਲੀ-ਹੌਲੀ ਫੇਰ ਤੁਸੀਂ ਸਮਝ ਲਉ ਯੂ.ਐਨ.ਓ. ਬਣ ਗਈ ਤੇ ਯੂ.ਐਨ.ਓ. ਦੇ ਘੇਰੇ ਵਿਚ ਜਿਹੜੇ ਆ ਗਏ ਉਨ੍ਹਾਂ ਨੂੰ ਉਹਦਾ ਫਿਕਰ ਹੈ। ਜਿਨ੍ਹਾਂ ਜਿਨ੍ਹਾਂ ਦਾ ਕੋਈ ਜਿੱਡਾ ਵੱਡਾ ਮਾਲਕ ਉਹਨੂੰ ਓਨੀ-ਓਨੀ ਚੀਜ਼ ਦਾ ਫਿਕਰ ਹੈ। ਸਾਰਿਆਂ ਦਾ ਫਿਕਰ ਉਸੇ ਨੂੰ ਹੀ ਹੈ ਜੋ ਸਭ ਦਾ ਮਾਲਕ ਹੈ। ਇਸ ਵਾਸਤੇ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਇਹ ਚੀਜ਼ ਆਖੀ। ਸੋ ਮੈਂ ਤੁਹਾਨੂੰ ਇਹ ਅਰਜ਼ ਕਰ ਰਿਹਾ ਸਾਂ ਕਿ ਸਤਿਗੁਰੂ ਸਾਰਿਆਂ ਦਾ ਹੁੰਦੈ। ਉਸਨੂੰ ਕੋਈ ਆਪਣਾ ਸਮਝਦਾ ਹੈ ਕਿ ਨਹੀਂ ਸਮਝਦਾ

ਇਹ ਦੂਸਰੀ ਗਲ ਹੈ। ਜਿਸ ਤਰ੍ਹਾਂ ਕਬੀਰ ਜੀ ਨੇ ਇਹ ਗਲ ਆਖੀ-

*ਕੰਚਨ ਸਿਉ ਪਾਈਐ ਨਹੀਂ ਤੋਲਿ।।*
*ਮਨੁ ਦੇ ਰਾਮੁ ਲੀਆ ਹੈ ਮੋਲਿ।।*
*ਅਬ ਮੋਹਿ ਰਾਮੁ ਆਪਨਾ ਕਰ ਜਾਨਿਆ।।*

ਰਾਮ ਤੇ ਮੇਰਾ ਅੱਗੇ ਹੀ ਸੀ ਪਰ ਹੁਣ ਮੈਂ ਉਹਨੂੰ ਜਾਣ ਲਿਆ ਹੈ ਕਿ ਮੇਰਾ ਹੈ। ਜਿਵੇਂ ਸਾਨੂੰ ਇਹ ਨਹੀਂ ਪਤਾ ਕਿ ਬਿਲਡਿੰਗ ਦੇ ਵਿਚ ਕੀ ਹੈ? ਬਿਲਡਿੰਗ ਦੇ ਵਿਚ ਸਕੂਲ ਤੇ ਅੱਗੇ ਹੀ ਹੈ। ਪਰ ਸਾਨੂੰ ਨਹੀਂ ਪਤਾ। ਜਿਸ ਵੇਲੇ ਪਤਾ ਲੱਗ ਗਿਆ ਉਸੇ ਵੇਲੇ ਅਸਾਂ ਸਮਝ ਲਿਆ ਕਿ ਐਸ ਬਿਲਡਿੰਗ ਦੇ ਵਿਚ ਸਕੂਲ ਹੈ। ਕਬੀਰ ਜੀ ਨੂੰ ਜਿਸ ਵੇਲੇ ਪਤਾ ਲੱਗ ਗਿਆ ਉਹਨਾਂ ਆਖਿਆ ਜੀ-ਹਾਂ ਇਹ ਠੀਕ ਹੈ ਰਾਮ ਤੇ ਮੇਰਾ ਅੱਗੇ ਹੀ ਸੀ ਪਰ ਮੈਂ ਸਮਝ ਲਿਆ, ਹੁਣ ਮੈਂ- *ਰਾਮੁ ਆਪੁਨਾ ਕਰ ਜਾਨਿਆ।।*

ਜਿਨ੍ਹਾਂ ਦੀ ਭਗਵਾਨ ਦੇ ਨਾਲ ਗਲਬਾਤ ਹੋ ਜਾਂਦੀ ਹੈ ਉਹ ਸਾਰੇ ਸੰਸਾਰ ਨੂੰ ਆਪਣਾ ਸਮਝਣ ਲਗ ਪੈਂਦੇ ਨੇ। ਸਾਡੇ ਗੁਰੂ ਸਾਹਿਬਾਂ ਨੇ ਇਹ ਲਿਖਿਐ-

*ਏਹੁ ਵਿਸੁ ਸੰਸਾਰੁ ਤੁਮ ਦੇਖਦੇ,*
*ਏਹੁ ਹਰਿ ਕਾ ਰੂਪ ਹੈ ਹਰਿ ਰੂਪੁ ਨਦਰੀ ਆਇਆ।।*

ਫੇਰ ਇਹ ਦੇ ਦਿਤਾ ਹੈ;-

*ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ*
*ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ।।*

ਸੋ ਚੀਜ਼ ਓਹੋ ਹੀ ਹੁੰਦੀ ਹੈ। ਪਰ ਉਸਨੂੰ ਵੇਖਿਆਂ ਪਤਾ ਲਗਦੈ। ਬੜੀ ਮੋਟੀ ਜਹੀ ਗੱਲ ਹੈ। ਥਰਮਾਮੀਟਰ ਬਾਰੇ ਤੁਸੀਂ ਸਾਰੇ ਜਾਣਦੇ ਹੋ। ਗਰਮੀ ਵੇਖਣ ਵਾਲਾ ਜਾਂ ਬੁਖਾਰ ਵੇਖਣ ਵਾਲਾ ਹੈ। ਉਹਦੇ 'ਚ ਛੋਟਾ ਜਿਹਾ ਇਕ ਪਾਰਾ ਹੁੰਦਾ ਹੈ। ਤੁਸੀਂ ਬੀ.ਏ., ਐਮ.ਏ. ਪੜ੍ਹੇ ਬੰਦੇ ਨੂੰ ਵਿਖਾ ਦਿਉ, ਜਿਨ੍ਹੇ ਥਰਮਾਮੀਟਰ ਨਹੀਂ ਵੇਖਿਆ। ਜਿਹੜਾ ਜਾਣਕਾਰ ਹੈ ਉਹ ਐਮ.ਏ. ਨਹੀਂ ਪੜ੍ਹਿਆ, ਸਿਰਫ ਪਾਰਾ ਵੇਖਣਾ ਜਾਣਦਾ ਹੈ, ਉਹ ਦੱਸੇਗਾ ਕਿ ਆ ਵੇਖ। ਸਿਰਫ ਉਹ ਜਾਣਕਾਰੀ ਜਿਹੜੀ ਹੈ ਉਹੋ ਹੀ ਚੀਜ਼ ਹੈ ਜਿਹੜੀ ਅਸਾਂ ਸੰਸਾਰ ਵਿਚੋਂ ਪ੍ਰਾਪਤ ਕਰਨੀ ਹੈ। ਅਰ ਇਹ ਥੋੜ੍ਹੇ ਦਿਨਾਂ ਦੀ ਖੇਡ ਹੈ ਜਿਹੜਾ ਏਥੇ ਅਸੀਂ ਝਗੜਿਆਂ ਵਿਚ ਪੈ ਕੇ, ਈਰਖਾ ਵਿਚ ਪੈ ਕੇ, ਇਕ ਦੂਸਰੇ ਨਾਲ ਨਿੰਦਿਆ ਚੁਗਲੀ ਕਰ ਕੇ ਸਮਾਂ ਬਿਤਾਉਂਦੇ ਹਾਂ। ਸਿਰਫ ਸਾਨੂੰ ਜੇ ਉਸ ਚੀਜ਼ ਦਾ ਪਤਾ ਲਗ ਜਾਏ ਜਿਸ ਦਿਨ ਆਦਮੀ ਨੂੰ ਇਹ ਹੁਕਮ ਹੋ ਜਾਂਦਾ ਹੈ ਕਿ ਤੂੰ ਫਾਂਸੀ ਲਗ ਜਾਣਾ ਹੈ। ਮੇਰਾ ਖਿਆਲ ਹੈ ਬਹੁਤ ਸਾਰੇ ਬੰਦੇ ਜਿਹੜੇ ਨੇ ਉਨ੍ਹਾਂ ਦੇ ਉਸੇ ਵੇਲੇ ਦੁਸ਼ਮਣ ਤੇ ਦੋਸਤ ਮੁੱਕ ਜਾਂਦੇ ਨੇ। ਉਹ ਸਮਝਦੇ ਨੇ ਹੁਣ ਸਾਡਾ ਅਗਲਾ ਪਾਸਾ ਸਾਨੂੰ ਯਾਦ ਕਰ ਲੈਣਾ ਚਾਹੀਦੈ। ਥੋੜ੍ਹੇ ਜਹੇ ਦਿਨਾਂ ਵਿਚ ਹੀ ਏਨਾਂ ਕੁਛ ਯਾਦ ਆ ਜਾਂਦੈ। ਪੰਡਤ ਜੀ ਨੇ ਦੱਸਿਆ ਸੀ ਕਿ ਪੈਂਦੇ ਖਾਂ ਨੂੰ ਗੁਰੂ ਹਰਿ ਗੋਬਿੰਦ ਨੇ ਥੋੜ੍ਹੀ ਜਹੀ ਖੇਡ ਵਿਖਾਈ। ਉਹਨੂੰ ਪਤਾ ਲਗ ਗਿਆ ਕਿ ਮੈਂ ਹੁਣ ਮਰਨਾ ਹੈ ਤੇ ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ ਰਹਿ ਗਈ।

ਸਚੇ ਪਾਤਸ਼ਾਹ ਆਖਿਆ ਸੀ- ਪੈਂਦੇ ਖਾਂ ਤੇਰੇ ਲਈ ਹੁਕਮ ਆ ਗਿਆ ਹੈ ਤੂੰ ਚੜ੍ਹਾਈ ਕਰ ਜਾਣਾ ਹੈ। ਆਹ ਵਧੀਆ-ਵਧੀਆ ਪਦਾਰਥ ਨੇ ਖਾ ਲੈ। ਤੇਰੇ ਘਰੋਂ ਆਈ ਹੈ ਇਹਦੇ ਨਾਲ ਗਲਬਾਤ ਕਰ। ਆਂਹਦਾ ਹੈ- ਹੁਣ ਜੇ ਮਰ ਹੀ ਜਾਣਾ ਹੈ ਤੇ ਮੈਂ ਹੁਣ ਕਿਸੇ ਨੂੰ ਕੀ ਯਾਦ ਕਰਨਾ ਹੈ। ਜਿਹਦੇ ਨਾਲ ਏਨੇ ਸਾਲ ਬਿਤਾਏ ਆਪਣੀ ਘਰ ਵਾਲੀ ਨਾਲ। ਏਨੇ ਪਦਾਰਥ ਖਾ-ਖਾ ਸੁਆਦ ਵੇਖਿਆ। ਉਹ ਸੁਆਦ ਸਾਰਾ ਇਕ ਦਮ ਮੁਕ ਗਿਆ। ਉਹ ਸੁਆਦ ਜਿਸ ਵੇਲੇ ਮੁੱਕ ਗਿਆ ਤੇ ਫੇਰ ਆਂਹਦੇ ਨੇ ਅੱਠਾਂ, ਦਸਾਂ ਦਿਨਾਂ ਬਾਅਦ ਕਿ ਤੇਰੇ ਲਈ ਹੁਕਮ ਆ ਗਿਐ ਹੁਣ ਤੂੰ ਨਹੀਂ ਮਰਦਾ। ਫੇਰ ਉਹ ਉਠ ਖਲੋਤਾ। ਆਂਹਦੇ ਨੇ ਪੈਂਦੇ ਖਾਂ ਇਹ ਦਸ ਤੈਨੂੰ ਏਨੇ ਦਿਨ ਹੋ ਗਏ ਨੇ ਤੂੰ ਖਾਂਦਾ ਪੀਂਦਾ ਕਿਉਂ ਨਹੀਂ ਸੀ। ਤੂੰ ਘਰ ਦੀ ਨਾਲ ਗਲ ਨਹੀਂ ਸੀ ਕਰਦਾ। ਆਂਹਦਾ ਜੀ ਉਸ ਵੇਲੇ ਇਕੋ ਹੀ ਗਲ ਯਾਦ ਸੀ ਕਿ ਹੁਣ ਤੇ ਮਰ ਹੀ ਜਾਣਾ ਹੈ ਤੇ ਗਲ ਕੀ ਕਰਨੀ ਹੈ। ਸੱਚੇ ਪਾਤਸ਼ਾਹ ਆਂਹਦੇ ਨੇ- ਤੈਨੂੰ ਏਨੇ ਦਿਨ ਯਾਦ ਰਹੀ ਹੈ ਨਾ, ਤੇ ਸਾਨੂੰ ਹਰ ਵੇਲੇ ਯਾਦ ਰਹਿੰਦੀ ਹੈ।

*ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥*
*ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥੧॥*
*ਪ੍ਰਾਣੀ ਏਕੋ ਨਾਮੁ ਧਿਆਵਹੁ ਅਪਨੀ ਪਤਿ ਸੇਤੀ ਘਰਿ ਜਾਵਹੁ॥*



# ਭਲੇ ਕੰਮ ਲਈ ਵਿਖਾਵਾ ਕਰਨਾ ਯੋਗ

ਏਥੇ ਕਾਲਜ ਵਿਚ (ਸ੍ਰੀ ਜੀਵਨ ਨਗਰ) ਪ੍ਰਿੰਸੀਪਲ ਸਾਹਿਬ, ਕਮੇਟੀ ਵਾਲੇ ਸੱਜਣ, ਪ੍ਰਬੰਧਕ ਤੇ ਵਿਦਿਆਰਥੀ ਸਾਰੇ ਇਕੱਠੇ ਹੋਏ ਹਾਂ। ਛੋਟਾ ਜਿਹਾ ਇੱਕਠ ਕੀਤਾ ਹੈ। ਇਸਨੂੰ ਇਹ ਆਖਿਆ ਜਾਏਗਾ ਕਿ ਵਖਾਵਾ ਕੀਤਾ ਗਿਆ ਹੈ। ਵਖਾਵਾ ਵੀ ਜਿਹੜਾ ਹੈ, ਉਹ ਕਰਨਾ ਬੜਾ ਜ਼ਰੂਰੀ ਹੈ।

ਪੰਡਿਤ ਜਵਾਹਰ ਲਾਲ ਕਾਂਗਰਸ ਦੇ ਪ੍ਰਧਾਨ ਸਨ। ੧੯੨੯ ਵਿਚ ਲਾਹੌਰ ਕਾਂਗਰਸ ਦਾ ਇਜਲਾਸ ਹੋਣਾ ਸੀ। ਉਸ ਵੇਲੇ ਦੀ ਕਾਂਗਰਸ ਸਮੇਂ ਦੇਸ਼ ਦੀ ਭਲਾਈ ਵਾਸਤੇ ਬਹੁਤ ਕੰਮ ਹੋਇਆ। ਪਰ ਓਸ ਵੇਲੇ ਬੜਾ ਵੱਡਾ ਦਬਾਓ ਸੀ, ਅੰਗਰੇਜ਼ ਦਾ, ਜਿਸ ਕਰਕੇ ਸਿੱਖ, ਹਿੰਦੂ ਜਾਂ ਕਈ ਸਿਆਸੀ ਪਾਰਟੀਆਂ ਬਹੁਤ ਸਾਰੀਆਂ ਦਬ ਕੇ ਏਸਦਾ ਪਖ ਕਰਦੀਆਂ ਸਨ। ਕਾਂਗਰਸ ਵਲੋਂ ਜਲੂਸ ਨਿਕਲਣਾ ਸੀ, ਬਹੁਤ ਸਾਰੀਆਂ ਸੰਸਥਾਵਾਂ ਨੇ ਉਸ ਦਾ ਬਾਈਕਾਟ ਕੀਤਾ, ਖਾਸ ਕਰਕੇ ਸਿੱਖਾਂ ਨੇ। ਉਹਦੇ ਵਿਚ ੧੦੦ ਦੇ ਕਰੀਬ ਨਾਮਧਾਰੀ ਸਿੰਘ ਘੋੜ੍ਹਿਆਂ ਸਮੇਤ ਸ਼ਾਮਿਲ ਹੋਏ। ਪਰ ਸ਼ਾਮਿਲ ਇਸਤਰ੍ਹਾਂ ਹੋਏ ਕਿ ਜਿਸ ਵੇਲੇ ਪੰਡਿਤ ਜੀ ਨੇ ਅਪੜਨਾ ਸੀ, ਉਸ ਵੇਲੇ ਉਹ ਅਪਣੇ ਪਹਿਰਾਵੇ ਵਿਚ ਨਹੀਂ ਸਨ। ਆਪਣਾ ਪਹਿਰਾਵਾ ਉਹਨਾਂ ਨੇ ਫ਼ੈਸ਼ਨ ਦੇ ਤੌਰ ਤੇ ਨਹੀਂ ਤਿਆਗਿਆ। ਕਿਸੇ ਨੂੰ ਖੁਸ਼ ਕਰਨ ਵਾਸਤੇ ਨਹੀਂ ਤਿਆਗਿਆ। ਉਹਨਾਂ ਨੇ ਅਪਣਾ ਪਹਿਰਾਵਾ ਏਸ ਲਈ ਤਿਆਗਿਆ ਕਿ ਸਹੀ ਵੇਲਾ ਆਉਣ ਤੋਂ ਪਹਿਲੋਂ ਅਸੀਂ ਫੜੇ ਨਾ ਜਾਈਏ। ਉਹਨਾਂ ਨੇ ਭਲਾਈ ਵਾਸਤੇ ਇਹ ਕੰਮ ਕੀਤਾ।

ਜਿਸ ਤਰ੍ਹਾਂ ਬਿਧੀ ਚੰਦ ਦਾ ਦਾੜ੍ਹਾ ਵੱਡਾ ਸੀ। ਜਦੋਂ ਉਹਨਾਂ ਨੇ ਦਾੜ੍ਹਾ ਬੰਨ੍ਹ ਲਿਆ। ਉਦੋਂ ਅਜੇ ਅੰਮ੍ਰਿਤ ਨਹੀਂ ਸੀ ਛਕਾਇਆ ਗੁਰੂ ਗੋਬਿੰਦ ਸਿੰਘ ਨੇ। ਗੁਰੂ ਹਰਿ ਗੋਬਿੰਦ ਸਾਹਿਬ ਦੇ ਵੇਲੇ ਦਾ ਬਚਨ ਹੈ। ਦਾੜ੍ਹਾ ਉਸ ਵੇਲੇ ਬੰਨ੍ਹਣਾ ਵੀ ਜੁਰਮ ਸੀ। ਉਹਨਾਂ ਨੇ ਪੰਜ ਰੁਪਈਏ ਤਨਖ਼ਾਹ ਲਵਾਈ ਅਪਣੇ ਆਪ ਨੂੰ ਕਿ ਮੈਂ ਇਹ ਗ਼ਲਤ ਕੰਮ ਕੀਤਾ ਹੈ। ਲੇਕਿਨ ਮੈਂ ਰੂਪ ਵਟਾਇਆ ਸੀ ਕਿ ਮੈਨੂੰ ਕੋਈ ਪਛਾਣ ਨਾ ਲਵੇ। ਮੈਂ ਘੋੜੇ ਲੈਣ ਜਾਣਾ ਹੈ। ਇਸੇ ਤਰ੍ਹਾਂ ਹੀ ਨਾਮਧਾਰੀ ਸਿੰਘਾਂ ਨੇ ਜਲੂਸ ਵੇਲੇ ਅਪਣਾ ਰੂਪ ਵਟਾਇਆ ਪਹਿਰਾਵੇ ਬਦਲਕੇ ਕਿ ਸਾਡਾ ਪਤਾ ਨਾ ਲੱਗ ਜਾਏ ਕਿਸੇ ਨੂੰ ਕਿ ਅਸੀਂ ਕਿਹੜੀ ਫੌਜ ਦੇ ਸਿਪਾਹੀ ਹਾਂ। ਐਨ ਜਿਸ ਵੇਲੇ ਮੌਕਾ ਆ ਗਿਆ, ਉਹਨਾਂ ਨੇ ਅਪਣੇ ਕਪੜੇ ਕੱਢੇ ਥੈਲਿਆਂ ਵਿਚੋਂ ਤੇ ਦੂਜੇ ਕਪੜੇ ਲੁਕਾ ਲਏ। ਨਾਮਧਾਰੀ ਪਹਿਰਾਵੇ ਵਿਚ ਇਕ ਸੌ ਬੰਦੇ ਜਲੂਸ ਵਿਚ ਘੋੜ੍ਹਿਆਂ ਦੇ ਨਾਲ, ਸ਼ਾਮਿਲ ਹੋਏ। ਇਕ ਬੜਾ ਵੱਡਾ ਓਸ ਵੇਲੇ ਵਿਖਾਵਾ ਹੋਇਆ, ਜਿਹੜਾ ਓਸ ਵੇਲੇ ਕੋਈ ਸੋਚ ਨਹੀਂ ਸੀ ਸਕਦਾ ਕਿ ਇਸ ਤਰ੍ਹਾਂ ਕੋਈ ਕਰੇਗਾ। ਐਸਾ ਵਿਖਾਵਾ ਜਿਹੜਾ ਹੈ ਉਹ ਚੰਗਾ ਵੀ ਹੁੰਦਾ ਹੈ।

ਤੁਸੀਂ ਏਥੇ ਹੁਣੇ ਹੀ ਵੇਖਿਆ ਹੈ ਕਈਆਂ ਬੱਚਿਆਂ ਨੇ ਇਨਾਮ ਲਏ ਹਨ। ਕਈ ਟੇਢੀਆਂ ਪੱਗਾਂ ਵਾਲੇ ਤੇ ਕਈ ਦਾੜ੍ਹੀਆਂ ਮੁੰਨੀਆਂ ਵਾਲਿਆਂ ਨੇ ਲਏ ਸਨ। ਪਹਿਰਾਵਾ ਇਕ ਚਿੰਨ੍ਹ ਹੈ। ਜਿਸ ਤਰ੍ਹਾਂ ਫੌਜ ਦੀ ਜਾਂ ਪੁਲਿਸ ਦੀ ਵਰਦੀ ਹੈ। ਹਰਿਆਣੇ ਦੀ ਵੱਖਰੀ ਹੈ, ਪੰਜਾਬ ਦੀ ਵੱਖਰੀ ਹੈ, ਦੂਜੀਆਂ ਸਟੇਟਾਂ ਦੀ ਅਪਣੀ-ਅਪਣੀ ਵੱਖਰੀ ਹੈ। ਜਿਹੜਾ ਪੰਜਾਬ ਦਾ ਸਿਪਾਹੀ ਹੋ ਕੇ ਹਰਿਆਣੇ ਦੀ ਵਰਦੀ ਪਾ ਲਵੇ, ਉਹਨੂੰ ਠੀਕ ਨਹੀਂ ਸਮਝਿਆ ਜਾਂਦਾ। ਤੁਸੀਂ ਵੀ ਇਹ ਸੋਚਣਾ ਹੈ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਐਸ ਥਾਂ ਨੂੰ ਵਸਾਇਆ ਹੈ। ਏਸ ਕੰਮ ਲਈ ਵਸਾਇਆ ਹੈ ਕਿ ਤੁਹਾਡੇ ਜਿਹੜੇ ਦੁਨਿਆਵੀ ਮਸਲੇ ਹਨ, ਰੋਟੀ ਪਾਣੀ ਦੇ ਇਹ ਹਲ ਹੋ ਜਾਣ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਉਪਦੇਸ਼ 'ਚ ਰਿਕਾਰਡ ਹੋਇਐ ਕਿ ਅੱਜ ਕਲ ਦੇ ਬੱਚੇ ਪਿਤਾ ਨੂੰ ਕਹਿ ਦੇਂਦੇ ਹਨ ਕਿ ਉਹ ਸਾਦੇ ਪਹਿਰਾਵੇ ਚ ਆਵੇ ਤੇ ਆਪ ਬੱਚਾ ਅਪ-ਟੂ-ਡੇਟ ਬਣਕੇ ਆਉਂਦਾ ਹੈ। ਜੇ ਪੁੱਛੇਗਾ ਕੋਈ ਉਹਦੇ ਨਾਲ ਦਾ, ਇਹ ਕੌਣ ਆਇਆ ਹੈ? ਉਹ ਕਹੇਗਾ (My old servent) ਮੇਰਾ ਬਜ਼ੁਰਗ ਨੌਕਰ। ਇਹ ਸਾਡੀ ਸਟੇਜ ਨਹੀਂ ਹੋਣੀ ਚਾਹੀਦੀ। ਹੱਸਣ ਦੀ ਗੱਲ ਨਹੀਂ, ਸਾਡੇ ਵਾਸਤੇ ਸੰਗ ਆਉਣ ਵਾਲੀ ਗੱਲ ਹੈ। ਮੈਂ ਸਿਰਫ਼ ਤੁਹਾਨੂੰ ਇਕ ਮਿਸਾਲ ਦਿਆਂਗਾ। ਬਹੁਤ ਮਿਸਾਲਾਂ ਨਾਮਧਾਰੀ ਪੰਥ ਵਿਚ ਹੈਨ। ਨਾਮਧਾਰੀ ਸਿੱਖ ਕੌਣ ਹਨ? ਇਹ ਸਿੱਖ ਕੌਮ ਵਿਚੋਂ ਹਨ, ਇਹ ਪੰਜਾਬ ਵਿਚੋਂ ਹਨ, ਇਹ ਹਿੰਦੁਸਤਾਨੀ ਹਨ।

ਤੁਸੀਂ ਇਨਾਮ ਲੈਂਦੇ ਵੇਖਿਆ ਹੈ ਇਕ ਗੁਰਨਾਮ ਸਿੰਘ, ਜਿਨੂੰ ਗਾਮੀ ਕਰਕੇ ਕਹਿੰਦੇ ਹਨ ਸਾਡਾ ਹਾਕੀ ਵਾਲਾ ਮੁੰਡਾ। ਇਹਨਾਂ ਦੇ ਦਾਦਾ ਜੀ ਏਥੇ ਸੰਤ ਨਗਰ ਵਿਚ ਹੀ ਚੜ੍ਹਾਈ ਕੀਤੇ ਹਨ। ਉਹ ਭਜਨ ਕਰਦੇ ਸਨ। ਭਜਨ ਸਤਿਗੁਰਾਂ ਦੇ ਹੁਕਮ ਦੇ ਅਨੁਸਾਰ ਕਰਦੇ ਸਨ। ਉਹਨਾਂ ਦੇ ਭਜਨ ਵਿਚ ਏਨੀ ਤਾਕਤ ਸੀ ਕਿ ਉਹਨਾਂ ਨੂੰ ਕੋਈ ਪਹਿਰਾ ਰੱਖਣ ਦੀ ਲੋੜ ਨਹੀਂ ਸੀ। ਮਾਸਟਰ ਅਮਰੀਕ ਸਿੰਘ ਹੁਰਾਂ ਨੂੰ ਤੁਸੀਂ ਜਾਣਦੇ ਹੋ। ਸਾਧੂ ਸਿੰਘ ਹੁਰੀਂ, ਕਰਮ ਸਿੰਘ ਹੁਰਾਂ ਦੇ ਲੜਕੇ। ਉਹਨਾਂ ਨੇ ਮੈਨੂੰ ਇਹ ਦੱਸਿਆ ਕਿ ਜਿਸ ਵੇਲੇ ਉਹਨਾਂ ਨੇ ਸੁਣਿਐ ਕਿ ਇਹਨਾਂ ਦੇ ਭਾਂਡਿਆਂ ਨੂੰ ਕਾਂ, ਕੁੱਤਾ ਮੂੰਹ ਨਹੀਂ ਲਾਉਂਦਾ, ਅਸੀਂ ਵੇਖਣ ਵਾਸਤੇ ਉਥੇ ਗਏ। ਸਾਰੀ ਦਿਹਾੜੀ ਓਥੇ ਬੈਠੇ ਰਹੇ। ਜਾਨਵਰ ਦੂਜਿਆਂ ਭਾਂਡਿਆਂ ਨੂੰ ਜਾਕੇ ਮੂੰਹ ਲਾਉਂਦੇ ਸਨ, ਇਹਨਾਂ ਦੇ ਭਾਂਡਿਆਂ ਨੂੰ ਕੋਈ ਮੂੰਹ ਨਹੀਂ ਸੀ ਲਾਉਂਦਾ। ਉਹ ਰਾਤ ਦਿਨ ਭਜਨ ਬਾਣੀ ਕਰਦੇ ਸਨ। ਅਨੇਕਾਂ ਉਹਨਾਂ ਦੇ ਬਚਨ ਹਨ। ਮੈਂ ਸਿਰਫ਼ ਤੁਹਾਨੂੰ ਇਹ ਦਸਣਾਂ ਚਾਹੁਣਾਂ ਕਿ ਉਹ ਪਹਿਰਾਵਾ ਨਾਮਧਾਰੀ ਸਿੱਖ ਪਾਉਂਦੇ ਸਨ। ਭਜਨ ਕਰਦੇ ਸਨ। ਆਤਮਿਕ ਬਲ ਜਿਹੜਾ ਹੈ, ਇਹ ਬਹੁਤ ਹੀ ਜ਼ਰੂਰੀ ਹੈ ਸਾਡੇ ਵਿਚ। ਇਹ ਕਿਸੇ ਵੀ ਪਹਿਰਾਵੇ ਵਿਚ ਹੋ ਸਕਦੈ। ਇਕ ਸਟੇਜ ਹੈ, ਜਿਸਦੇ ਵਾਸਤੇ ਇਹ ਲਿਖਿਐ -

***ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ॥***

ਲੇਕਿਨ ਓਸ ਤੋਂ ਪਹਿਲੋਂ ਨਹੀਂ। ਓਸ ਸਟੇਜ ਤੇ ਆਦਮੀ ਗਿਆ ਹੀ ਨਹੀਂ। ਇਕ ਆਦਮੀ ਸ਼ਿਮਲੇ ਗਿਆ ਨਹੀਂ। ਉਥੇ ਠੰਡ ਪੈਂਦੀ ਹੈ। ਏਥੇ ਗਰਮੀ 'ਚ ਬੈਠਾ ਉਹ ਓਵਰਕੋਟ ਪਾ ਲਵੇ ਤੇ ਵੱਡੇ-ਵੱਡੇ ਸਵੈਟਰ ਪਾ ਲਵੇ। ਕੀ ਚੰਗਾ ਲੱਗੇਗਾ ਉਹ?

# ਜਿਹ ਪ੍ਰਸਾਦ ਅਰੋਗ ਕੰਚਨ ਦੇਹੀ

ਹਰ ਇਕ ਆਦਮੀ ਚਾਹੁੰਦਾ ਏ ਕਿ ਸਮੇਂ ਦੇ ਮੁਤਾਬਕ ਸਾਰੀ ਚੀਜ਼ ਹੋਣੀ ਚਾਹੀਦੀ ਏ। ਸਮੇਂ ਦੇ ਮੁਤਾਬਿਕ ਕਾਰਾਂ ਚਾਹੀਦੀਆਂ ਨੇ, ਹਵਾਈ ਜਹਾਜ਼ ਚਾਹੀਦੇ ਨੇ, ਸਾਰਾ ਕੁਝ ਚਾਹੀਦੈ। ਪਰ ਨਾਲ ਹੀ ਅਗਲਾ ਸਮਾਂ ਕੀ ਆਉਣ ਵਾਲਾ ਏ? ਉਹਦੇ ਵਾਸਤੇ ਅਸੀਂ ਕੀ ਸੋਚਦੇ ਹਾਂ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਪਾਕਿਸਤਾਨ ਬਣਨ ਵੇਲੇ ਸਭ ਨੂੰ ਆਖਿਆ ਸੀ ਕਿ ਇਥੋਂ ਨਿਕਲ ਆਓ ਜੇ ਮੇਰੀ ਗੱਲ ਨ ਸੱਚੀ ਹੋਈ ਤੇ ਵਾਪਸ ਮੁੜ ਆਇਓ। ਜਿਹੜੇ ਸਤਿਗੁਰਾਂ ਦੇ ਹੁਕਮ ਅਨੁਸਾਰ  ਆ ਗਏ ਉਹ ਸੌਖੇ ਰਹਿ ਗਏ। ਜਿਹੜੇ ਨਹੀਂ ਆਏ ਉਹਨਾਂ ਨੂੰ ਤਕਲੀਫ਼ਾਂ ਆਈਆਂ। ਉਹਨਾਂ ਸਤਿਗੁਰਾਂ ਦਾ ਹੀ ਹੁਕਮ ਹੈ ਕਿ ਅਗੇ ਚੱਕੀ ਚਲੀ ਹੈ ਹੁਣ ਖਰਾਸ ਚਲਣਾ ਏ। ਤੁਸੀਂ ਸਮਝ ਲਵੋ ਕਿ ਖਰਾਸ ਦਾ ਤੇ ਚੱਕੀ ਦਾ ਕਿੰਨਾਂ ਫਰਕ ਏ। ਹੁਕਮ ਇਹ ਹੈ ਕਿ ਜਿਹੜਾ ਨਾਮ ਜਪੇਗਾ ਉਹ ਬਚੇਗਾ। ਤੁਸੀਂ ਆਪ ਸੋਚ ਲਓ।

ਇਥੇ ਇਕ ਕਿਤਾਬ ਸਰੂਪ ਸਿੰਘ ਹੁਰਾਂ ਨੇ ਦਿਤੀ ਏ ਉਹਦੇ ਤੇ ਲਿਖਿਐ "ਗ੍ਰੰਥ ਸਾਹਿਬ ਪਰਿਚਯੈ"। ਉਹਦੇ ਵਿਚ ਸਾਰੀ ਬਾਣੀ ਵਿਚ ਨਾਮ ਸਿਮਰਨ ਵਾਸਤੇ ਲਿਖਿਆ ਏ। ਜੇ ਤੁਸੀਂ ਪੜ੍ਹੀ ਜਾਓ ਮੰਨੇ ਕੀ ਗਤਿ ਕਹੀ ਨ ਜਾਇ, ਮੰਨੇ ਕੀ ਗਤਿ ਕਹੀ ਨ ਜਾਇ। ਤੇ ਮੰਨਿਆ ਕੁਝ ਵੀ ਨ ਜਾਵੇ। ***ਭਰੀਐ ਮਤਿ ਪਾਪਾ ਕੈ ਸੰਗਿ।। ਓਹੁ ਧੋਪੈ ਨਾਵੈ ਕੈ ਰੰਗਿ।।*** ਇਹ ਤੁਕ ਜਿਹੜੀ ਹੈ, ਨਾ ਇਹ ਨਾਮ ਏ ਤੇ ਨ ਇਹ ਮਤਿ ਏ। ਨਾ ਇਹ ਪਾਪ ਨੇ। ਇਹ ਦੱਸਿਆ ਹੈ ਕਿ ਇਹ ਸਾਡੇ ਪਾਪ ਨੇ ਜਿਹੜੇ ਇਹ ਧੁਪਣੇ ਨੇ ਨਾਮ ਦੇ ਨਾਲ। ਤੁਸੀਂ ਸੱਚ ਦਸੋ ਤੁਸੀਂ ਇਥੇ ਬੈਠੇ ਓ ਕਿੰਨੇ ਸਰੀਰ ਨੇ ਜਿਨ੍ਹਾਂ ਨੇ ਭਜਨ ਪੁਛਿਆ ਹੈ, ਜਿਹੜੇ ਮਾਸ ਸ਼ਰਾਬ ਨਹੀਂ ਖਾਂਦੇ ਪੀਂਦੇ। ਜਿਹੜੇ ਨਾਮ ਪੁਛਕੇ ਕਰਦੇ ਨੇ, ਸਤਿਗੁਰੂ ਦੇ ਹੁਕਮ ਅਨੁਸਾਰ।

ਮੁਸਲਮਾਨ ਕਿੰਨਾ, ਕੁਝ ਕਰਦੇ ਨੇ। ਕੋਈ ਐਸਾ ਮੁਸਲਮਾਨ ਹੈ ਜਿਸਦੀ ਸੁਨਤ ਨ ਹੋਈ ਹੋਵੇ। ਹੁਣ ਤੇ ਫੈਸ਼ਨ  ਆ ਗਿਆ ਹੈ ਬੜਾ, ਕਈ ਨਮਾਜ਼ ਨਹੀਂ ਪੜ੍ਹਦੇ ਹੋਣੇ, ਬਹੁਤ ਸਾਰੇ ਮੁਸਲਮਾਨ ਅਜੇ ਵੀ ਨਮਾਜ਼ ਪੜ੍ਹਦੇ ਨੇ। ਪਰ ਅਸੀਂ ਕਿੰਨੇ ਕੁ ਧਰਮ ਉਤੇ ਚਲਦੇ ਹਾਂ? ਕਿੰਨੇ ਕੁ ਸਤਿਗੁਰਾਂ ਦੇ ਹੁਕਮ ਅਨੁਸਾਰ ਚਲਦੇ ਹਾਂ? ਮੈਂ ਤੁਹਾਨੂੰ ਚਿਤਾਵਨੀ ਕਰਵਾਉਂਣੀ ਏ ਕਿ ਹੁਣ ਖਰਾਸ ਚਲਣੈ। ਉਹਦੇ ਬਚਾ ਵਾਸਤੇ ਤਗੜੇ ਹੋ ਕੇ ਉਦਮ ਕਰੋ, ਭਜਨ ਕਰੋ ਬਾਣੀ ਪੜ੍ਹੋ। ਈਰਖਾ ਦਵੈਤ ਛਡੋ। ਜਿਹੜਾ ਵਕਤ ਸਿਨਮਿਆਂ ਤੇ ਲਾਉਣੈ ਉਹ ਨਾਮ ਸਿਮਰਨ ਤੇ ਲਾਓ। ਆਪਣੇ ਬੱਚਿਆਂ ਨੂੰ ਟੀ.ਵੀ. ਵੇਖਣ ਤੋਂ, ਸਿਨਮਾ ਵੇਖਣ ਤੋਂ ਪ੍ਰਹੇਜ਼ ਕਰਾਓ। ਉਪਨਿਆਸ ਜਿਹੜੇ ਗਲਤ ਨੇ ਉਹਨਾਂ ਦੇ ਪੜ੍ਹਨ ਤੋਂ ਪ੍ਰਹੇਜ਼ ਕਰਾਓ, ਉਹਨਾਂ ਨੂੰ। ਕਈ ਆਦਮੀ ਕਹਿੰਦੇ ਨੇ, "ਖਾਣ ਪੀਣ ਵਿਚ ਕੀ ਪਿਆ ਏ। ਹਰੇਕ ਨਾਲ ਖਾ ਪੀ ਲੈਣਾ ਚਾਹੀਦੈ।"

ਖਾਣਾ ਪੀਣਾ ਤੇ ਇਕ ਐਸੀ ਚੀਜ਼ ਹੈ ਜਿਹੜੀ ਸਾਡੇ ਅੰਦਰ ਜਾਂਦਾ ਏ। ਕਿਸੇ ਦੀ ਕਿਰਤ ਕੀਤੀ, ਗਲਤ ਕਿਰਤ ਕੀਤੀ, ਸਾਡੇ ਅੰਦਰ ਜਾਂਦੀ ਏ।

*ਜਹਾ ਕਹਾ ਕਾ ਛਕੈ ਪ੍ਰਸਾਦਿ*
*ਸਿਖ ਨਹੀਂ ਮੇਰਾ ਆਦਿ ਜੁਗਾਦਿ।।*

ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਏ।

***ਜਾ ਕੀ ਰਹਿਤ ਨ ਜਾਣੀਐ ਗੁਰਮੰਤ੍ਰ ਨਹੀਂ ਚੀਤ।।***
***ਉਨ ਕਾ ਭੋਜਨ ਖਾਇਕੈ ਵਿਸਰੈ ਹਰਿ ਸਿਓ ਪ੍ਰੀਤ।।***

ਇਹ ਤੇ ਅੰਦਰ ਜਾਣ ਵਾਲੀ ਚੀਜ਼ ਏ ਪਰ ਇਹ ਤੁਸੀਂ ਸੱਚ ਦੱਸੋ ਜਦੋਂ ਬਾਜ਼ਾਰ ਵਿਚ ਜਾਂਦੇ ਓ ਕਿਸੇ ਸਾਧੂ ਨੂੰ ਦੇਖਦੇ ਹੋ ਤੁਹਾਡਾ ਮਨ ਕਿਸ ਤਰ੍ਹਾਂ ਦਾ ਬਣਦਾ ਏ। ਜੇ ਸਿਨਮੇ ਦੀ ਤਸਵੀਰ ਲਗੀ ਵੇਖਦੇ ਓ ਉਹ ਤੁਹਾਡੇ ਅੰਦਰ ਤੇ ਨਹੀਂ ਜਾਂਦੀ ਲੇਕਿਨ ਕੀ ਕੁਝ ਉਹ ਅੰਦਰ ਕਰ ਦਿੰਦੀ ਏ ਇਹ ਤੁਸੀਂ ਸੋਚ ਲਓ।

ਕੰਨਾਂ ਨਾਲ ਅਸੀਂ ਉਹ ਗਲਤ ਆਵਾਜ਼ਾਂ ਸੁਣਦੇ ਆਂ ਜਿਨ੍ਹਾਂ ਨਾਲ ਕਿਸ ਤਰ੍ਹਾਂ ਦੀ ਖਲਬਲੀ ਪੈਦਾ ਹੁੰਦੀ ਏ। ਇਸੇ ਵਾਸਤੇ ਸਤਿਗੁਰਾਂ ਨੇ ਬਾਣੀ ਵਿਚ ਲਿਖਿਆ ਏ।

***ਮੇਰੇ ਮੋਹਨ ਸ੍ਰਵਨੀ ਇਹ ਨ ਸੁਣਾਏ।।***
***ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ।।***
***ਰੇ ਮਨ ਰਾਮ ਸਿਉ ਕਰਿ ਪ੍ਰੀਤਿ।।***
***ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ।***

ਜੇਹੜੀਆਂ ਨਹੀਂ ਕਰਨ ਵਾਲੀਆਂ ਉਹ ਭੀ ਲਿਖੀਆਂ ਨੇ ਜੇਹੜੀਆਂ ਕਰਨ ਵਾਲੀਆਂ ਹਨ ਉਹ ਵੀ ਲਿਖੀਆਂ ਨੇ।

*ਪ੍ਰਾਨ ਸੁਖਦਾਤਾ ਜੀਅ ਸੁਖ ਦਾਤਾ,*
***ਤੁਮ ਕਾਹੇ ਬਿਸਾਰਿਓ ਅਗਿਆਨਥ।।***
***ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥਾ।।***
***ਰੇ ਨਰ ਐਸੀ ਕਰਹਿ ਇਆਨਥ।।***
***ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ***
***ਲਪਟਿਓ ਦਾਸੀ ਸੰਗਿ ਸਾਨਥ।।***

*ਕਿਸੇ ਹੋਰ ਜਗਹ ਗੁਰੂ ਸਾਹਿਬ ਨੇ ਲਿਖਿਐ।*

***ਜੋ ਪਰਾਇਓ ਸੋਈ ਅਪਨਾ।।***
***ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ।।***
***ਕਹਹੁ ਗੁਸਾਈ ਮਿਲੀਐ ਕੇਹ।।***

ਸਾਡਾ ਮਿਲਨਾ ਕਿਸ ਤਰਾਂ ਹੋ ਸਕਦੈ

***ਜੋ ਬਿਬਰਜਤ ਤਿਸ ਸਿਉ ਨੇਹ।।***

*ਜੇਹੜੀ ਚੀਜ਼ ਬੰਦ ਕੀਤੀ ਹੋਈ ਹੈ ਉਸ ਨਾਲ ਸਾਡਾ ਪਿਆਰ ਏ।*

*ਜੋ ਬਿਬਰਜਤ ਤਿਸ ਸਿਉ ਨੇਹੁ।। ਰਹਾਉ।।*
*ਝੂਠੁ ਬਾਤ ਸਾ ਸਚੁ ਕਰਿ ਜਾਤੀ।।*
*ਸਤਿ ਹੋਵਨੁ ਮਨਿ ਲਗੈ ਨ ਰਾਤੀ।।*
*ਬਾਵੈ ਮਾਰਗੁ ਟੇਢਾ ਚਲਨਾ।।*
*ਸੀਧਾ ਛੋਡਿ ਅਪੂਠਾ ਬੁਨਨਾ।।*

ਇਹ ਹਾਲਤ ਹੈ ਸਾਡੀ। ਪਰ ਜੇ ਸਤ ਸੰਗ ਕੀਤਾ ਜਾਵੇ, ਉਹਨਾਂ ਸਾਧੂਆਂ ਦੀ ਸੰਗਤ ਕੀਤੀ ਜਾਏ ਜੇਹੜੇ ਸਿਧੇ ਪਾਸੇ ਲਾਉਣ, ਉਹਨਾਂ ਪੁਸਤਕਾਂ ਦੀ ਸੰਗਤ ਕੀਤੀ ਜਾਵੇ, ਉਹ ਪੁਸਤਕਾਂ ਪੜ੍ਹੀਆਂ ਜਾਣ ਜਿਨਾਂ ਵਿਚ ਲਿਖਿਆ ਹੋਵੇ ਸਾਧੂਆਂ ਦੀ ਸੰਗਤ ਕਰੋ, ਸਤਿਗੁਰਾਂ ਦੀ ਸ਼ਰਣ ਜਾਓ- ਨਾਮ ਸਿਮਰਨ ਕਰੋ। ਐਹ ਸਮਾਂ ਪਤਾ ਨਹੀਂ ਕਿਸ ਦਿਨ ਚਲਾ ਜਾਣੈ।

ਇਕ ਮਹਾਤਮਾ ਨੇ ਲਿਖਿਐ

*ਅੱਜ ਕੱਲ ਕਿ ਚਹੁੰ ਦਿਨੀਂ ਓੜਕ ਦਿਨੀਂ ਦਸੀਂ।।*
*ਇਹ ਸੁਹਾਵੇ ਬਾਗ ਵਿਚ ਹੋਵਾਂਗੇ ਨਹੀਂ ਅਸੀਂ।।*

ਸਾਡੇ ਸਾਮ੍ਹਣੇ ਕਈ ਚਲੇ ਜਾਂਦੇ ਨੇ। ਇਹ ਚੀਜ਼ਾਂ ਇਹ ਨਹੀਂ ਕਿ ਕੰਮ ਬੰਦ ਕਰਨਾ ਏਂ। ਵਿਹਾਰ ਕਰੋ ਤਗੜੇ ਹੋ ਕੇ ਪਰ ਭਜਨ ਬਾਣੀ ਨਾਲ ਕਰੋ। ਇਹ ਸਮਝੋ ਕਿ ਇਹ ਸਾਡੀ ਚੀਜ਼ ਨਹੀਂ, ਇਹ ਪਰਵਾਰ, ਇਸ ਵਿਚੋਂ ਚੁਪ ਕਰਕੇ ਚਲੇ ਈ ਜਾਣੈ ਇਕ ਦਿਨ, ਕਿਸੇ ਦਿਨ। ਜਦੋਂ ਇਹ ਪਤਾ ਏ ਕਿ ਐਸ ਸਟੇਸ਼ਨ ਤੇ ਜਾ ਕੇ ਇਸ ਸਵਾਰੀ ਨੇ ਉਤਰਨੈ ਤੇ ਉਹ ਸਵਾਰੀ ਇਹ ਸਮਝੇ ਕਿ ਮੈਂ ਨਹੀਂ ਉਤਰਨਾ ਟਿਕਟ ਮੁਕ ਗਈ ਤਾਂ ਉਤਰਨਾ ਈ ਪੈਣਾ ਏਂ, ਹਰ ਹਾਲਤ ਵਿਚ। ਸੁ ਤਗੜੇ ਹੋ ਕੇ ਉਦਮ ਕਰੋ ਭਜਨ ਕਰੋ ਬਾਣੀ ਪੜ੍ਹੋ।

ਤੁਸੀਂ ਲੁਧਿਆਣਾ ਨਿਵਾਸੀ ਆਪਣੇ ਅੰਕੜੇ ਕਢਦੇ ਹੋ ਕਿ ਕਿੰਨੇ ਸਰੀਰ ਨੇ ਲੁਧਿਆਣੇ ਵਿਚ ਉਹਨਾਂ ਨੂੰ ਰੋਟੀ ਕਿੰਨੀ ਮਿਲਦੀ ਏ। ਦੁਧ ਕਿੰਨਾਂ ਮਿਲਦੈ, ਕਪੜਾ ਕਿੰਨਾ ਮਿਲਦੈ। ਕਿੰਨੇ ਗ਼ਰੀਬ ਨੇ ਇਹਨਾਂ ਵਿਚ, ਕਦੇ ਇਹ ਵੀ ਅੰਕੜੇ ਕਢਿਆ ਕਰੋ ਕਿ ਲੁਧਿਆਣੇ ਵਿਚ ਐਨੇ ਕੁ ਆਦਮੀ ਹਨ ਜੋ ਮਾਸ ਸ਼ਰਾਬ ਨਹੀਂ ਖਾਂਦੇ ਪੀਂਦੇ। ਕਿੰਨੇ ਕੁ ਆਦਮੀ ਨੇ ਜਿਹੜੇ ਤੜਕੇ ਉਠਕੇ ਭਜਨ ਬਾਣੀ ਕਰਦੇ ਨੇ? ਕਿੰਨੇ ਵਜੇ ਉਠ ਕੇ ਕਰਦੇ ਨੇ। ਉਸ ਪ੍ਰਭੂ ਦਾ ਨਾਮ।

*ਜਿਸ ਕਾ ਦੀਆ ਪਹਿਣੇ ਖਾਏ*
*ਤਿਸ ਸਿਉ ਆਲਸ ਕਿਓ ਬਣੇ ਮਾਇ।।*

ਜਿਸ ਦੀ ਕ੍ਰਿਪਾ ਨਾਲ ਸਾਨੂੰ ਸਾਹ ਆਉਂਦਾ ਤੇ ਤੁਰੇ ਫਿਰਦੇ ਹਾਂ ***ਜਿਹ ਪ੍ਰਸਾਦ ਅਰੋਗ ਕੰਚਨ ਦੇਹੀ*** ਤੁਰੇ ਫਿਰਦੇ ਹਾਂ ਉਸ ਦਾ ਕਦੀ ਚਿੰਤਨ ਨਹੀਂ ਕਰਦੇ। ਉਹ ਸਾਨੂੰ ਯਾਦ ਨਹੀਂ ਆਉਂਦਾ। ਜਦੋਂ ਕੋਈ ਸਰੀਰ ਮੰਜੇ ਤੇ ਡਿਗ ਪੈਂਦਾ ਏ, ਬਹਿ ਜਾਂਦਾ ਹੈ ਫੇਰ ਉਹਨੂੰ ਚੇਤਾ ਆਉਂਦਾ ਏ ਥੋਹੜਾ ਬਾਹਲਾ ਏਸ ਗੱਲ ਦਾ। ਪਰ ਤੁਸੀਂ ਸਦਾ ਚੇਤਾ ਰੱਖੋ ਤੇ ਭਜਨ ਕਰੋ।

# ਸੰਸਾਰ ਬਲਦੀ ਅੱਗ ਤੋਂ ਬਚ ਜਾਏ

ਅੱਜ ਦੇ ਸਮਾਗਮ ਦੇ ਮੁੱਖ ਮਹਿਮਾਨ ਡਾ. ਜੋਸ਼ੀ ਜੀ, ਵਿਸ਼ਨੂੰ ਹਰੀ ਡਾਲਮੀਆ ਜੀ, ਮੋਦੀ ਜੀ ਅਤੇ ਆਏ ਹੋਏ ਸਾਰੇ ਸਾਧੂ ਜਨ, ਸਾਨੂੰ ਇਸ ਗੱਲ ਦੀ ਬਹੁਤ ਖੁਸ਼ੀ ਹੈ ਕਿ ਵਿਸ਼ਵ ਧਰਮ ਪ੍ਰਸਾਰ ਯਾਤਰਾ ਵਾਸਤੇ ਚੰਗੇ ਲੋਕ ਇਕੱਠੇ ਹੋ ਰਹੇ ਹਨ। ਭਾਰਤ ਵਰਸ਼ ਸਭ ਤੋਂ ਪੁਰਾਣਾ ਧਾਰਮਿਕ ਦੇਸ਼ ਹੈ। ਗੁਰਬਾਣੀ ਵਿੱਚ ਲਿਖਿਆ ਹੈ :

***ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥***
***ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥***
***ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥***
***ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥***
***ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥***
***ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ...***

ਇਹਨਾਂ ਨਾਲ ਜੋੜਿਆ ਹੈ

***ਆਦਿ ਪੁਰਖਿ ਫੁਰਮਾਇਓ॥***

ਅਬਚਲ ਰਾਜ ਚੱਲਦਾ ਆਉਂਦਾ ਤੇ ਚੱਲਦਾ ਰਹੇਗਾ। ਅਕਾਲ ਪੁਰਖ ਨੇ ਇਹ ਚੀਜ਼ ਆਖੀ ਹੈ। ਭਗਵਾਨ ਕ੍ਰਿਸ਼ਨ ਜੀ ਨੇ, ਜਿਵੇਂ ਆਪਾਂ ਸਾਰੇ ਜਾਣਦੇ ਹਾਂ, ਗੀਤਾ ਵਿੱਚ ਆਖਿਆ ਹੈ :

*ਯਦਾ ਯਦਾ ਹਿ ਧਰਮਸਯ ਗਲਾਨਿਰਭਵਤਿ ਭਾਰਤ।*
*ਅਭਯੁਤਥਾਨਮ ਧਰਮਸਯ ਤਦਾਤਮਾਨੰ ਸ੍ਰਿਜਾਮਯਹਮ।*
*ਪਰਿਤਰਾਣਾਯ ਸਾਧੂਨਾ ਵਿਨਾਸ਼ਾਇ ਚ ਦੁਸ਼ਕ੍ਰਿਤਾਮ।*
*ਧਰਮਸੰਸਥਾਪਨਾਰਥਾਯ ਸਮਭਵਾਮਿ ਯੁਗੇ ਯੁਗੇ।*

ਜਿਸ ਵੇਲੇ ਧਰਮ ਦੀ ਹਾਨੀ ਹੁੰਦੀ ਹੈ, ਉਸ ਵੇਲੇ ਪਰਮਾਤਮਾ ਦੁਬਾਰਾ ਸਰੀਰ ਧਾਰ ਕੇ ਸਹਾਇਤਾ ਕਰਦਾ ਹੈ। ਮਤਲਬ ਇਹ ਸਾਡੀ ਸ਼ੁਰੂ ਤੋਂ ਪਰੰਪਰਾ ਹੈ ਇਸ ਗੱਲ ਦੀ ਕਿ ਧਰਮ ਜਿਹੜਾ ਹੈ, ਇਹ ਸਭ ਤੋਂ ਜਰੂਰੀ ਹੈ ਸਾਡੇ ਵਾਸਤੇ।

ਅਕਾਲ ਪੁਰਖ ਸਰੀਰ ਧਾਰ ਕੇ ਧਰਮ ਚਲਾਉਣ ਲਈ ਆਉਂਦਾ ਹੈ।

***ਧਰਮ ਚਲਾਵਨ ਸੰਤ ਉਬਾਰਨ॥***

ਧਰਮ ਜਿੰਨਾ ਚਿਰ ਹੈ, ਓਨਾ ਚਿਰ ਦੁਨੀਆਂ ਜਿਉਂਦੀ ਹੈ। ਜਦੋਂ ਧਰਮ ਖ਼ਤਮ ਹੋ ਗਿਆ, ਦੁਨੀਆਂ ਨਾਲ ਹੀ ਖ਼ਤਮ ਹੋ ਜਾਣੀ ਹੈ। ਇੱਕ ਵਾਰ ਜਪਾਨ ਜਾਣ ਦਾ ਮੌਕਾ ਮਿਲਿਆ। ਓਥੇ ਕਈ ਯੂਨੀਵਰਸਿਟੀਆਂ ਦੇ ਲੜਕੇ ਲੜਕੀਆਂ ਇਕੱਠੇ ਹੋਏ ਸਨ। ਉਹਨਾਂ ਮੈਨੂੰ ਪੁੱਛਿਆ ਸਾਰਿਆਂ

ਦਾ ਸਾਂਝਾ ਧਰਮ ਕਿਹੜਾ ਹੈ ? ਮੈਂ ਉਹਨਾਂ ਨੂੰ ਦੱਸਿਆ ਕਿ ਸਾਡੇ ਗੁਰੂਆਂ ਨੇ ਲਿਖਿਐ :

***ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ।।***

ਧਰਮ ਤੋਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ। ਜਿੰਨਾ ਚਿਰ ਧਰਮ ਨਹੀਂ, ਓਨਾ ਚਿਰ ਕੁਝ ਵੀ ਨਹੀਂ, ਅਸੀਂ ਕਰ ਸਕਦੇ। ਧਰਮ ਦੇ ਆਸਰੇ ਚੱਲਾਂਗੇ ਤਾਂ ਅਸੀਂ ਸਫਲਤਾ ਪ੍ਰਾਪਤ ਕਰਾਂਗੇ। ਸਾਡੇ ਜਿਹੜੇ ਆਪੋ ਆਪਣੇ ਧਰਮ ਨੇ, ਸਿੱਖ ਧਰਮ ਹੈ, ਹਿੰਦੂ ਧਰਮ ਹੈ, ਮੁਸਲਮਾਨ ਧਰਮ ਹੈ, ਉਹ ਸਾਰੇ ਆਪੋ ਆਪਣੇ ਥਾਂ ਕਾਇਮ ਨੇ। ਪਰ ਚੰਗਾ ਕੰਮ ਸਦਾ ਸੁੱਖ ਦੇਂਦਾ ਹੈ। ਬੜੀਆਂ ਅਜੀਬ ਮਿਸਾਲਾਂ ਮਿਲਦੀਆਂ ਨੇ ਕਈ ਵਾਰੀ। ਇੱਕ ਖ਼ੈਰਦੀਨ ਨਾਮ ਦਾ ਮੁਸਲਮਾਨ ਸੀ। ਪਾਕਿਸਤਾਨ ਬਣਨ ਤੋਂ ਕਈ ਸਾਲ ਪਹਿਲਾਂ ਉਸਨੇ ਤਿੰਨ ਗਊਆਂ, ਜਿਹੜੀਆਂ ਮੁਸਲਮਾਨ ਮਾਰਨ ਵਾਸਤੇ ਲਿਆਏ ਸਨ, ਉਹਨਾਂ ਨੂੰ ਛੁਡਾਉਣ ਵਾਸਤੇ ਉੱਦਮ ਕੀਤਾ। ਉਹਨਾਂ ਮੁਸਲਮਾਨਾਂ ਕਿਹਾ ਤੂੰ ਪੈਸੇ ਦੇਕੇ ਖ਼ਰੀਦ ਲੈ। ਉਸਨੇ ਕਿਹਾ ਮੈਂ ਪੈਸਿਆਂ ਦਾ ਪ੍ਰਬੰਧ ਕਰਦਾ ਹਾਂ ਪਰ ਉਹਦੇ ਕੋਲ ਪੈਸੇ ਨਹੀਂ ਸਨ। ਉਹਨੇ ਫਿਰ ਆਪਣੀ ਭਰਜਾਈ ਦਾ ਹੱਸ ਲੈ ਕੇ, ਉਹ, ਬਾਈ ਰੁਪਏ ਦਾ ਵੇਚ ਕੇ, ਉਹਦੇ ਨਾਲ ਇੱਕ ਗਾਂ ਖਰੀਦੀ। ਉਹ ਇੱਕ ਦੋ ਸੂਏ ਉਸ ਕੋਲ ਸੂਈ ਤੇ ਫਿਰ ਉਸਨੇ ਉਹ ਗਾਂ ਗਊਸ਼ਾਲਾ ਨੂੰ ਦੇ ਦਿੱਤੀ। ਉਸਤੋਂ ਬਾਦ ਪਾਕਿਸਤਾਨ ਬਣਨਾ ਸ਼ੁਰੂ ਹੋ ਗਿਆ। ਜਿਸ ਵੇਲੇ ਪਾਕਿਸਤਾਨ ਬਣਨਾ ਸ਼ੁਰੂ ਹੋਇਆ ਤਾਂ ਉਹ ਮੁਸਲਮਾਨ, ਕੁਝ ਹੋਰ ਮੁਸਲਮਾਨਾਂ ਦੇ ਨਾਲ ਹਿੰਦੂਆਂ ਨੇ ਜਾਂ ਸਿੱਖਾਂ ਨੇ ਘੇਰ ਕੇ ਸਲਾਹ ਕੀਤੀ ਕਿ ਇਹਨਾਂ ਨੂੰ ਅੰਦਰ ਦੇ ਕੇ ਸਾੜ ਕੇ ਮਾਰ ਦੇਈਏ। ਮੁਸਲਮਾਨ ਦੇ ਧਰਮ ਦੇ ਵਿਰੁੱਧ ਹੈ ਸੜਨਾ। ਸਾਰੇ ਮੁਸਲਮਾਨ ਕਿਸੇ ਤਰ੍ਹਾਂ ਅੱਗ ਵਿਚੋਂ ਨਿਕਲ ਕੇ ਭੱਜ ਗਏ। ਖ਼ੈਰਦੀਨ ਕੱਲਾ ਰਹਿ ਗਿਆ। ਅੰਦਰ ਜਿੱਥੇ ਖ਼ੈਰਦੀਨ ਬੈਠਾ ਸੀ, ਉੱਥੇ ਉਸਦੇ ਉੱਪਰ ਬੜਾ ਵੱਡਾ ਸ਼ਤੀਰ ਸੀ। ਐਸੀ ਕੁਦਰਤ ਵਰਤਾਈ ਸਤਿਗੁਰਾਂ ਨੇ, ਉਹ ਸ਼ਤੀਰ ਉਹਦੇ ਸਿਰ ਵਲੋਂ ਨਹੀਂ ਸੜਿਆ, ਦੂਸਰੇ ਪਾਸਿਓਂ ਸੜ ਕੇ ਥੱਲੇ ਡਿਗ ਪਿਆ। ਖ਼ੈਰਦੀਨ ਨੂੰ ਕੋਈ ਆਂਚ ਨਹੀਂ ਆਈ। ਜਿੰਨਾ ਚਿਰ ਉਹ ਅੰਦਰ ਰਿਹਾ, ਉਹਦੇ ਸਾਹਮਣੇ ਗਊ ਦੀ ਪੂਛ ਚੱਲਦੀ ਰਹੀ ਤੇ ਸੇਕ ਨਹੀਂ ਲੱਗਣ ਦਿੱਤਾ। ਇੰਜ ਗਾਂ ਦੀ ਰੱਖਿਆ ਮੁਸਲਮਾਨ ਨੇ ਕੀਤੀ ਤੇ ਗਊ ਨੇ ਮੁਸਲਮਾਨ ਦੀ ਰੱਖਿਆ ਕਰ ਦਿੱਤੀ। ਜੀਵ ਹਿੰਸਾ ਤੋਂ ਬਚਣ ਦੀ ਬਹੁਤ ਲੋੜ ਹੈ। ਅੱਜ ਕੱਲ੍ਹ ਤਾਂ ਜੀਵ ਹਿੰਸਾ ਛੱਡ ਕੇ ਬੰਦੇ ਦੀ ਹਿੰਸਾ ਹੋ ਰਹੀ ਹੈ। ਜਿਹੜਾ ਭਰੂਣ ਟੈਸਟ ਹੋ ਰਿਹਾ ਹੈ, ਬਹੁਤ ਗਲਤ ਕੰਮ ਹੋ ਰਿਹਾ ਹੈ। ਮੈਨੂੰ ਨਾਮ ਨਹੀਂ ਯਾਦ, ਕੋਈ ਗੋਰਾ ਸੀ ਡਾਕਟਰ, ਉਹਨੇ ਅਖ਼ਬਾਰ ਵਿੱਚ ਵੀ ਸਾਰੀ ਗੱਲ ਦੱਸ ਦਿੱਤੀ ਕਿ ਉਹ ਭਰੂਣ ਟੈਸਟ ਕਰਦਾ ਸੀ। ਉਹਨੇ ਵੇਖਿਆ ਕਿ ਕੀ ਹੁੰਦਾ ਹੈ ਅੰਦਰ। ਉਹਨੇ ਜਿਸ ਵੇਲੇ ਵੇਖਿਆ ਅੰਦਰ, ਉਹ ਜੀਵ ਅਧੂਰਾ ਅੰਦਰ ਤੜਫ ਰਿਹਾ ਸੀ, ਬੜਾ ਤੜਫਦਾ ਸੀ, ਉਹਦੇ ਦਿਲ ਦੀ ਧੜਕਨ ਪੰਝੀ ਗੁਣਾ ਵਧ ਗਈ। ਡਾਕਟਰ ਇਹ ਵੇਖ ਕੇ ਇੰਨਾ ਘਬਰਾਇਆ ਕਿ ਕਲੀਨਿਕ ਛੱਡ ਕੇ ਭੱਜ ਗਿਆ ਕਿ ਮੈਂ ਕਿੰਨਾ ਪਾਪ ਕਰ ਰਿਹਾ ਹਾਂ। ਇਸ ਤਰ੍ਹਾਂ ਦੇ ਜਿਹੜੇ ਪਾਪ ਹੁੰਦੇ ਨੇ, ਉਹ ਸਾਡੇ ਦੇਸ਼ ਦਾ ਨੁਕਸਾਨ ਕਰਦੇ ਨੇ। ਧਰਮ ਸਾਨੂੰ ਇਹ ਸਿਖਾਉਂਦੈ ਕਿ ਅਸਾਂ ਇਹ ਕੰਮ ਨਹੀਂ ਕਰਨਾ। ਮੈਂ ਕਈ ਸਾਲਾਂ ਤੋਂ ਇਹ



ਗੱਲ ਕੀਤੀ ਤੇ ਹੁਣ ਸੁਣਿਐ ਕੋਸ਼ਿਸ਼ ਹੋ ਰਹੀ ਏ ਇਹ ਕਾਨੂੰਨ ਬਣਾਇਆ ਜਾਏ ਕਿ ਭਰੂਣ ਟੈਸਟ ਨਹੀਂ ਹੋਣਾ ਚਾਹੀਦਾ, ਨਹੀਂ ਮਾਰਨੇ ਚਾਹੀਦੇ ਇਸ ਤਰ੍ਹਾਂ ਬੱਚੇ।

ਸਤਿਗੁਰੂ ਰਾਮ ਸਿੰਘ ਜੀ ਜਿਸ ਵੇਲੇ ਇਸ ਸੰਸਾਰ 'ਤੇ ਆਏ, ਉਹਨਾਂ ਨੇ ਭਾਰਤ ਵਰਸ਼ ਦਾ ਹਾਲ ਵੇਖਿਆ ਕਿ ਬਹੁਤ ਦੁਰਾਚਾਰ ਹੋ ਰਹੇ ਨੇ, ਬੜੇ ਭੈੜੇ ਕੰਮ ਹੋ ਰਹੇ ਹਨ। ਉਹਨਾਂ ਤੋਂ ਬਚਾਉਣ ਵਾਸਤੇ ਸਿੱਖਾਂ ਨੂੰ ਆਪਣੇ ਚਰਨੀਂ ਲਾਇਆ। ਜੇ ਤੁਸੀਂ ਕਿਸੇ ਤੇ ਜਿੱਤ ਪ੍ਰਾਪਤ ਕਰਨੀ ਹੈ, ਜਿਹੜੇ ਤੁਹਾਡੇ ਅੰਦਰਲੇ ਦੁਸ਼ਮਨ ਨੇ ਪੰਜੇ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ-ਪਹਿਲੇ ਇਨ੍ਹਾਂ ਨੂੰ ਜਿੱਤੋ। ਜੇ ਇਹਨਾਂ ਨੂੰ ਜਿੱਤੋਗੇ ਤਾਂ ਤੁਸੀਂ ਦੂਸਰਿਆਂ ਤੇ ਜਿੱਤ ਪ੍ਰਾਪਤ ਕਰ ਸਕਦੇ ਹੋ। ਸਤਿਗੁਰੂ ਰਾਮ ਸਿੰਘ ਨੇ ਕ੍ਰਿਪਾ ਕੀਤੀ। ਜਿਹੜੀ ਬਾਣੀ ਦੀ ਤੁਕ ਲਿਖੀ ਹੈ :

*ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ।।*

ਇਹ ਪੰਜੇ ਜਿਹੜੇ ਸਨ, ਨਾਮਧਾਰੀ ਸਿੱਖਾਂ ਨੇ ਜਿੱਤ ਲਏ ਤੇ ਫਿਰ ਇਹ ਲੜਾਈ ਸ਼ੁਰੂ ਕੀਤੀ ਦੇਸ, ਧਰਮ ਦੀ ਅੰਗਰੇਜ਼ਾਂ ਨਾਲ। ਇੱਕ ਸਿੱਖ ਦਾ ਕੱਦ ਛੋਟਾ ਸੀ। ਉਹਨੂੰ ਆਖਿਆ ਗਿਆ ਤੇਰਾ ਕੱਦ ਛੋਟਾ ਹੈ, ਇਸ ਵਾਸਤੇ ਤੂੰ ਤੋਪ ਦੇ ਨਿਸ਼ਾਨੇ ਹੇਠ ਨਹੀਂ ਆਉਂਦਾ। ਉਹਨੇ ਢੇਮਾਂ ਚੁੱਕ ਕੇ ਵਾਹਣ ਦੀਆਂ ਥੱਲੇ ਰੱਖਕੇ ਪੈਰਾਂ ਦੇ, ਖੇਲ ਕੇ ਆਖਿਆ ਕਿ ਹੁਣ ਤੇ ਨਹੀਂ ਮੇਰਾ ਕੱਦ ਛੋਟਾ। ਇਸ ਤਰ੍ਹਾਂ ਉਹਨਾਂ ਨੇ ਆਪਣੇ ਸਰੀਰ ਵਾਰੇ। ਉਹ ਸਿੱਖ ਧਰਮ ਦੇ ਪੱਕੇ ਸਨ। ਉਹਨਾਂ ਨੂੰ ਇਹ ਦਿਸਦਾ ਸੀ ਕਿ ਜਿਹੜਾ ਸਤਿਗੁਰੂ ਰਾਮ ਸਿੰਘ ਦੇ ਹੁਕਮ ਅਨੁਸਾਰ ਤੋਪ ਦੇ ਅੱਗੇ ਆ ਕੇ ਉਡ ਜਾਂਦਾ, ਐਹ ਸਤਿਗੁਰੂ ਰਾਮ ਸਿੰਘ ਦਾ ਦਰਬਾਰ, ਉੱਤੇ ਲੱਗਾ ਹੈ, ਉੱਥੇ ਸਾਹਮਣੇ ਪਹੁੰਚ ਜਾਂਦਾ ਹੈ। ਉਹਨਾਂ ਨੂੰ ਦਿਸ ਜਾਂਦਾ ਸੀ, ਇਸ ਵਾਸਤੇ ਉਹਨਾਂ ਬੜੇ ਚਾਅ ਨਾਲ, ਖੁਸ਼ੀ ਨਾਲ ਸ਼ਹੀਦੀਆਂ ਪਾਈਆਂ। ਇਹ ਰਿਕਾਰਡ ਹੈ ਕਿ ਇਸ ਵੇਲੇ ਕੋਈ ਵੀ ਇਹਨਾਂ ਕੁਰਬਾਨੀਆਂ ਦਾ ਮੁਕਾਬਲਾ ਨਹੀਂ ਕਰ ਸਕਦਾ ਜਿਹੜੀਆਂ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ ਦਿੱਤੀਆਂ। ਆਪ ਜਾ ਜਾ ਕੇ, ਤੋਪਾਂ ਦੇ ਸਾਹਮਣੇ ਖਲੋ ਕੇ ਉਹਨਾਂ ਨੇ ਆਪਣੇ ਸਰੀਰ ਵਾਰੇ। ਸੰਸਾਰ ਦੇ ਉੱਤੇ ਸ਼ਾਂਤੀ ਹੋਣ ਵਾਸਤੇ ਬਹੁਤ ਜਰੂਰੀ ਹੈ ਜੀਵ ਹੱਤਿਆ ਜਿਹੜੀ ਹੈ, ਉਹ ਬੰਦ ਹੋਣੀ ਚਾਹੀਦੀ ਹੈ। ਲੋਕਾਂ ਦੇ ਮਨ ਬਣਾਉਣੇ ਚਾਹੀਦੇ ਹਨ। ਲੋਕਾਂ ਦੇ ਮਨ ਤਾਂ ਬਣ ਸਕਦੇ ਹਨ ਜੇ ਆਪਣੇ ਧਰਮ ਦੇ ਪੱਕੇ ਹੋਣ, ਨਾਮ ਸਿਮਰਨ ਕਰਨ, ਆਪੋ ਆਪਣੇ ਗੁਰੂ ਦੇ ਹੁਕਮ ਅਨੁਸਾਰ ਚੱਲਣ ਤਾਂ ਇਹ ਧਰਮ ਦੇ ਮੁਤਾਬਕ ਮਨ ਜਿਹੜੇ ਪੱਕੇ ਹੋ ਸਕਦੇ ਨੇ।

ਜਿਹੜਾ ਮਸਾਲਾ ਬਣ ਚੁੱਕਾ ਏ, ਬੰਬ ਜਿਹੜੇ ਬਣ ਚੁੱਕੇ ਨੇ, ਅਗਰ ਉਹ ਚੱਲ ਜਾਣ ਤਾਂ ਸਾਰੀ ਦੁਨੀਆਂ ਇੱਕ ਵੇਰਾਂ ਨਹੀਂ, ਕਈ ਵੇਰਾਂ ਖ਼ਤਮ ਹੋ ਸਕਦੀ ਹੈ। ਇਹਦੇ ਵਾਸਤੇ ਬਹੁਤ ਜ਼ਰੂਰੀ ਹੈ ਕਿ ਇਹਨੂੰ ਸਮਾਪਤ ਕੀਤਾ ਜਾਵੇ। ਜਿਹੜੀ ਵਿਸ਼ਵ ਸ਼ਾਂਤੀ ਹੈ, ਇਹਨੂੰ ਲਿਆਂਦਾ ਜਾਵੇ। ਅਸ਼ਾਂਤੀ ਖਤਮ ਕੀਤੀ ਜਾਵੇ।

ਜਿਹੜੇ ਧਰਮਾਂ ਨੂੰ ਮੰਨਣ ਵਾਲੇ ਲੋਕ ਨੇ, ਆਪੋ ਆਪਣੇ ਧਰਮ ਵਿੱਚ ਪੱਕੇ ਹੋਕੇ ਇਸ ਕੰਮ ਵਿੱਚ ਲੱਗਣ, ਤਾਂ ਇਹ ਕੰਮ ਹੋ ਸਕਦਾ ਹੈ। ਵਿਸ਼ਵ ਧਰਮ ਪ੍ਰਸਾਰ ਯਾਤਰਾ ਜਿਹੜੀ ਹੋ ਰਹੀ ਹੈ, ਬਹੁਤ ਸ਼ਲਾਘਾਯੋਗ ਕਦਮ ਹੈ। ਮੈਂ ਵੀ ਉਸ ਵਿੱਚ ਜਾਣਾ ਚਾਹੁੰਦਾ ਸਾਂ, ਪਰ

ਮੇਰਾ ਸਰੀਰ ਠੀਕ ਨਾ ਹੋਣ ਕਰਕੇ ਡਾਕਟਰਾਂ ਨੇ ਆਗਿਆ ਨਹੀਂ ਦਿੱਤੀ, ਜਾਣ ਵਾਸਤੇ। ਮੈਨੂੰ ਬੜੀ ਖੁਸ਼ੀ ਹੈ ਕਿ ਜਿਹੜੇ ਲੋਕ ਇਹ ਕੰਮ ਕਰਦੇ ਨੇ, ਉਹਦੇ ਨਾਲ ਸੰਸਾਰ ਤੇ ਸ਼ਾਂਤੀ ਹੋ ਸਕਦੀ ਹੈ। ਤੁਸੀਂ ਜੋ ਚਾਲੀ ਪੰਜਾਹ ਦੇਸ਼ਾਂ ਵਿੱਚ ਜਾਉਗੇ ਤਾਂ ਲੋਕ ਹੋਰ ਉੱਦਮ ਕਰਨਗੇ। ਇਸ ਤਰ੍ਹਾਂ ਕਰਨ ਨਾਲ ਸੰਸਾਰ ਤੇ ਸ਼ਾਂਤੀ ਹੋ ਸਕਦੀ ਹੈ। ਜਿਸ ਮਾਣ ਸਤਿਕਾਰ ਨਾਲ ਤੁਸੀਂ ਮੈਨੂੰ, ਧਰਮ ਰਤਨ ਸਨਮਾਨ ਦੇ ਰਹੇ ਹੋ, ਮੈਂ ਉਹਨੂੰ ਬੜੇ ਆਦਰ ਸਤਿਕਾਰ ਨਾਲ ਸਵੀਕਾਰ ਕਰਦਾਂ, ਇਸਨੂੰ ਪਰਵਾਨ ਕਰਦਾ ਹਾਂ ਅਤੇ ਸਤਿਗੁਰਾਂ ਦੇ ਚਰਨਾਂ ਵਿੱਚ ਅਰਦਾਸ ਕਰਦਾ ਹਾਂ ਕਿ ਮੈਂ ਇਸ ਦਾ ਹੋਰ ਪਰਸਾਰ ਕਰ ਸਕਾਂ ਤਾਂ ਕਿ ਸੰਸਾਰ ਇਸ ਬਲਦੀ ਅੱਗ ਤੋਂ ਬਚ ਜਾਵੇ ਤੇ ਆਪੋ ਆਪਣੇ ਧਰਮਾਂ ਵਿੱਚ ਬੈਠ ਕੇ ਸਾਰੇ ਨਾਮ ਸਿਮਰਨ ਕਰਨ ਤੇ ਰੱਬ ਨੂੰ ਯਾਦ ਕਰਨ, ਸਾਰੇ ਇੱਕ ਰੱਬ ਦੇ ਬੱਚੇ ਬੱਚੀਆਂ ਹੋ ਜਾਣ, ਵੱਖੋ ਵੱਖਰੇ ਨਾ ਬਣਨ।





# ਇੱਕਠੇ ਬੈਠ ਕੇ ਨਾਮ ਦਾ ਸਿਮਰਨ ਕਰੋ

ਸ਼ਬਦ ਕੀਰਤਨ ਸੁਣਿਐ ਤੁਸਾਂ ਸੰਤ ਵਰਿਆਮ ਸਿੰਘ ਹੁਰਾਂ ਦੇ ਬਾਰੇ ਕਥਾ ਸੁਣੀ ਹੈ। ਤੁਸੀਂ ਇਹ ਜਾਣਨ ਦੀ ਕੋਸ਼ਿਸ਼ ਕਰੋ ਕਿਸ ਤਰ੍ਹਾਂ ਉਨ੍ਹਾਂ ਨੂੰ ਤੋਪਾਂ ਤੋਂ ਡਰ ਨਹੀਂ ਆਇਆ। ਕਿਸ ਤਰ੍ਹਾਂ ਵੀਮਾਂ ਪੈਰਾਂ ਥੱਲੇ ਰੱਖਕੇ ਉਨ੍ਹਾਂ ਨੇ ਆਖਿਆ-ਹੁਣ ਮੇਰਾ ਕੱਦ ਬਰਾਬਰ ਹੈ ਕਿ ਨਹੀਂ। ਐਸ ਵੇਲੇ ਭਜਨ ਬਾਣੀ, ਸਾਧ ਸੰਗਤ ਵਾਲੇ ਪਾਸਿਓਂ ਮਨ ਮੁੜਦਾ ਜਾਂਦਾ ਹੈ। ਦੁਨੀਆਂ ਵਾਲੇ ਪਾਸੇ ਦੀ ਗਲ ਜਿਹੜੀ ਹੈ, ਉਹ ਚੰਗੀ ਲਗਦੀ ਹੈ। ਅੱਜ ਸੱਚੇ ਪਾਤਸ਼ਾਹ ਦੇ ਉਪਦੇਸ਼ 'ਚ ਤੁਸਾਂ ਸੁਣਿਐ। ਨਾਮਧਾਰੀ-ਨਾਮਧਾਰੀ ਦੀ; ਅਕਾਲੀ-ਅਕਾਲੀ ਦੀ ਸਿੰਘ ਸਭੀਆ- ਸਿੰਘ ਸਭੀਏ ਦੀ ਬਦਖੋਈ ਕਰਨ ਨੂੰ ਤਿਆਰ ਹੈ। ਕਿਸੇ ਦੀ ਕੋਈ ਚੰਗੀ ਗਲ ਸਾਨੂੰ ਨਹੀਂ ਭਾਉਂਦੀ।

ਐਸ ਵੇਲੇ ਸਾਰੇ ਸੰਸਾਰ ਉਤੇ ਬਹੁਤ ਅਸ਼ਾਂਤੀ ਫੈਲੀ ਹੋਈ ਹੈ। ਅਜੇ ਹੋਰ ਵੀ ਜ਼ਿਆਦਾ ਫੈਲਦੀ ਜਾ ਰਹੀ ਹੈ। ਸਾਨੂੰ ਆਪਣੇ ਤੋਂ ਅੰਦਾਜ਼ਾ ਲਾ ਲੈਣਾ ਚਾਹੀਦੈ ਕਿ ਸਾਡੇ ਪੰਜਾਬ ਦੇ ਵਿਚ, ਸਾਡੇ ਸ਼ਹਿਰ ਦੇ ਵਿਚ ਕਿਸ ਤਰ੍ਹਾਂ ਅਸੀਂ ਇਕ ਦੂਜੇ ਨਾਲ ਮਨੋਂ ਠੀਕ ਨਹੀਂ ਵਰਤ ਰਹੇ। ਕਾਰਨ ਸਿਰਫ ਏਸੇ ਹੀ ਗਲ ਦਾ ਹੈ ਕਿ ਅਸਾਂ ਜਾਤੀਆਂ ਦੀ ਵੰਡ ਪਾ ਲਈ। ਫੇਰ ਅਸਾਂ ਧਰਮਾਂ ਦੀ ਵੰਡ ਪਾ ਲਈ। ਜਦੋਂ ਸਤਿਗੁਰਾਂ ਨੇ ਸਾਨੂੰ ਗੁਰਬਾਣੀ ਦੁਆਰਾ ਭਗਵਾਨ ਰਾਮ ਚੰਦ੍ਰ ਜੀ ਤੇ ਭਗਵਾਨ ਕ੍ਰਿਸ਼ਨ ਦੀ ਲੜੀ ਨਾਲ ਜੋੜ ਦਿੱਤੈ। ਸਾਡਾ ਹੱਕ ਨਹੀਂ ਬਣਦਾ ਕਿ ਅਸੀਂ ਵੱਖਰੇ ਹੋਈਏ।

*ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।।*
*ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ।।*
*ਦੁਆਪੁਰਿ ਕ੍ਰਿਸਨ ਮੁਰਾਰਿ ਕੰਸ ਕਿਰਤਾਰਥੁ ਕੀਓ।।*

ਫੇਰ ਅੱਗੇ ਜਾ ਕੇ-

*ਕਲਿਜੁਗਿ ਪ੍ਰਮਾਣ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।।*

ਅਸੀਂ ਇਸ ਬਾਣੀ ਨੂੰ ਗੁਰੂ ਦੀ ਬਾਣੀ ਮੰਨਦੇ ਹਾਂ। ਕੁਝ ਸਰੀਰ ਇਸ ਬਾਣੀ ਨੂੰ ਗੁਰੂ ਮੰਨਦੇ ਨੇ। ਕਿਸੇ ਵੀ ਤਰ੍ਹਾਂ ਮੰਨੋ। ਸਤਿਗੁਰਾਂ ਦਾ ਹੁਕਮ ਮੰਨਣਾ ਸਾਡਾ ਕੰਮ ਬਣਦੈ। ਕਬੀਰ ਜੀ ਨੇ ਲਿਖਿਐ ਕਿ ਜਿਨ ਉਸ ਗੱਲ ਨੂੰ ਪਾ ਲਿਆ ਹੈ, ਜੇਹੜੀ ਚਾਹੀਦੀ ਹੈ, ਫੇਰ ਭਾਵੇਂ ਉਹ ਕੇਸ ਮੁੰਨ ਦੇਵੇ ਭਾਵੇਂ ਰੱਖੇ, ਉਹਦੇ ਵਾਸਤੇ ਦੋਵੇਂ ਰਾਹ ਖੁੱਲ੍ਹੇ ਨੇ।

*ਕਬੀਰ ਪ੍ਰੀਤਿ ਇਕ ਸਿਉ ਕੀਏ, ਆਨ ਦੁਬਿਧਾ ਜਾਇ।।*
*ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ।।*

ਸੋ ਐਸ ਵੇਲੇ ਅਸੀਂ ਬਿਲਕੁਲ ਇਸ ਸੋਚ ਤੋਂ ਲਾਂਭੇ ਹੋ ਗਏ ਹਾਂ।

*ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥*

ਜੇਹੜਾ ਆਦਮੀ ਅੱਜ ਬਾਜ਼ਾਰ ਵਿਚੋਂ ਲੰਘਦਾ-ਲੰਘਦਾ ਸੌਦੇ ਕਰਦਾ ਹੋਇਆ, ਦਸ ਹਜ਼ਾਰ ਰੁਪਇਆ ਕਮਾ ਕੇ ਘਰ ਜਾਂਦਾ ਹੈ ਉਹਨੂੰ ਆਂਹਦੇ ਨੇ ਇਹ ਬਹੁਤ ਸਿਆਣਾ ਹੈ। ਚੁਟਕੀ ਮਾਰ ਕੇ ਤੇ ਝੱਟ ਪੱਟ ਸੌਦਾ ਕਰਕੇ ਐਨੇ ਪੈਸੇ ਕਮਾ ਲਿਆਉਂਦਾ ਹੈ। ਦਫਤਰ ਬਹਿ ਕੇ ਟੈਲੀਫੋਨ ਕਰਕੇ ਝੱਟਪੱਟ ਐਨਾ ਨਫਾ ਕਮਾ ਲਿਆਉਂਦਾ ਹੈ। ਉਹਨੂੰ ਆਂਹਦੇ ਨੇ ਇਹ ਬਹੁਤ ਸਿਆਣਾ ਹੈ। ਪਰ ਸਤਿਗੁਰਾਂ ਦੇ ਦਰਬਾਰ ਵਿਚ ਗੁਰੂ ਤੇਗ ਬਹਾਦਰ ਨੇ ਲਿਖਿਆ ਹੈ-

*ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ॥*

ਇਹ ਫਤਵਾ ਉਸਨੂੰ ਦਿਤਾ ਗਿਆ ਹੈ। ਸੋ ਸੰਸਾਰ ਵਾਲੇ ਪਾਸੇ ਦਾ ਤੇ ਸਤਿਗੁਰੂ ਵਾਲੇ ਪਾਸੇ ਦਾ ਜੋੜ ਨਹੀਂ ਆਉਂਦਾ। ਕਿੰਨੀ ਕੁਰਬਾਨੀ ਹੈ ਸਾਡੇ ਬਜ਼ੁਰਗਾਂ ਦੀ। ਕਿੰਨਾ ਠਰੰਮ੍ਹਾ ਸੀ ਉਨ੍ਹਾਂ ਵਿਚ। ਭਾਈ ਘਨ੍ਹਈਏ ਦੀ ਤੁਸੀਂ ਬੜੀ ਵੇਰਾਂ ਕਥਾ ਸੁਣੀ ਹੋਵੇਗੀ। ਉਹ (ਸਿੱਖ) ਮਾਰਦੇ ਮਾਰਦੇ ਥੱਕ ਗਏ ਤੇ ਉਹਨੇ ਜਾ ਕੇ ਉਹਨਾਂ ਨੂੰ ਵੀ ਪਾਣੀ ਪਿਆਉਣਾ ਸ਼ੁਰੂ ਕੀਤਾ। ਸਤਿਗੁਰਾਂ ਨੇ ਉਹਨੂੰ ਮੱਲ੍ਹਮ ਦੀ ਡੱਬੀ ਦਿੱਤੀ ਕਿ ਨਾਲ ਜ਼ਖਮਾਂ ਤੇ ਮੱਲ੍ਹਮ ਲਾ ਦਿਆ ਕਰ। ਅਸੀਂ ਆਪਸ ਵਿਚ ਅਜ ਕਿਸ ਤਰ੍ਹਾਂ ਦੇ ਹਾਂ। ਉਹ (ਸਿੱਖ) ਮੁਸਲਮਾਨਾਂ ਨੂੰ ਮਾਰਦੇ ਸਨ ਤੇ ਉਹ (ਘਨਈਆ ਸਿੱਖ) ਮੁਸਲਮਾਨਾਂ ਨੂੰ ਪਾਣੀ ਪਿਆਉਂਦਾ ਸੀ। ਤੁਸੀਂ ਇਹ ਕਥਾ ਪੜ੍ਹੋ ਸੂਰਜ ਪ੍ਰਕਾਸ਼ ਵਿਚੋਂ ਕੁਝ ਅਮਲ ਕਰੋ।



ਦੇਵਲੂਤ ਨੇ ਗੁਰੂ ਨਾਨਕ ਦੇਵ ਜੀ ਨੂੰ ਆਖਿਆ ਕਿ ਮੇਰੇ ਘਰ ਲੰਗਰ ਕਰੋ। ਉਹਨਾਂ ਆਖਿਆ ਕਿ ਤੂੰ ਪਹਿਲਾਂ ਜੋ ਕਰਮ ਕਰਦਾ ਹੈਂ-ਜੀਵ ਹੱਤਿਆ, ਇਸਨੂੰ ਛੱਡ ਤੇ ਫਿਰ ਤੇਰੇ ਘਰ ਦਾ ਅੰਨ ਜਲ ਗ੍ਰਹਿਣ ਕਰਾਂਗੇ।

ਪ੍ਰਿਥਮ ਤਜਹੁ ਆਮਿਖ (ਮਾਸ) ਕੋ ਖਾਨਾ॥

ਕਿਸੇ ਨੇ ਆਖਿਆ ਕਿ ਵੇਖੋ ਜੀ ਗੁਰੂ ਗੋਬਿੰਦ ਸਿੰਘ ਦੇ ਵੇਲੇ ਪੰਜ ਸਿਰ ਮੰਗੇ ਗਏ ਤੇ ਸਿਰ ਦਿੱਤੇ ਗਏ ਸਨ। ਐਸ ਵੇਲੇ ਸਿੱਖ ਕੱਪੜੇ ਪਾਉਣ ਤੋਂ ਵੀ ਸੰਕੋਚ ਕਰਦੇ ਨੇ। ਉਸ ਵੇਲੇ ਪੰਜ ਸਿਰ ਦਿੱਤੇ ਸਨ, ਸਤਿਗੁਰਾਂ ਦੀ ਐਸੀ ਈ ਰਜ਼ਾ ਸੀ, ਉਹ ਚਾਹੁੰਦੇ ਤੇ ਸਾਰੇ ਦੇ ਸਾਰੇ ਸਿਰ ਅਰਪਨ ਹੋ ਸਕਦੇ ਸਨ। ਤੁਸੀਂ ਯਕੀਨ ਜਾਣੋ ਕਿ ਜੇ ਹੁਣ ਵੀ, ਐਥੇ ਹੀ ਸਿਰ ਮੰਗੇ ਜਾਣ ਤਾਂ ਸ਼ਾਇਦ ਹੀ ਕੋਈ ਇਨਕਾਰੀ ਹੋਵੇ, ਸਭ ਦੇ ਸਕਦੇ ਨੇ। ਮੈਂ ਨਾਮਧਾਰੀ ਸਿੰਘਾਂ ਦੀ ਗੱਲ ਕਰਦਾ ਹਾਂ, ਕਿਹੜਾ ਹੈ ਜੋ ਸਿਰ ਹਾਜ਼ਰ ਨਾ ਕਰੇ। ਸਿਰ ਦੇਣਾ ਸੌਖੈ। ਇਕੋ ਵਾਰੀ ਕੰਮ ਨਿੱਬੜ ਜਾਂਦੈ। ਪਰ ਮਨ ਦੇਣਾ ਔਖੈ। ਮੈਂ ਤੁਹਾਡਾ ਥੋੜ੍ਹਾ ਥੋੜ੍ਹਾ ਮਨ ਲਿਐ, ਕੱਪੜਿਆਂ ਨਾਲ ਮੈਂ ਮਨ ਲੈਣ ਦੀ ਕੋਸ਼ਿਸ਼ ਕੀਤੀ ਐ।

ਸ੍ਰੀ ਸਤਿਗੁਰੂ ਜੀ

## ਪ੍ਰਵਚਨਾਂ ਬਾਰੇ

ਸਾਧ ਸੰਗਤ ਨੂੰ ਇਹਨਾਂ ਪ੍ਰਵਚਨਾਂ ਤੋਂ ਰੂਹ ਦੀ ਖ਼ੁਰਾਕ ਮਿਲਦੀ ਹੈ। ਸ੍ਰੀ ਸਤਿਗੁਰੂ ਜੀ ਦੇ ਧਾਰਮਿਕ ਪ੍ਰਵਚਨ ਪੜ੍ਹ ਸੁਣ ਕੇ ਜੀਵਨ ਦੇ ਸਹੀ ਮਾਰਗ ਤੇ ਚੱਲਣ ਦੀ ਪ੍ਰੇਰਨਾ ਮਿਲਦੀ ਹੈ। ਉਹ ਆਡੀਓ ਵੀਡੀਓ ਟੇਪਾਂ ਸੁਣ, ਇਕਾਗਰ ਹੋ ਲਾਹਾ ਲੈਂਦੀ ਹੈ। ਝਾਲਾਘੇ ਉਠ, ਸਣੇਕੇਸੀ ਇਸ਼ਨਾਨ ਕਰ, ਨਾਮ ਜਪ ਸੱਚਾ ਸੁੱਚਾ ਜੀਵਨ ਜਿਉਣ ਦਾ ਯਤਨ ਕਰਦੀ ਹੈ।

ਐਚ. ਐਸ. ਹੰਸਪਾਲ

